੧ੴ ਵਾਹਿਗੁਰੂ ਜੀ ਕੀ ਫਤਹਿ ॥

ਗੁਰਮਤਿ ਚੇਤਨਾ ਲਹਿਰ

# ਗੁਰਮਤਿ ਚੇਤਨਾ ਕੈਂਪ ਮੈਨੂਅਲ

ਸੰਪਾਦਕ

ਡਾ. ਖੜਕ ਸਿੰਘ



ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

(1996)

ਗੁਰਮਤਿ ਚੇਤਨਾ ਲਹਿਰ

# ਗੁਰਮਤਿ ਚੇਤਨਾ ਕੈਂਪ ਮੈਨੂਅਲ

ਸੰਪਾਦਕ

ਡਾ. ਖੜਕ ਸਿੰਘ

ਇੰਸਟੀਚਿਊਟ ਆਫ ਸਿੱਖ ਸਟਡੀਜ਼

959, ਸੈਕਟਰ 59, ਐਸ. ਏ. ਐਸ. ਨਗਰ,

ਚੰਡੀਗੜ੍ਹ - 160 059

ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ

(1996)

# ਦੋ ਸ਼ਬਦ

1999 ਦੀ ਵੈਸਾਖੀ ਨੂੰ ਖਾਲਸਾ ਆਪਣੀ ਆਯੂ ਦੇ ਘਟਨਾ ਭਰਪੂਰ 300 ਸਾਲ ਪੂਰੇ ਕਰਕੇ ਚੌਥੀ ਸ਼ਤਾਬਦੀ ਵਿਚ ਪ੍ਰਵੇਸ਼ ਕਰ ਰਿਹਾ ਹੈ। ਮਨੁਖਤਾ ਦੇ ਇਤਿਹਾਸ ਵਿਚ ਇਹ ਕੋਈ ਬਹੁਤ ਲੰਮਾ ਸਮਾਂ ਨਹੀਂ ਹੈ, ਪ੍ਰੰਤੂ ਖਾਲਸੇ ਦੀਆਂ ਪ੍ਰਾਪਤੀਆਂ ਅਜਿਹੀਆਂ ਹਨ ਜਿਸ ਉਪਰ ਕੋਈ ਵੀ ਕੌਮ ਫਖਰ ਕਰ ਸਕਦੀ ਹੈ। ਇੰਨੇ ਥੋੜੇ ਸਮੇਂ ਵਿਚ ਕਿਸੇ ਕੌਮ ਦਾ ਨਿਰਮਾਣ ਨਹੀਂ ਹੋ ਸਕਿਆ। ਕੌਮ ਵੀ ਅਜਿਹੀ ਜਿਸਦਾ ਨਿਸ਼ਾਨਾ 'ਧਰਮ ਚਲਾਵਨ', 'ਸੰਤ ਉਬਾਰਨ' ਅਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਹੋਵੇ, ਜੋ 'ਅਕਾਲ ਪੁਰਖ ਦੀ ਫੌਜ' ਬਣਕੇ ਸੰਸਾਰ ਭਰ ਵਿਚ ਹਲੇਮੀ ਰਾਜ ਦੀ ਦਾਅਵੇਦਾਰ ਬਣੇ।

ਇਸ ਮਹਾਨ ਵਿਰਸੇ ਨੂੰ ਸੰਭਾਲਣਾ, ਅਤੇ ਆਉਣ ਵਾਲੀ ਪੀੜ੍ਹੀ ਦੇ ਸਪੁਰਦ ਕਰਨਾ, ਸਾਡੀ ਜ਼ਿੰਮੇਵਾਰੀ ਹੈ। ਇਹ ਕਲਗੀਆਂ ਵਾਲੇ ਵਲੋਂ ਬਖਸ਼ੇ ਹੋਏ 'ਖਾਸ ਰੂਪ' ਵਿਚ ਹੀ ਸੰਭਵ ਹੈ। ਸਾਨੂੰ ਮੰਨਣਾ ਪਵੇਗਾ ਕਿ ਅਸੀਂ ਅਪਣੇ ਸ਼ਾਨਦਾਰ ਇਤਿਹਾਸ ਅਤੇ ਮਹਾਨ ਆਦਰਸ਼ਾਂ ਸਬੰਧੀ ਲੋੜੀਂਦੀ ਜਾਣਕਾਰੀ ਬਚਿਆਂ ਨੂੰ ਅਤੇ ਨੌਜਵਾਨਾਂ ਨੂੰ ਦੇ ਨਹੀਂ ਸਕੇ। ਇਸ ਕੋਤਾਹੀ ਦਾ ਸਿੱਟਾ ਬਚੇ ਸਿਖੀ ਰਹੁਰੀਤ ਅਤੇ ਬਾਹਰੀ ਸਰੂਪ ਦੀ ਕਦਰ ਨਹੀਂ ਕਰ ਰਹੇ।

ਇਸ ਘਾਟ ਨੂੰ ਥੋੜੇ ਸਮੇਂ ਵਿਚ ਪੂਰਾ ਕਰਨ ਲਈ ਖਾਲਸਾ ਸਕੂਲਾਂ ਅਤੇ ਕਾਲਿਜਾਂ ਵਿਚ ਕੈਂਪ ਲਾਉਣ ਦਾ ਇਕ ਵਿਆਪਕ ਪ੍ਰੋਗ੍ਰਾਮ ਉਲੀਕਿਆ ਗਿਆ ਹੈ। ਇਹ ਕਾਰਜ ਵੈਸਾਖੀ 1999 ਤਕ ਪੂਰਾ ਹੋਣਾ ਜ਼ਰੂਰੀ ਹੈ, ਤਾਂਕਿ ਖਾਲਸਾ ਜੀ ਦੇ 300 -ਸਾਲਾ ਜਨਮ ਦਿਨ ਤਕ ਠੋਸ ਨਤੀਜੇ ਨਜ਼ਰ ਆ ਜਾਣ। ਇਸ ਯਤਨ ਨੂੰ ਇਕ ਲਹਿਰ ਦਾ ਰੂਪ ਦੇਣਾ ਲਾਜ਼ਮੀ ਹੈ, ਜਿਸ ਵਿਚ ਸਾਰਾ ਪੰਥ ਹਿਸਾ ਪਾ ਸਕੇ। ਕੈਂਪ ਲਾਉਣ ਲਈ ਇਕ ਸੋਚੇ ਸਮਝੇ ਮਾਡਲ ਦੀ ਲੋੜ ਹੈ। ਇਸ ਨੂੰ ਮੁਖ ਰਖਦਿਆਂ ਇਹ ਮੈਨੂਅਲ ਤਿਆਰ ਕੀਤਾ ਗੀਆ ਹੈ, ਇਹ ਮਾਡਲ ਪ੍ਰਬੰਧਕਾਂ ਜਾਂ ਕੈਂਪਾਂ ਦੇ ਸੰਚਾਲਕਾਂ ਦੀ ਸਹਾਇਤਾ ਲਈ ਹੈ. ਇਹ ਇਸ ਵਿਸ਼ੇ ਤੇ ਆਖਰੀ ਸ਼ਬਦ ਨਹੀਂ ਹੈ। ਇਸ ਵਿਚ ਲੋੜ ਅਨੁਸਾਰ ਘਾਟਾ ਵਾਧਾ ਕੀਤਾ ਜਾ ਸਕਦਾ ਹੈ। ਪ੍ਰੰਤੂ ਇਹ ਜ਼ਰੂਰੀ ਹੈ ਕਿ ਕੈਂਪਾਂ ਵਿਚ ਬਚਿਆਂ ਨੂੰ ਸਿਖ ਇਤਿਹਾਸ, ਮੁਢਲੇ ਸਿਧਾਂਤ, ਸਿਖੀ ਰਹਿਤ ਅਤੇ ਗੁਰਬਾਣੀ ਬਾਰੇ ਬੁਨਿਆਦੀ ਜਾਣਕਾਰੀ ਦਿਤੀ ਜਾਵੇ। ਇਸ ਮੈਨੂਅਲ ਦੇ ਵਿਸ਼ਿਆਂ ਦੀ ਚੋਣ ਇਸੇ ਖਿਆਲ ਨਾਲ ਕੀਤੀ ਗਈ ਹੈ।

ਆਸ ਕੀਤੀ ਜਾਂਦੀ ਹੈ ਕਿ ਕੈਂਪਾਂ ਵਿਚ ਲੈਕਚਰ ਸਕੂਲਾਂ/ਕਾਲਜਾਂ ਦੇ ਅਧਿਆਪਕ ਆਪ ਹੀ ਦੇਣਗੇ। ਇਸ ਕਾਰਜ ਵਿਚ ਇਹ ਮੈਨੂਅਲ ਸਹਾਈ ਹੋਵੇਗਾ।

ਕੈਂਪ ਦੇ ਪ੍ਰਬੰਧਕਾਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਪ੍ਰੋਗ੍ਰਾਮ ਨੂੰ ਵਧ ਤੋਂ ਵਧ ਰੌਚਿਕ ਬਣਾਇਆ ਜਾਵੇ। ਇਸ ਲਈ ਲੈਕਚਰਾਂ ਦੇ ਵਿਚ ਵਿਚ ਸ਼ਬਦ ਕਵਿਤਾਵਾਂ ਆਦਿ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ। ਖੇਡਾਂ ਦਾ ਵੀ ਆਪਣਾ ਰੋਲ ਹੈ। ਜਿਸਮਾਨੀ ਅਤੇ ਮਾਨਸਿਕ, ਦੋਵੇਂ ਤਰ੍ਹਾਂ ਦੀਆਂ ਖੇਡਾਂ ਹੋਣੀਆਂ ਚਾਹੀਦੀਆਂ ਹਨ। ਪ੍ਰਬੰਧਕ ਲੋੜ ਅਨੁਸਾਰ ਇਨ੍ਹਾਂ ਦੀ ਵਰਤੋਂ ਕਰਨ। ਜਿਸਮਾਨੀ ਖੇਡਾਂ ਵਿਚ ਸਿੰਘਾਂ ਦੀਆਂ ਰਵਾਇਤੀ ਖੇਡਾਂ, ਜਿਹਾ ਕਿ ਗਤਕਾ ਆਦਿ ਖਾਸ ਮਹੱਤਤਾ ਰਖਦੀਆਂ ਹਨ।

ਕੈਂਪਾਂ ਦੀ ਮੁਹਿਮ ਨੂੰ ਚਲਾਉਣ ਲਈ ਸਭ ਜ਼ਿਲਿਆਂ ਵਿਚ ਸੰਚਾਲਕ ਕਮੇਟੀਆਂ

ਬਣ ਚੁਕੀਆਂ ਹਨ। ਇਨ੍ਹਾਂ ਦੇ ਮੈਂਬਰ ਸਾਹਿਬਾਨ 13-14 ਜੁਲਾਈ, 1996 ਨੂੰ ਖਾਲਸਾ ਜੀ ਦੇ ਜਨਮ ਅਸਥਾਨ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਦੀ ਪਵਿਤਰ ਧਰਤੀ ਤੇ ਇਕਠੇ ਹੋਏ, ਅਤੇ ਵਿਸਥਾਰ ਪੂਰਵਕ ਵਿਚਾਰ ਤੋਂ ਉਪ੍ਰੰਤ ਇਸ ਮੈਨੂਅਲ ਦੇ ਖਰੜੇ ਨੂੰ ਪਰਵਾਨ ਕੀਤਾ ਗਿਆ। ਚੁਣੇ ਵਿਸ਼ਿਆਂ ਉਪਰ ਵਿਆਖਿਆਨ, ਲੇਖਾਂ ਦੇ ਲਿਖਾਰੀ ਵਿਦਵਾਨਾਂ ਨੇ ਆਪ ਦਿਤੇ। ਇਹਨਾਂ ਵਆਖਿਆਨਾਂ ਅਤੇ ਇਸ ਕੈਂਪ ਦੀ ਸਮੁਚੀ ਕਾਰਵਾਈ ਦੇ ਵਿਡੀਓ ਕੈਸਟ ਮੌਜੂਦ ਹਨ। ਸਕੂਲਾਂ/ਕਾਲਜਾਂ ਵਿਚ ਲਗਣ ਵਾਲੇ ਕੈਂਪਾਂ ਵਿਚ ਇਨ੍ਹਾਂ ਤੋਂ ਲਾਭ ਉਠਾਇਆ ਜਾ ਸਕਦਾ ਹੈ।

ਇਹ ਮੈਨੂਅਲ ਪਹਿਲਾ ਯਤਨ ਹੈ, ਅਤੇ ਅਸੀਂ ਭਲੀ ਪ੍ਰਕਾਰ ਜਾਣੂ ਹਾਂ ਕਿ ਇਸ ਵਿਚ ਤਰੁਟੀਆਂ ਹਨ। ਇਸ ਨੂੰ ਵਧੇਰੇ ਲਾਭਦਾਇਕ ਬਣਾਉਣ ਲਈ ਪਾਠਕਾਂ ਦੀ ਸੇਵਾ ਵਿਚ ਬੇਨਤੀ ਹੈ, ਕਿ ਆਪਣੇ ਸੁਝਾਉ ਦੇਣ। ਅਗਲੀ ਐਡੀਸ਼ਨ ਵਿਚ, ਲੋੜੀਂਦੀਆਂ ਤਬਦੀਲੀਆਂ ਕਰ ਦਿੱਤੀਆਂ ਜਾਣਗੀਆਂ।

ਅੰਤ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਧੰਨਵਾਦ ਕਰਨਾ ਜ਼ਰੂਰੀ ਹੈ, ਜਿਨ੍ਹਾਂ ਨੇ ਇਸ ਮੈਨੂਅਲ ਨੂੰ ਛਾਪਣ ਦੀ ਜ਼ਿੰਮੇਵਾਰੀ ਲਈ ਹੈ। ਸਾਰੇ ਵਿਦਵਾਨਾਂ ਦਾ ਜਿਨ੍ਹਾਂ ਨੇ ਇਸ ਮੈਨੂਅਲ ਲਈ ਲੇਖ ਦਿਤੇ ਹਨ, ਹਾਰਦਿਕ ਧੰਨਵਾਦ ਹੈ।

ਖੜਕ ਸਿੰਘ

ਜੁਲਾਈ 30, 1996

ਐਡੀਟਰ

# ਵਿਸ਼ੇ ਸੂਚੀ

# ਗੁਰਮਤਿ ਚੇਤਨਾ ਲਹਿਰ*

ਮਨਜੀਤ ਸਿੰਘ ਕਲਕੱਤਾ

ਪਰਮ ਸਤਿਕਾਰਯੋਗ ਗੁਰੂ ਰੂਪ ਖਾਲਸਾ ਜੀਓ,

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ

ਗੁਰੂ ਗਲਗੀਧਰ ਦੀ ਵਰੋਸਾਈ ਹੋਈ ਧਰਤੀ ਅਤੇ ਖਾਲਸਾ ਪੰਥ ਦੀ ਜਨਮ ਭੂਮੀ ਤੇ ਆਪਾਂ, ਪੰਥ ਨੂੰ ਜੋ ਸੰਕਟ ਵਿਆਪ ਰਿਹਾ ਹੈ, ਉਸ ਬਾਰੇ ਗੰਭੀਰ ਵਿਚਾਰਾਂ ਕਰਨ ਲਈ ਅਤੇ ਉਸ ਦਾ ਹਲ ਲਭਣ ਵਾਸਤੇ ਗੁਰਮਤਿ ਜੁਗਤਿ ਅੰਦਰ ਸੰਗਤੀ ਰੂਪ ਵਿਚ ਜੁੜ ਬੈਠੇ ਹਾਂ।

ਜਿਸ ਚਿੰਤਾ ਦੇ ਕਾਰਨ ਗੁਰਮਤਿ ਚੇਤਨਾ ਲਹਿਰ ਦਾ ਆਯੋਜਨ ਹੋਇਆ, ਉਹ ਚਿੰਤਾ ਸਾਡੇ ਸਾਰਿਆਂ ਦੀ ਸਾਂਝੀ ਹੈ। ਵਿਸ਼ਵ ਸਿਖ ਸਮੇਲਨ ਵੇਲੇ ਇਹ ਚਿੰਤਾ ਕੌਮੀ ਚਿੰਤਾ ਦੇ ਰੂਪ ਵਿਚ ਉਜਾਗਰ ਹੋਈ, ਅਤੇ ਉਸ ਵਿਚ ਹੀ ਇਹ ਫੈਸਲਾ ਕੀਤਾ ਗਿਆ ਕਿ ਆਪਾਂ ਨੂੰ ਜਮਾਤੀ ਰੂਪ ਵਿਚ ਇਕਠੇ ਹੋਕੇ ਹੰਭਲਾ ਮਾਰਨ ਦੀ ਲੋੜ ਹੈ। ਪਤਿਤਪੁਣੇ ਦੇ ਗੰਭੀਰ ਮਸਲੇ ਵਲ ਧਿਆਨ ਕਰਦਿਆਂ ਇਹ ਸੁਆਲ ਉਠਦਾ ਹੈ ਕਿ ਇਹ ਚੁਣੌਤੀ ਬਾਰ ਬਾਰ ਸਾਡੇ ਸਾਹਮਣੇ ਕਿਉਂ ਆਉਂਦੀ ਹੈ। ਇਕ ਤਾਂ ਅਸੀਂ ਸਾਰੀ ਦੁਨੀਆਂ ਨਾਲੋਂ ਨਿਆਰੇ ਹਾਂ, ਸਾਡੀ ਦਿੱਖ ਦੁਨੀਆਂ ਨਾਲੋਂ ਅਲਗ ਹੈ, ਅਸੀਂ ਬਹੁਤ ਘਟ ਗਿਣਤੀ ਵਿਚ ਹਾਂ, ਇਕ microscopic minority ਹਾਂ। ਦੂਸਰੀ ਗਲ ਇਹ ਕਿ ਸਾਡੇ ਸਿਧਾਂਤ ਤੇ ਉਮੰਗਾਂ ਬਹੁਤ ਉਚੇ ਹਨ। ਸੰਸਾਰ ਨੂੰ ਸਰਬ ਸਾਂਝੀਵਾਲਤਾ ਵਿਚ ਪਰੋਣ ਲਈ ਮਾਨਵੀ ਕਦਰਾਂ ਕੀਮਤਾਂ ਦਾ ਬੋਲ ਬਾਲਾ ਕਰਨ ਲਈ, ਨਿਮਾਣੇ ਨਿਤਾਣੇ ਦੀ ਰਖਿਆ ਲਈ ਖਾਲਸਾ ਪੰਥ ਦਾ ਜਨਮ ਹੋਇਆ ਹੈ। ਇਸ ਦੇ ਸਾਜਨਹਾਰ ਵਲੋਂ ਫਰਜ਼ ਆਇਦ ਹੋਇਆ ਹੈ ਕਿ ਇਹ ਸੰਸਾਰ ਨੂੰ ਅਗਵਾਈ ਦੇਵੇ, ਚੰਗਿਆਈ ਦੇ ਪਾਸੇ, ਭਲਿਆਈ ਦੇ ਪਾਸੇ, ਧਰਮ ਦੇ ਪਾਸੇ ਉਚੇ ਆਚਰਣ ਦੇ ਪਾਸੇ, ਜਗਤ ਦਾ ਉਧਾਰ ਕਰਨ ਲਈ ਜਗਤ ਵਿਚ ਇਕਸਾਰਤਾ ਲਿਆਉਣ ਵਾਸਤੇ, ਸਚ ਦਾ ਪਰਚਾਰ ਕਰਨ ਵਾਸਤੇ, ਸਮਾਜਕ, ਰਾਜਨੀਤਕ ਵਿਤਕਰਿਆਂ ਨੂੰ ਦੂਰ ਕਰਨ ਵਾਸਤੇ। ਦ੍ਰਿੜ੍ਹਤਾ ਨਾਲ ਸਿਖ ਧਰਮ ਨੇ ਜਮਾਤੀ ਤੌਰ ਤੇ ਇਤਿਹਾਸਕ ਗੌਰਵ ਵਾਲੇ ਜਤਨ ਕੀਤੇ ਹਨ, ਲੁਕਾਈ ਵਿਚ ਆਪਣਾ ਸਤਿਕਾਰ ਪੈਦਾ ਕੀਤਾ ਹੈ, ਮਾਨਵੀ ਸਮਾਜ ਵਿਚ ਆਪਣੀ ਥਾਂ ਪੈਦਾ ਕੀਤੀ ਹੈ, ਇਸ ਲਈ ਕੁਝ vested interests ਜਿਨ੍ਹਾਂ ਦਾ ਕਿਸੇ ਸਮਾਜੀ ਵਿਤਕਰੇ ਦੀ ਸੋਚਣੀ ਨਾਲ, ਕਿਸੇ ਖਾਸ ਇਸ਼ਟ ਦੀ ਪੂਜਾ ਨਾਲ, ਕਿਸੇ ਖਾਸ ਢੰਗ ਦੀ ਰਾਜ ਬਣਤਰ ਨਾਲ ਤਅਲਕ ਹੈ, ਉਹ ਸਿਖ ਧਰਮ ਨੂੰ ਖਾਲਸਾ ਪੰਥ ਨੂੰ ਅਪਣੇ ਲਈ ਵਡਾ ਚੈਲੈਂਜ ਸਮਝਦੀਆਂ ਹਨ, ਅਤੇ ਆਪਣੇ ਸੋੜੇ ਹਿਤਾਂ ਲਈ ਗੰਭੀਰ ਚੁਣੌਤੀ ਮਨਦੀਆਂ ਹਨ। ਵਿਰੋਧ ਭਾਵਨਾ ਵਿਚੋਂ ਉਪਜੀ ਈਰਖਾ ਕਾਰਨ ਸਾਡੇ ਤੇ ਹਮਲੇ ਹੁੰਦੇ ਹਨ।

* ਉਦਘਾਟਨੀ ਭਾਸ਼ਨ, ਗੁਰਮਤਿ ਚੇਤਨਾ ਕੈਂਪ ਸ੍ਰੀ ਅਨੰਦਪੁਰ ਸਾਹਿਬ, 13-14 ਜੁਲਾਈ, 1996

ਹਰ ਚੀਜ਼ ਜੋ ਮਹਿੰਗੀ ਹੁੰਦੀ ਹੈ ਖਤਰਾ ਵੀ ਉਸ ਨੂੰ ਸਭ ਤੋਂ ਵਧ ਹੁੰਦਾ ਹੈ। ਲੋਹੇ ਨੂੰ ਕੋਈ ਖਤਰਾ ਨਹੀਂ ਬਾਹਰ ਪਿਆ, ਰਹਿੰਦਾ ਹੈ, ਪਰ ਸੋਨੇ ਨੂੰ ਖਤਰਾ ਹੈ, ਸੇਫਾਂ ਵਿਚ ਮਹਿਫੂਜ਼ ਰਖਿਆ ਜਾਂਦਾ ਹੈ। ਸਿਖ ਧਰਮ ਨੂੰ ਖਤਰੇ ਦੀ ਗਲ ਅਸੀਂ ਕਰਦੇ ਹਾਂ, ਤਾਂ ਕਈਆਂ ਵਲੋਂ ਤਾਅਨਾ ਦਿਤਾ ਜਾਂਦਾ ਹੈ ਕਿ ਇਹ ਐਵੇਂ ਲੀਡਰ ਹੀ ਕਹੀ ਜਾਂਦੇ ਹਨ, ਪਰ ਇਹ ਸਚਾਈ ਹੈ ਕਿ ਸਿਖ ਧਰਮ ਨੂੰ ਅਪਣੀ ਸਰੇਸ਼ਟਤਾ ਕਰਕੇ ਅਪਣੀ ਗੌਰਵਮਈ ਨੁਹਾਰ ਕਰਕੇ ਈਰਖਾਲੂ ਤੇ ਵਿਰੋਧ ਭਾਵਨਾਵਾਂ ਤੋਂ ਖਤਰਾ ਬਣਿਆ ਰਿਹਾ ਹੈ, ਬਣਿਆ ਹੋਇਆ ਹੈ ਤੇ ਸ਼ਾਇਦ ਬਣਿਆ ਰਹੇਗਾ, ਅਤੇ ਖਤਰਿਆਂ ਪ੍ਰਤੀ ਸਿਖ ਪੰਥ ਨੂੰ ਹਮੇਸ਼ਾ ਸੁਚੇਤ ਤੇ ਖਬਰਦਾਰ ਰਹਿਣ ਦੀ ਲੋੜ ਹੈ।

ਖ਼ਾਲਸਾ ਪੰਥ ਦੀ ਵਿਲਖਣਤਾ ਪਖੋਂ ਦਸਮ ਪਾਤਸ਼ਾਹ ਨੇ ਬੜੀ ਮਿਹਰ ਕੀਤੀ ਕਿ ਸਿਖਾਂ ਨੂੰ ਕੇਸਗੜ੍ਹ ਬਖਸ਼ਿਆ ਜਿਸ ਨੂੰ ਸਿੰਘ ਅਪਣੇ ਸਿਰਾਂ ਤੇ ਸਜਾ ਕੇ ਰਖਦੇ ਹਨ। ਇਹ ਸਿਖੀ ਦਾ ਕਿਲ੍ਹਾ ਹੈ; ਕੇਸ ਸਿਖੀ ਦੀ ਪਹਿਚਾਣ ਹਨ। ਕੇਸਾਂ ਦਾ ਜੂੜਾ, ਉਪਰ ਸੁਭਾਇਮਾਨ ਦਸਤਾਰ, ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਾ ਨਿਸ਼ਾਨ ਸਾਹਿਬ ਹੈ। ਇਹ ਨਿਸ਼ਾਨ ਅਜ ਹੇਠਾਂ ਉਤਰਦਾ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਕੇਸਗੜ੍ਹ ਦੇ ਕਿਲ੍ਹੇ ਵਿਚ ਮੋਰੀ ਲਗ ਗਈ ਹੋਵੇ, ਜਿਥੋਂ ਦੁਸ਼ਮਨ ਨੇ ਹਮਲਾ ਕਰਨਾ ਹੈ। ਇਹ ਪ੍ਰਸਥਿਤੀ ਕੇਵਲ ਸਿਖਾਂ ਦੇ ਕੇਸ ਵਿਚ ਹੀ ਸਮਝ ਆ ਸਕਦੀ ਹੈ, ਹੋਰ ਕਿਸੇ ਧਰਮ ਵਿਚ ਨਹੀਂ। ਕਿਡੇ ਵਡੇ ਮਨੋ ਵਿਗਿਆਨੀ ਸਨ ਦਸਮ ਪਾਤਸ਼ਾਹ। ਜੇ ਕਿਸੇ ਇਸਲਾਮ ਵਿਚ ਯਕੀਨ ਰਖਣ ਵਾਲੇ ਦਾ ਅਪਣੇ ਮਜ਼ਹਬ ਪ੍ਰਤੀ ਅਕੀਦਾ ਕਮਜ਼ੋਰ ਹੋ ਜਾਵੇ, ਕੋਈ ਨੌਜੁਆਨ ਈਸਾਈ ਚਰਚ ਜਾਣ ਤੋਂ ਹਟ ਜਾਵੇ, ਬਾਈਬਲ ਨਾ ਪੜ੍ਹਦਾ ਹੋਵੇ ਅਪਣੇ ਧਰਮ ਚਿੰਨ੍ਹਾਂ ਤੋਂ ਮੁਨਕਰ ਹੋ ਜਾਵੇ ਜਾਂ ਇਸੇ ਤਰਾਂ ਕੋਈ ਹਿੰਦੂ ਵੇਦਪਾਠ ਵਲੋਂ ਦਿਲਚਸਪੀ ਘਟਾ ਲਵੇ, ਆਰਤੀ ਸੰਧਿਆ ਤੋਂ ਮੁਨਕਿਰ ਹੋ ਜਾਵੇ, ਉਹ ਮੁਸਲਮਾਨ, ਈਸਾਈ ਜਾਂ ਹਿੰਦੂ ਰਹਿ ਸਕਦਾ ਹੈ। ਪਰ ਇਕ ਸਿਖ, ਕੇਸਾਂ ਦੀ ਬੇਅਦਬੀ ਕਰਕੇ ਪਤਿਤ ਹੋ ਜਾਵੇ ਤਾਂ ਲੁਕਿਆ ਨਹੀਂ ਰਹਿ ਸਕਦਾ। ਸਾਡਾ ਜਥੇਬੰਦਕ ਧਰਮ ਹੈ, ਸੰਗਤੀ ਧਰਮ ਹੈ ਅਤੇ ਨੁਮਾਇਆ ਹੋ ਕੇ ਜਥੇਬੰਦੀ ਨੂੰ ਵਾਰਨਿੰਗ ਹੋ ਜਾਂਦੀ ਹੈ ਕਿ ਮੋਰੀ ਲਗ ਗਈ ਹੈ। ਇਸੇ ਲਈ ਡਾਕਟਰ ਖੜਕ ਸਿੰਘ ਅਤੇ ਹੋਰ ਵਿਦਵਾਨ ਸਹਿਯੋਗੀਆਂ ਚਿੰਤਕਾਂ ਨੇ ਇਸ ਪਖੋਂ ਸੁਚੇਤ ਹੋਕੇ ਕਦਮ ਚੁਕਣ ਦਾ ਨਿਸ਼ਚਾ ਕੀਤਾ ਹੈ ਤਾਂ ਜੁ ਸਿਖੀ ਦੇ ਕਿਲ੍ਹੇ ਨੂੰ ਜਿਹੜੀ ਪਤਿਤਪੁਣੇ ਦੀ ਮੋਰੀ ਲਗੀ ਹੈ ਇਸ ਨੂੰ ਬੰਦ ਕਰਨ ਦੀ ਕਾਰਵਾਈ ਕੀਤੀ ਜਾਵੇ। ਘਬਰਾਉਣ ਦੀ ਲੋੜ ਬਿਲਕੁਲ ਨਹੀਂ, ਸੁਚੇਤ ਹੋਣ ਦੀ ਲੋੜ ਹੈ। ਇਸ ਤੋਂ ਨਿਰਾਸ਼ਤਾ ਦੀ ਵੀ ਕੋਈ ਲੋੜ ਨਹੀਂ, ਕਿਉਂਕਿ ਸਾਨੂੰ ਪਤਾ ਲਗ ਗਿਆ ਹੈ। ਖਤਰੇ ਦਾ ਪਤਾ ਲਗ ਜਾਵੇ ਤਾਂ ਇਨਸਾਨੀ ਪ੍ਰਵਿਰਤੀ ਬਚਾਓ ਦਾ ਯਤਨ ਕਰ ਲੈਂਦੀ ਹੈ।

ਇਤਿਹਾਸ ਵਿਚ ਅਜਿਹੇ ਸਮੇ ਆਏ ਹਨ ਜਦੋਂ ਸਿਖੀ ਦਾ ਜਜ਼ਬਾ ਕਮਜ਼ੋਰ ਹੋਇਆ। ਫਿਰ ਚੜ੍ਹਦੀ ਕਲ੍ਹਾ ਉਭਰਦੀ ਰਹੀ ਹੈ। ਮੁਗਲਾਂ ਦੇ ਵੇਲੇ, ਯਾਹੀਆ ਖਾਂ ਦੇ ਵੇਲੇ ਬਹਾਦਰ ਸ਼ਾਹ ਦੇ ਸਮੇ ਸਿਖਾਂ ਨੂੰ ਖਤਮ ਕਰਣ ਦੇ ਫੁਰਮਾਨ ਜਾਰੀ ਹੁੰਦੇ ਰਹੇ, ਅਤੇ ਕਿਹਾ ਜਾਂਦਾ ਰਿਹਾ ਕਿ ਸਿਖ ਖਤਮ ਕਰ ਦਿਤੇ ਗਏ, ਪਰ ਆਪਾਂ ਸਾਰੇ ਉਸ ਸਾਖੀ ਨੂੰ ਜਾਣਦੇ ਹਾਂ ਕਿ ਕਿਵੇਂ ਦੋ ਸਿੰਘ ਸੂਰਮੇ ਹੀ ਲਾਹੌਰ ਦੀ ਸੜਕ ਤੇ ਖੜੇ ਹੋ ਗਏ ਅਤੇ ਆਪਣੀ ਹੋਂਦ ਦਾ ਪ੍ਰਗਟਾਵਾ ਖੂਨ ਡੋਲ੍ਹ ਕੇ ਕੀਤਾ। ਮਹਾਰਾਜਾ ਰੰਜੀਤ ਸਿੰਘ ਦੇ ਰਾਜ ਤੋਂ ਬਾਦ ਫਿਰ

ਨਿਰਾਸ਼ਾ ਆਈ, ਅਤੇ ਸਿਖਾਂ ਦੀ ਗਿਣਤੀ ਘਟੀ। ਸਰਕਾਰੀ ਰੀਪੋਰਟਾਂ ਵਿਚ ਲਿਖਿਆ ਗਿਆ ਕਿ ਜਲਦੀ ਹੀ ਦਰਬਾਰ ਸਾਹਿਬ ਅੰਮ੍ਰਿਤਸਰ, ਚਰਚ ਵਿਚ ਤਬਦੀਲ ਹੋਣ ਜਾ ਰਿਹਾ ਹੈ। 1947 ਵਿਚ ਜਦੋਂ ਹਿੰਦੁਸਤਾਨ ਅਜ਼ਾਦ ਹੋਇਆ, ਕੌਮ ਨੂੰ ਵਖਰੀ ਕਿਸਮ ਦੇ ਖਤਰਿਆਂ ਦਾ ਸਾਮ੍ਹਣਾ ਕਰਨਾ ਪਿਆ। ਸਾਲ 1947 ਤੋਂ ਬਾਦ ਪਹਿਲੀ ਲਿਖੀ ਗਈ ਸਿਖ ਹਿਸਟਰੀ ਵਿਚ ਖੁਸ਼ਵੰਤ ਸਿੰਘ ਨੇ ਖਦਸ਼ਾ ਜ਼ਾਹਿਰ ਕੀਤਾ ਕਿ ਕੇਸਾਂ ਵਾਲੇ ਸਰੂਪ ਵਾਲੀ ਸਿਖੀ ਮਸਾਂ 50 ਸਾਲ ਤਕ ਚਲੇਗੀ। ਮਾਸਟਰ ਤਾਰਾ ਸਿੰਘ ਜੀ ਨੇ, ਜੋ ਸਿਖਾਂ ਦੀ ਅਗਵਾਈ ਕਰ ਰਹੇ ਸਨ ਸਮੇਂ ਦੇ ਚੈਲੈਂਜ ਦਾ ਟਾਕਰਾ ਕੀਤਾ। ਖੁਸ਼ਕਿਸਮਤੀ ਹੈ ਕਿ ਪੇਸ਼ੀਨਗੋਈ ਗਲਤ ਸਾਬਤ ਹੋਈ। ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਾ ਖਾਲਸਾ ਉਸੇ ਤਰਾਂ ਅਪਣੇ ਪੂਰੇ ਜਾਹੁ ਜਲਾਲ ਵਿਚ ਕਾਇਮ ਹੈ। ਨੇੜੇ ਭੂਤਕਾਲ ਵਿਚ ਕਿਤਨੀਆਂ ਮਾਰੂ ਘਟਨਾਵਾਂ ਹੋਈਆਂ, ਖੂਨੀ ਸਾਕੇ ਹੋਏ, ਦੋਖੀਆਂ ਵਲੋਂ ਕਾਫੀ ਹਮਲੇ ਹੋਏ, ਸਾਜ਼ਿਸ਼ਾਂ ਹੋਈਆਂ, ਇਨਾਂ ਵਿਚ ਖਤਰਾ ਕਦੇ ਫੈਸ਼ਨ ਪ੍ਰਸਤੀ ਤੋਂ ਆਇਆ, ਕਦੇ ਆਧੁਨਿਕਤਾ ਤੋਂ ਉਭਰਿਆ । ਜਿਨ੍ਹਾਂ ਕੋਲ ਅਜ ਰਾਜ ਭਾਗ ਹੈ ਉਨ੍ਹਾਂ ਕੋਈ ਘੱਟ ਨਹੀਂ ਗੁਜ਼ਾਰੀ। ਹਰ ਪੀੜ੍ਹੀ ਨੂੰ ਆਪਣੇ ਸਮੇਂ ਦੇ ਖਤਰੇ ਹਨ। ਦੇਸ਼ਵਸਦੇ ਸਿਖਾਂ ਨੂੰ ਹੋਰ ਤਰਾਂ ਦੇ, ਪਰਦੇਸ ਵਸਦੇ ਪੰਜਾਬ ਤੋਂ ਬਾਹਰ ਵਸਦੇ ਸਿਖਾਂ ਨੂੰ ਹੋਰ ਤਰਾਂ ਦੇ ਖਤਰੇ ਦਰਪੇਸ਼ ਹਨ। ਇਨ੍ਹਾਂ ਸਾਰਿਆਂ ਤੋਂ ਸਾਵਧਾਨ ਹੋਕੇ ਲਹਿਰ ਚਲਾਈ ਗਈ ਹੈ। ਕਲਗੀਆਂ ਵਾਲਾ ਮਾਰਗ ਦਰਸਾਏਗਾ ਤੇ ਦੋਖੀਆਂ ਨੂੰ ਭਾਂਜ ਦਿਤੀ ਜਾਵੇਗੀ।

ਸਾਨੂੰ ਭਲੀ ਪਰਕਾਰ ਪਤਾ ਹੋਣਾ ਚਾਹੀਦਾ ਹੈ ਕਿ ਸਾਡੀਆਂ ਕੋਸ਼ਿਸ਼ਾਂ ਦਾ ਨਿਸ਼ਾਨਾ ਕੌਣ ਹੈ ਤੇ ਸਾਡੇ ਕਾਰਜ ਖੇਤਰ ਵਿਚ ਕਿਹੜਾ ਵਰਗ ਸ਼ਾਮਿਲ ਹੈ। ਇਸ ਪ੍ਰੋਗ੍ਰਾਮ ਦਾ ਮੁਖ ਨਿਸ਼ਾਨਾ ਸਾਡੀ ਨੌਜੁਆਨ ਪੀੜੀ ਹੈ, ਸਾਡੇ ਸਕੂਲਾਂ ਕਾਲਜਾਂ ਵਿਚ ਪੜ੍ਹਨ ਵਾਲੇ ਬੱਚੇ ਹਨ ਜਿਨ੍ਹਾਂ ਦੇ ਮਨਾਂ ਤੇ ਕਈ ਤਰਾਂ ਦੀਆਂ ਮਾਰੂ ਬ੍ਰਿਤੀਆਂ ਅਸਰ ਅੰਦਾਜ਼ ਹਨ। ਪਹਿਲਾਂ ਸਿਖ ਸਟੂਡੈਂਟਸ ਫੈਡਰੇਸ਼ਨ ਦੇ ਮਾਧਿਅਮ ਰਾਹੀਂ ਅਤੇ ਹੁਣ ਗੁਰੂ ਗੋਬਿੰਦ ਸਿੰਘ ਸਟਡੀ ਸਰਕਲ ਦੀਆਂ ਸਰਗਰਮੀਆਂ ਤੋਂ ਸਾਡਾ ਯਕੀਨ ਬਝਿਆ ਹੈ ਕਿ ਸੁਧਾਰ ਪਖੋਂ ਕਾਲਜਾਂ/ਸਕੂਲਾਂ ਦੇ ਸਿਖ ਨੌਜੁਆਨ ਬਚਿਆਂ ਦੇ ਗੁਰਮਤਿ ਕੈਂਪ ਹੀ ਸਭ ਤੋਂ ਵਧੀਆ ਤਰੀਕਾ ਹੈ। ਡਾਕਟਰ ਖੜਕ ਸਿੰਘ ਹੋਰਾਂ ਨੇ ਵੀ ਉਸੇ ਤਰੀਕੇ ਦੀ ਚੋਣ ਕੀਤੀ ਹੈ। ਅਸੀਂ ਜਾਣਦੇ ਹਾਂ ਕਿ ਗੁਰਦੁਆਰਾ ਸਾਹਿਬਾਨ ਵਿਖੇ ਦੀਵਾਨਾਂ ਵਿਚ ਬੋਲਣ ਦਾ ਢੰਗ ਹੋਰ ਹੈ, ਕੈਂਪਾਂ ਵਿਚ ਬਚਿਆਂ ਨਾਲ ਸੰਪਰਕ ਕਰਣ ਦਾ ਢੰਗ ਹੋਰ ਹੈ। ਸਾਨੂੰ ਮਾਪਿਆਂ ਤੋਂ ਉਤਸ਼ਾਹ ਜਨਕ ਰੀਪੋਰਟਾਂ ਮਿਲੀਆਂ ਕਿ ਜੋ ਬੱਚੇ ਸਵੇਰੇ 9-10 ਵਜੇ ਤਕ ਅਪਣੇ ਘਰਾਂ ਵਿਚ ਸੁਤੇ ਰਹਿੰਦੇ ਸਨ, ਕੈਂਪਾਂ ਵਿਚ ਜਾ ਕੇ ਅੰਮ੍ਰਿਤ ਵੇਲੇ ਸਵੇਰੇ 4 ਵਜੇ ਕਿਵੇਂ ਜਾਗਦੇ ਰਹੇ, ਅਤੇ ਕੈਂਪਾਂ ਦੀ ਪ੍ਰੇਰਨਾ ਕਿਸ ਤਰਾਂ ਕਾਰਗਰ ਸਾਬਤ ਹੁੰਦੀ ਰਹੀ। ਜਿਨ੍ਹਾਂ ਤਜਰਬਿਆਂ ਤੋਂ ਕਾਮਿਆਬੀ ਮਿਲੀ ਹੈ, ਉਨ੍ਹਾਂ ਕੋਲੋਂ ਲਾਹਾ ਲੈਣਾ ਚਾਹੀਦਾ ਹੈ। ਇਹ ਬਦਕਿਸਮਤੀ ਹੈ ਕਿ ਆਲ ਇੰਡੀਆ ਸਿਖ ਸਟੂਡੈਂਟਸ ਫੈਡਰੇਸ਼ਨ ਅਪਣੇ ਕਾਰਜ ਖੇਤਰ ਤੋਂ ਅਵੇਸਲਾ ਹੋਇਆ, ਪਰ ਇਸ ਗਲ ਦੀ ਤਸੱਲੀ ਹੈ ਕਿ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਨੇ ਬੀੜਾ ਚੁਕ ਲਿਆ ਹੈ। ਇਨ੍ਹਾਂ ਨੂੰ ਸਪੋਰਟ ਦੇਣੀ ਚਾਹੀਦੀ ਹੈ, ਸਹਿਯੋਗ ਦੇਣਾ ਬਣਦਾ ਹੈ।

ਇਹ ਵਿਉਂਤ ਕਰਨ ਦੀ ਲੋੜ ਹੈ ਕਿ ਕੈਂਪਾਂ ਵਿਚ ਕੈਂਪਰਜ਼ ਨੂੰ ਕਹਿਣਾ ਕੀ ਹੈ, ਕੈਂਪਰਜ਼ ਨੂੰ ਦੇਣਾ ਕੀ ਹੈ, ਉਨ੍ਹਾਂ ਨੂੰ ਲੋੜ ਕਿਹੜੀ ਗਲ ਦੀ ਹੈ। ਸਿਖ ਧਰਮ ਦੀ, ਸਿਖ ਇਤਿਹਾਸ ਦੀ, ਮਾਨਵਰ ਸਿਖ ਵਿਰਸੇ ਦੀ ਮੁਢਲੀ ਜਾਣਕਾਰੀ ਨੌਜਵਾਨ ਸਿਖ ਬਚਿਆਂ

ਦੀ ਲੋੜ ਹੈ। ਕੈਂਪਾਂ ਦਾ ਮਨੋਰਥ ਇਹ ਬਿਲਕੁਲ ਨਹੀਂ ਕਿ ਅਸੀਂ ਉਨ੍ਹਾਂ ਨੂੰ ਫਿਲਾਸਫਰ ਬਣਾਉਣਾ ਹੈ, ਲਿਖਾਰੀ ਜਾਂ ਸਪੀਕਰ ਦੀ ਯੋਗਤਾ ਦੇਣੀ ਹੈ, ਨਾ ਹੀ ਉਨਾਂ ਨੂੰ ਕਥਾਕਾਰ ਜਾਂ ਧਰਮ ਦੇ ਲੈਕਚਰਰ ਦੇ ਰੂਪ ਵਿਚ ਤਿਆਰ ਕਰਨਾ ਹੈ। ਉਹ ਅਪਣੇ ਸਮਿਆਂ ਵਿਚ ਇਨਾਂ ਸਾਰੀਆਂ ਯੋਗਤਾਵਾਂ ਨੂੰ ਪ੍ਰਾਪਤ ਹੋ ਜਾਣਗੇ ਤੇ ਕੌਮ ਦੀ ਚੜ੍ਹਦੀ ਕਲਾ ਲਈ ਭਵਿਖ ਦੇ ਵਾਰਸ ਬਣਨਗੇ, ਪਰ ਅਜੋਕੀ, ਇਸ ਸਮੇ ਦੀ ਲੋੜ ਉਨਾਂ ਵਿਚ ਸਿਖ ਧਰਮ ਪ੍ਰਤੀ ਗੁਰੂ ਪੰਥ ਪ੍ਰਤੀ ਜਗਿਆਸਾ ਪੈਦਾ ਕਰਨਾ ਹੈ, ਅਪਣੇ ਵਿਰਸੇ ਨੂੰ ਜਾਣਨ ਦੀ ਭੁਖ ਪੈਦਾ ਕਰਨੀ ਹੈ ਤਾਂ ਜੋ ਅਪਣੇ ਵਿਰਸੇ ਨੂੰ ਜਾਣ ਕੇ ਅਪਣੀ ਪਹਿਚਾਣ ਤੇ ਗੌਰਵ ਕਰ ਸਕਣ। ਇਹ ਗੌਰਵ ਜਾਗਰੂਪ ਹੋ ਜਾਏ, ਇਹ ਹੈ ਕੈਂਪਾਂ ਦਾ ਮਨੋਰਥ।

ਇਹ ਦਸਣ ਦੀ ਲੋੜ ਹੈ ਕਿ ਹੋਰ ਧਰਮਾਂ ਦੇ ਹੁੰਦਿਆਂ ਸਿਖ ਧਰਮ ਦੀ ਲੋੜ ਕਿਉਂ ਪਈ। ਧਰਮ ਦਾ ਸਬੰਧ ਤਾਂ ਮਨੁਖ ਦੇ ਜਨਮ ਤੋਂ ਹੀ ਉਸ ਨਾਲ ਪੈ ਜਾਂਦਾ ਹੈ। ਪਹਿਲਾਂ ਧਰਮ ਇਹਸਾਸ ਕਈ ਤਰਾਂ ਦੇ ਭੈ ਤੋਂ ਪੈਦਾ ਹੋਇਆ। ਜਿਤਨਾ ਜਿਤਨਾ ਸਾਇੰਸ, ਸੰਸਾਰ ਨੂੰ ਬ੍ਰਹਮੰਡ ਨੂੰ ਨੇੜੇ ਲਿਆਉਂਦੀ ਜਾ ਰਹੀ ਹੈ ਭੈ ਮੁਕ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਦਾ ਆਧਾਰ ਭੈ ਨਹੀਂ ਹੈ। ਇਹ ਤਾਂ ਵਿਸਮਾਦ ਤੋਂ, wonder ਤੋਂ ਪੈਦਾ ਹੋਈ ਹੈ। ਅਕਾਲ ਪੁਰਖ ਵਾਹਿਗੁਰੂ ਦੀਆਂ ਬਰਕਤਾਂ ਤੋਂ ਪ੍ਰਭਾਵਤ ਹੋ ਕੇ ਗੁਰਬਾਣੀ ਵਿਚ ਗੁਰੂ ਸਾਹਿਬਾਨ ਵਾਰੇ ਵਾਰੇ ਜਾਣ, ਬਲ ਬਲ ਜਾਣ ਦੀ ਗਲ ਕਰਦੇ ਹਨ ਅਤੇ ਮਾਨੁਖ ਤੋਂ ਦੇਵਤੇ ਬਣਨ ਦੀ ਅਰਾਧਨਾ ਕਰਦੇ ਹਨ ''ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ। ਜਿਨਿ ਮਾਨਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ''॥

ਗੁਰੂ ਸਾਹਿਬਾਂ ਨੇ ਸਪਸ਼ਟ ਕੀਤਾ ਕਿ ਜੋ ਕੁਝ ਉਹ ਕਹਿ ਰਹੇ ਹਨ, ਐਸਾ ਨਹੀਂ ਕਿ ਅਜਿਹਾ ਪਹਿਲਾਂ ਕਿਸੇ ਨਹੀਂ ਕਿਹਾ। ਵੇਦਾਂ ਵਿਚ ਬੜੀਆਂ ਉਤਮ ਵਿਚਾਰਾਂ ਹਨ। ਹੋਰ ਧਰਮ ਗ੍ਰੰਥ ਵੀ ਸੱਚ ਦਾ ਸੰਕੇਤ ਦੇਂਦੇ ਹਨ, ਪਰ ਉਨਾਂ ਇਹ ਜ਼ਰੂਰ ਕਿਹਾ ਹੈ ਕਿ ਸੱਚ exclusive ਨਹੀਂ ਹੋ ਸਕਦਾ। ਸੱਚ ਨੂੰ ਕਹਿਣ ਦਾ, ਸੱਚ ਤਕ ਪਹੁੰਚਣ ਦਾ ਹਕ ਹਰ ਇਕ ਨੂੰ ਹੋਣਾ ਚਾਹੀਦਾ ਹੈ। ਹਰ ਇਕ ਦਾ, ਸੱਚ ਦਾ ਕਹਿਣ ਦਾ ਢੰਗ, ਵਖਰਾ ਹੋ ਸਕਦਾ ਹੈ। ਗੁਰੂ ਪਾਤਸ਼ਾਹ ਅਰਦਾਸ ਕਰਦੇ ਹਨ ''ਜਗਤੁ ਜਲੰਦਾ ਰਖਿ ਲੈ ਅਪਣੀ ਕਿਰਪਾ ਧਾਰਿ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ'' ਇਸ ਵਾਸਤੇ ਗੁਰੂ ਸਾਹਿਬਾਨ ਨੇ ਕਿਹਾ ਕਿ coexistence of religions ਮੁਮਕਿਨ ਹੈ। ਵੇਦਾਂ ਵਿਚ ਤੇ ਹੋਰ ਧਰਮਾਂ ਵਿਚ ਤੱਤ ਦੀ ਗਲ ਰਸਮਾਂ ਦੇ ਭਾਰ ਹੇਠ ਦਬ ਗਈ ਹੈ ਅਤੇ confuse ਹੋ ਗਈ ਹੈ ਤੇ rituall ਨੂੰ ਧਰਮ ਨਾਲ ਸਬੰਧਤ ਕਰ ਦਿਤਾ ਗਿਆ ਹੈ। ਤੱਤ ਜਾਂ ਅਸਲੀਅਤ ਜਿਸਦੀ ਮਨੁਖੀ ਸਮਾਜ ਨੂੰ ਲੋੜ ਹੈ, ਉਹ ਕਿਤੋਂ ਲਭਦਾ ਨਹੀਂ। ਤੱਤ ਦੀ ਗਲ ਹੀ ਸਿਖੀ ਹੈ ਨਾਮ ਹੈ ਗੁਰੂ ਸਾਹਿਬਾਂ ਨੇ ਇਹ ਦਾਤ ਸੰਗਤਾਂ ਨੂੰ ਬਖਸ਼ੀ ਹੈ। ਗੁਰੂ ਸਾਹਿਬਾਨ ਨੇ ਸਪਸ਼ਟ ਕੀਤਾ ਹੈ ਕਿ ਸਤਿਗੁਰੂ ਦੇਹੀ ਨਹੀਂ। ਪ੍ਰੋ. ਪ੍ਰਭਜੋਤ ਕੌਰ ਤੇ ਸਰਬਜੋਤ ਕੌਰ ਹੋਰਾਂ ਨੇ ਇਸ ਪਖ ਦੀ ਸੁਹਣੀ ਵਿਆਖਿਆ ਕੀਤੀ ਹੈ। ਮਜ਼ਹਬਾਂ ਦੀ ਦੁਨੀਆਂ ਵਿਚ ਵਡੀ ਹੈਰਾਨੀ ਇਹ ਹੈ ਕਿ ਸਾਰੇ ਮਜ਼ਹਬ ਦੇਹ ਤੋਂ ਉਪਰ ਉਠਣ ਦੀ ਪ੍ਰੇਰਨਾ ਕਰਦੇ ਹਨ ਪਰ ਪੂਜਾ ਦੇਹਾਂ ਦੀ ਹੁੰਦੀ ਹੈ। ਸਰੀਰ ਦੀ, ਸਰੀਰ ਦੀ ਮੂਰਤੀ ਦੀ ਜਾਂ ਤਸਵੀਰ ਦੀ ਪੂਜਾ ਹੋ ਰਹੀ ਹੈ। ਕੇਵਲ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦਾ ਧਰਮ ਹੈ ਜਿਥੇ ਸਰੀਰਾਂ ਦੀ, ਮੂਰਤੀ ਦੀ

ਪੂਜਾ ਪਰਵਾਨ ਨਹੀਂ। ਇਸ ਧਰਮ ਵਿਚ ਅਕਾਲ ਪੁਰਖ ਜਨਮ ਨਹੀਂ ਧਾਰਦਾ, ਮਾਂ ਦੇ ਗਰਭ ਵਿਚ ਨਹੀਂ ਆਉਂਦਾ "ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ" ਜੋ ਇਹ ਕਹੇ ਕਿ ਠਾਕੁਰ ਜੂਨੀਆਂ ਧਾਰਦਾ ਹੈ ਉਸਦੀ ਜ਼ਬਾਨ ਸੜ ਜਾਵੇ, ਇਹੋ ਜਿਹੇ ਕਰੜੇ ਸ਼ਬਦ ਗੁਰੂ ਸਾਹਿਬਾਨ ਨੇ ਹੋਰ ਕਿਤੇ ਨਹੀਂ ਵਰਤੇ। ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਕਿਹਾ ਜਾਂਦਾ ਹੈ, ਸਤਿਗੁਰੂ ਬਾਰੇ ਦਸਦੇ ਹਨ ਕਿ ਸਤਿਗੁਰੂ ਰੌਸ਼ਨੀ ਹੈ, ਸਤਿਗੁਰੂ ਗਿਆਨ ਹੈ, ਸਤਿਗੁਰੂ ਪ੍ਰਕਾਸ਼ ਹੈ ਜੁ ਅਗਿਆਨ ਦਾ ਨਾਸ਼ ਕਰਦਾ ਹੈ। ਸਤਿਗੁਰੂ ਦੇਹੀ ਨਹੀਂ ਅਕਾਲ ਪੁਰਖ ਦੇ ਹੋਰ ਗੁਣਾਂ ਨਾਲ ਗੁਰਤਾ ਦਾ ਗੁਣ ਵੀ ਹੈ। ਉਹ ਤਰਨ ਤਾਰਨ ਦਾ ਗੁਣ ਗਿਆਨ ਦੇਣ ਦਾ ਗੁਣ ਅਗਿਆਨ ਦੇ ਅੰਧਕਾਰ ਵਿਚ ਚਾਨਣ ਬਖਸ਼ਣ ਦਾ ਗੁਣ ਹੈ।

ਸਿਧਾਂ ਨਾਲ ਵਿਚਾਰਾਂ ਕਰਦਿਆਂ ਸੁਆਲ ਹੋਇਆ ਗੁਰੂ ਨਾਨਕ ਸਾਹਿਬ ਤੇ ਕਿ "ਤੇਰਾ ਗੁਰੂ ਕੌਣ ਹੈ" ਤਾਂ ਗੁਰੂ ਜੀ ਨੇ ਨਿਰਣਾ ਕਰ ਦਿੱਤਾ "ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ" ਅਕਾਲ ਪੁਰਖ ਵਾਹਿਗੁਰੂ ਨੇ ਅਪਣੀ ਕਲਿਆਣਕਾਰੀ ਸ਼ਕਤੀ ਨੂੰ ਦਸ ਗੁਰੂ ਸਾਹਿਬਾਨ ਵਿਚ ਵਿਦਮਾਨ ਕਰਕੇ ਸੰਸਾਰ ਤੇ ਭੇਜਿਆ ਓਹ ਸ਼ਕਤੀ ਸਤਿਗੁਰੂ ਹੈ। ਗੁਰੂਆਂ ਦੇ ਸਰੀਰ ਗੁਰੂ ਨਹੀਂ ਹਨ।

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ।**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨਾ ਕਰੇ ਵੀਚਾਰੁ।**

ਭਾਈ ਗੁਰਦਾਸ ਜੀ ਨੇ ਸਮਝਾਇਆ ਹੈ '"ਸਭ ਕੁਲ ਉਧਰੀ ਇਕ ਨਾਮ ਧਰਮ" ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ। ਸੱਚ ਵਿਚ ਬੜੀ ਤਾਕਤ ਹੈ। ਸੱਚ ਦੀ ਗਰਜਨਾ, ਡੰਕੇ ਦੀ ਚੋਟ ਸੁਣੀ ਜਾਂਦੀ ਹੈ, ਕਿਸੇ ਲਾਊਡਸਪੀਕਰ ਦੀ ਲੋੜ ਨਹੀਂ ਹੁੰਦੀ। ਬਾਬਰ ਦੇ ਸਾਹਮਣੇ ਸੱਚ ਸੁਣਾ ਦੇਣਾ ਤਲਵਾਰ ਦੇ ਸਾਹਮਣੇ ਸਚ ਸੁਣਾ ਦੇਣਾ, ਮਲਕ ਭਾਗੋ ਦੇ ਸਾਹਮਣੇ ਸੱਚ ਸੁਣਾ ਦੇਣਾ, ਕੌਡੇ ਰਾਖਸ਼ ਦੇ ਸਾਹਮਣੇ ਸਚ ਸੁਣਾ ਦੇਣਾ, ਸਿੰਘ ਗਰਜਨਾ ਹੀ ਤਾਂ ਹੈ। ਇਹ ਸਾਰੇ ਸਿੰਬਲ ਹਨ ਸਿਆਸੀ ਤਾਕਤ ਦੇ ਫੀਜ਼ੀਕਲ ਤਾਕਤ ਦੇ ਜਾਂ ਮਾਲੀ ਤਾਕਤ ਦੇ। ਉਨਾਂ ਸਾਰਿਆਂ ਦੇ ਸਾਹਮਣੇ ਨਿਰਭੈ ਹੋ ਕੇ ਸੱਚ ਸੁਣਾ ਦੇਣਾ ਹੀ ਤਾਂ ਗੁਰੂ ਨਾਨਕ ਸਾਹਿਬ ਦੀ ਕਰਾਮਾਤ ਹੈ। ਤੁਹਾਡਾ ਸਾਡਾ ਨਾਉਂ ਸਿੰਘ ਤਾਂ ਪਿਛੇ ਜਾ ਕੇ ਰਖਿਆ ਗਿਆ, ਪਰ ਗੁਰੂ ਨਾਨਕ ਬਾਰੇ ਤਾਂ ਕਿਹਾ ਗਿਆ ਇਹ ਸਿੰਘ ਹੈ "ਸਿੰਘ ਬੁਕੇ ਮਿਰਗਾਵਲੀ, ਭੰਨੀ ਜਾਏ ਨਾ ਧੀਰ ਧਰੇਆ।"

ਧਰਮ ਪ੍ਰਤੀ ਇਹ ਸਾਰੀ ਵਾਕਫੀਅਤ ਅਸੀਂ ਨੌਜੁਆਨ ਪੀੜ੍ਹੀ ਨੂੰ ਦੇਣੀ ਹੈ। ਬੜੇ ਵਿਵਾਦ ਖੜੇ ਕੀਤੇ ਜਾ ਰਹੇ ਹਨ। ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਕਿਤੇ ਵਖਰੇ ਤਾਂ ਨਹੀਂ। ਬੜਾ ਜ਼ੋਰ ਲਗ ਰਿਹਾ ਹੈ ਦੌੜ ਲਗ ਰਹੀ ਹੈ, ਗੁਰੂ ਸਾਹਿਬਾਨ ਨੂੰ ਵਖਰੇ ਵਖਰੇ ਕਰਨ ਦੀ। ਸਿਖ ਬਚਿਆਂ ਵਿਚ ਇਹ ਦ੍ਰਿੜ੍ਹ ਕਰਾ ਦੇਣਾ ਜ਼ਰੂਰੀ ਹੈ ਕਿ ਦਸ ਪਾਤਸ਼ਾਹ ਇਕ ਜੋਤ ਹਨ ਅਕਾਲ ਪੁਰਖ ਵਾਹਿਗੁਰੂ ਕੋਲੋਂ ਇਕੋ ਮਿਸ਼ਨ ਲੈ ਕੇ ਆਏ ਤੇ ਉਸਦੀ ਪੂਰਤੀ ਕੀਤੀ। ਬੰਗਲਾ ਦੇਸ਼ ਦੀ ਸੰਗਤ ਆਈ ਗੁਰੂ ਨਾਨਕ ਸਾਹਿਬ ਦੇ ਦਰਸ਼ਨਾਂ ਲਈ। ਜਾਣ ਲਗਿਆਂ ਸੁਆਲ ਕੀਤਾ, "ਮਹਾਰਾਜ ਆਪ ਦਾ ਹੁਕਮ ਹੈ ਗੁਰੂ ਦੇ ਦਰਸ਼ਨ ਨਿਤ ਕੀਤੇ ਜਾਣ। ਆਪਦੀ ਸੰਸਾਰ ਯਾਤ੍ਰਾ ਦੇ ਖਤਮ ਹੋਣ ਤੇ ਦਰਸ਼ਨ ਕਿਵੇਂ

ਕਰਾਂਗੇ'' ਗੁਰੂ ਜੀ ਨੇ ਕਿਹਾ ''ਬਾਬਾ ਮੜ੍ਹੀ ਨਾ ਗੋਰ, ਗੁਰ ਅੰਗਦ ਕੇ ਹੀਏ ਮਾਹਿ''। ਬਾਬਾ ਮੜ੍ਹੀਆਂ ਜਾਂ ਕਬਰਾਂ ਵਿਚ ਨਹੀਂ, ਬਾਬਾ ਤਾਂ ਗੁਰੂ ਅੰਗਦ ਦੇ ਹੀਏ ਵਿਚ ਵਸਦਾ ਹੈ, ਤੇ ਗੁਰੂ ਅੰਗਦ ਦੇਵ ਹੋਰ ਗੁਰੂ ਸਾਹਿਬਾਨ ਸਮੇਤ ਗੁਰੂ ਨਾਨਕ ਦੇਵ ਜੀ, ਗੁਰੂ ਦਾ ਹੀਆ ਗੁਰਬਾਣੀ ਹੈ। ਅਜ ਡੇਰਿਆਂ ਵਾਲੇ ਸਾਧ ਸੰਗਤਾਂ ਨੂੰ ਗੁਮਰਾਹ ਕਰ ਰਹੇ ਹਨ, ਕਿ ਗੁਰੂ ਤਾਂ ਕੋਈ ਬੰਦਾ ਹੀ ਹੋ ਸਕਦਾ ਹੈ, ਪਰ ਗੁਰੂ ਸਾਹਿਬ ਨੇ ਸਪਸ਼ਟ ਕੀਤਾ ਹੈ ਕਿ ਗੁਰੂ ਦੇ ਉਪਦੇਸ਼ ਹੀ ਗੁਰੂ ਹਨ। ''ਬਾਣੀ ਗੁਰੂ ਗੁਰੂ ਹੈ ਬਾਣੀ''। ''ਸਬਦ ਗੁਰੂ ਸੁਰਤਿ ਧੁਨਿ ਚੇਲਾ।'' ਗੁਰਤਾ ਬਾਰੇ ਫੈਸਲਾ ਪਹਿਲੇ ਗੁਰੂ ਸਾਹਿਬਾਨ ਹੀ ਕਰ ਗਏ ਸਨ। ਦਸਮ ਪਾਤਸ਼ਾਹ ਨੇ ਆਪ ਤਾਂ ਉਸ ਵੇਲੇ ਕੋਈ ਫੈਸਲਾ ਨਹੀਂ ਲਿਆ। ਗੁਰਤਾ ਦੇਣ ਸਮੇਂ ਦਸਮ ਪਾਤਸ਼ਾਹ ਨੇ ਇਲਾਨ ਕਰ ਦਿਤਾ ਕਿ ''ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਦਾ''।

Religion ਕੀ ਹੈ? ਰੀਲੀਜਨ ਨੂੰ ਕੇਵਲ ਫਸਸਫਾ ਦਸ ਕੇ, ਧਰਮ ਨਾਲ ਕਰਾਮਾਤਾਂ ਜੋੜ ਕੇ ਕਰਮਕਾਂਡਾਂ ਹੇਠ ਦਬਾ ਦਿਤਾ ਗਿਆ। ਧਰਮ ਨੂੰ ਜੀਵਨ ਦਾ ਅੰਗ ਬਣਾ ਦੇਣਾ, ਜੀਵਨ ਨੂੰ ਧਰਮ ਅਨੁਸਾਰੀ ਕਰ ਦੇਣਾ ਤੇ ਰੀਲੀਜਨ ਨੂੰ ਧਰਮ ਦਾ vehicle ਬਣਾ ਦੇਣਾ ਹੀ ਸਿਖ ਧਰਮ ਹੈ। ਸੋਸ਼ਲ ਟ੍ਰਾਂਸਫਾਰਮੇਸ਼ਨ, ਪੁਲੀਟੀਕਲ Sovereignty ਪੁਲੀਟੀਕਲ equality ਲਈ ਰੀਲੀਜਨ ਦਾ ਸਾਧਨ ਵਰਤਣਾ ਸਿਖ ਧਰਮ ਦਾ ਕ੍ਰਿਸ਼ਮਾ ਹੈ। ਇਹੋ ਮੀਰੀ ਤੇ ਪੀਰੀ ਦਾ ਸਿਧਾਂਤ ਹੈ। ਰੀਲੀਜਨ ਨੂੰ ਕੇਵਲ ਆਤਮਕ ਵਿਸ਼ਿਆਂ ਤਕ ਸੀਮਤ ਕਰਨਾ ਸਿਖ ਰੀਲੀਜਨ ਨਹੀਂ। ਜਿਹੜੇ ਮੁੱਦੇ, ਸਮਾਜਕ ਅਤੇ ਆਰਥਿਕ ਸਥਿਤੀਆਂ, ਮਨੁਖ ਤੇ ਹਾਵੀ ਹੁੰਦੀਆਂ ਹਨ, ਉਨਾਂ ਸਾਰਿਆਂ ਬਾਰੇ ਚਿੰਤਾ ਪ੍ਰਗਟਾਉਣਾ ਤੇ ਉਨਾਂ ਦਾ ਹਲ ਲਭਣਾ ਸਿਖੀ ਦਾ ਧਰਮ ਖੇਤਰ ਹੈ। ਮੰਗ ਕੇ ਖਾਣ ਵਾਲਿਆਂ ਚੋਗੇ ਪਾ ਕੇ ਧਾਰਮਿਕ ਆਗੂ ਬਣਨ ਦਾ ਪਾਖੰਡ, ਸੰਤ ਹੋਣਾ ਨਹੀਂ ਹੈ। ਇਨਾਂ ਅਗੇ ਮਥੇ ਟੇਕਣ ਦੀ ਲੋੜ ਨਹੀਂ।

**ਗੁਰੂ ਪੀਰੁ ਸਦਾਏ ਮੰਗਣ ਜਾਇ।**
**ਤਾ ਕੈ ਮੂਲਿ ਨ ਲਗੀਐ ਪਾਇ।**
**ਘਾਲਿ ਖਾਇ ਕਿਛੁ ਹਥਹੁ ਦੇਇ।**
**ਨਾਨਕ ਰਾਹੁ ਪਛਾਣਹਿ ਸੇਇ।**

ਮੰਗ ਕੇ ਖਾਣਾ ਸੰਨਿਆਸ ਧਾਰ ਲੈਣਾ, ਦੁਨੀਆ ਛਡ ਦੇਣਾ ਸਿਖ ਰਹਿਤ ਅਨੁਸਾਰ ਕੋਈ ਧਰਮ ਨਹੀਂ। ਸਿਖੀ ਵਿੱਚ ਕਿਰਤ ਕਰਨ ਨੂੰ ਪਹਿਲ ਹੈ। ਫਿਰ ਨਾਮ ਜਪਣ ਅਤੇ ਵੰਡ ਛਕਣ ਦੇ ਸਿਧਾਂਤ ਆਉਂਦੇ ਹਨ।

ਸਭ ਤੋਂ ਵਧ ਚਿੰਤਾ ਰੋਗ ਅਮਰੀਕਾ ਵਿਚ ਹੈ, ਜਾਪਾਨ ਵਿਚ ਹੈ। ਉਥੇ ਸਭ ਤੋਂ ਵਧ ਆਤਮ ਹਤਿਆਵਾਂ ਹੁੰਦੀਆਂ ਹਨ। ਪਰਵਾਰ ਟੁਟ ਰਹੇ ਹਨ। ਸੰਸਾਰ ਦੇ ਨਾਸ ਦਾ ਮਾਡਲ ਅਮਰੀਕਾ ਨੇ ਹੀ ਦਿਤਾ ਹੈ ਤੇ ਸਾਰੇ ਸੰਸਾਰ ਨੂੰ ਹਥਾਂ ਪੈਰਾਂ ਦੀ ਪੈ ਗਈ ਹੈ। ਅਸੀਂ ਤਾਂ ਭੁਖੇ ਮਰਦੇ ਹਾਂ, ਸਾਡੇ ਕੋਲ ਤਾਂ ਮੁਢਲੀਆਂ ਲੋੜਾਂ ਪੂਰੀਆਂ ਕਰਨ ਦੀ ਵੀ ਸਮਰਥਾ ਨਹੀਂ। ਸਾਨੂੰ ਹੋਰ ਤਰ੍ਹਾਂ ਦੀ ਚਿੰਤਾ ਹੈ, ਉਨ੍ਹਾਂ ਨੂੰ ਹੋਰ ਤਰ੍ਹਾਂ ਦੀ। ਜੇਕਰ ਕਮਯੂਨਿਸਟਾਂ ਦੀ ਥਿਊਰੀ ਮੁਤਾਬਕ ਕੇਵਲ economic betterment ਨਾਲ ਦੁਨੀਆਂ ਨੂੰ ਸੁਖ ਸ਼ਾਂਤਿ ਮਿਲ ਸਕਦੀ, ਤਾਂ ਅਮਰੀਕਾ ਵਿਚ ਸਭਨੂੰ ਪ੍ਰਾਪਤ ਹੋ ਜਾਣੀ ਸੀ। ਜਪਾਨ ਵਿਚ ਹੋ ਜਾਣੀ

ਸੀ। ਪਰ ਐਸਾ ਨਹੀਂ ਹੋਇਆ। ਦੁਨੀਆਂ ਨੂੰ ਸਿਖ ਧਰਮ ਦੀ ਲੋੜ ਹੈ। ਪਾਤਸ਼ਾਹ ਨੇ ਕਿਹਾ "ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ। ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ। ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ।" ਸਭ ਤੋਂ ਸੁਖੀ ਬੰਦਾ ਉਹ ਹੈ ਜੋ ਨਾ ਬਹੁਤੇ ਵਿਚ ਹੈ ਨਾ ਥੋੜੇ ਵਿਚ।

ਸਾਇੰਸ ਵਿਗਿਆਨ ਦੀ ਗਲ ਕਰਦਿਆਂ ਗੁਰੂ ਸਾਹਿਬਾਨ ਦਾ ਉਪਦੇਸ਼ ਹੈ "ਅਕਲੀਂ ਸਾਹਿਬ ਸੇਵੀਐ ਅਕਲੀ ਪਾਈਏ ਮਾਨ"। ਅਗਿਆਨ ਦੂਰ ਕਰਨ ਲਈ ਗਿਆਨ ਪ੍ਰਾਪਤ ਕਰਨਾ ਜ਼ਰੂਰੀ ਹੈ।

**ਸਤੀ ਪਹਿਰੀਂ ਸਤੁ ਭਲਾ ਬਹੀਏ**
**ਬਹੀਐ ਪੜਿਆ ਪਾਸਿ।**
**ਓਥੈ ਪਾਪੁ ਪੁੰਨੁ ਬੀਚਾਰੀਐ,**
**ਕੂੜੈ ਘਟੈ ਰਾਸਿ।**

ਪਾਤਸ਼ਾਹ ਨੇ ਬਿਬੇਕ ਬੁਧ ਪ੍ਰਾਪਤ ਕਰਨ ਦਾ ਉਪਦੇਸ਼ ਦਿਤਾ ਤਾਂ ਜੁ ਮਨੁਖ ਸਚ ਝੂਠ ਦੀ ਤਮੀਜ਼ ਕਰ ਸਕੇ, ਪਰ ਵਿਦਿਆ ਨੂੰ ਪਰਉਪਕਾਰੀ ਹੋਣਾ ਚਾਹੀਦਾ ਹੈ। "ਵਿਦਿਆ ਵੀਚਾਰੀ ਤਾਂ ਪਰਉਪਕਾਰੀ"।

ਅੰਨ੍ਹਾ ਆਗੂ ਨਹੀਂ ਹੋਣਾ ਚਾਹੀਦਾ। ਜੇਕਰ ਇਕ ਵਾਰੀ ਆਪ ਨੇ ਗੁਰੂ ਲਭ ਲਿਆ ਹੈ, ਅਪਣੀ ਤਸੱਲੀ ਕਰ ਲਈ ਹੈ ਤਾਂ ਫਿਰ ਗੁਰੂ ਦਾ ਹੁਕਮ ਹੀ ਸਹੀ ਮਾਰਗ ਦਰਸ਼ਨ ਕਰਾ ਸਕਦਾ ਹੈ। ਇਸ ਲਈ ਹੁਣੇ ਪ੍ਰੋਫੈਸਰ ਸਾਹਿਬਾਨ ਨੇ ਮੈਥੋਂ ਪਹਿਲਾ ਰਹਿਤ ਮਰਿਆਦਾ ਦੀ ਗਲ ਕੀਤੀ ਹੈ। ਪੰਜ ਕਕਾਰੀ ਰਹਿਤ ਵਿਚੋਂ ਕੇਵਲ ਕਛੇ ਦੀ ਗਲ ਕਰਾਂ ਗੁਰੂ ਪਾਤਸ਼ਾਹ ਨੇ ਇਕ ਕਛਹਿਰੇ ਤੋਂ ਹੀ ਅਪਣੇ ਸਿਖਾਂ ਨੂੰ Soverignity ਬਖਸ਼ ਦਿੱਤੀ ਹੈ, ਨਿਆਰਾ ਮਨ ਦੇ ਦਿਤਾ ਹੈ। ਮੁਸਲਮਾਨਾਂ ਦੇ ਦੌਰਿ ਜ਼ਮਾਨ ਗਲ ਹੁੰਦੀ ਰਹੀ ਕਿ ਗੁਰੂ ਨਾਨਕ ਸਾਹਿਬ ਤਾਂ ਹਜ਼ਰਤ ਮੁਹੰਮਦ ਦੇ ਇਸਲਾਮ ਦਾ ਪੈਗ਼ਾਮ ਹੀ ਦੇਣ ਵਾਲੇ ਸਨ। ਜਿਨ੍ਹਾਂ ਦਾ ਅਜ ਰਾਜ ਹੈ, ਉਹ ਵੀ ਕਹਿੰਦੇ ਹਨ ਕਿ ਗੁਰੂ ਮਾਹਰਾਜ ਬ੍ਰਾਹਮਣਾਂ ਦੇ ਫੈਲਾਏ ਗਿਆਨ ਦਾ ਹੀ ਪਰਚਾਰ ਕਰਨ ਆਏ ਸਨ। ਕੋਈ ਮੁਸਲਮਾਨ ਸੀਤੇ ਕਪੜੇ ਪਾ ਕੇ ਮੱਕੇ ਦਾ ਹਜ ਨਹੀਂ ਕਰ ਸਕਦਾ। ਮੱਕਾ ਸ਼ਰੀਫ ਜਾਣ ਲਈ ਕੇਵਲ ਦੋ ਅਣਸੀਤੀਆਂ ਚਦਰਾਂ ਮਿਲਦੀਆਂ ਹਨ ਤਨ ਢਕਣ ਲਈ। ਸੀਤੇ ਕਪੜੇ ਉਤਾਰਨੇ ਪੈਂਦੇ ਹਨ। ਮੱਕੇ ਜਾਣਾ ਹਰ ਮੁਸਲਮਾਨ ਲਈ ਜ਼ਰੂਰੀ ਹੈ। ਇਸੇ ਤਰ੍ਹਾਂ ਯਗ, ਹਵਨ ਕਰਨ ਲਗਿਆਂ ਬ੍ਰਾਹਮਣ ਨੂੰ ਵੀ ਸੀਤੇ Stitched ਕਪੜੇ ਪਾਉਣ ਦੀ ਮਨਾਹੀ ਹੈ। ਗੁਰੂ ਪਾਤਸ਼ਾਹ ਦਾ ਸਿਖ ਲਈ ਹਮੇਸ਼ਾ ਕਛਹਿਰਾ ਪਾਉਣਾ ਲਾਜ਼ਮੀ ਕਰਨ ਨਾਲ ਸਿਖ ਦੁਹਾਂ ਮੁਸਲਮਾਨ ਤੇ ਹਿੰਦੂਆਂ ਤੋਂ ਨਿਆਰਾ ਹੋ ਕੇ ਸੁਤੰਤਰ ਹੋ ਗਿਆ ਹੈ।

ਇਸਤ੍ਰੀਆਂ ਬਾਰੇ ਗੁਰੂ ਸਾਹਿਬਾਨ ਨੇ ਵਡੀ ਟ੍ਰਾਂਸਫਾਰਮੇਸ਼ਨ ਲਿਆਂਦੀ। ਥੋੜੇ ਸਾਲ ਪਹਿਲਾਂ ਕਲਕੱਤਾ ਵਰਗੇ ਇੰਟਰਨੈਸ਼ਨਲ ਸ਼ਹਿਰ ਵਿਚ ਸ਼ੰਕਰਾਚਾਰਯਾ ਪੁਜੇ। ਇਕ ਕੋਇਲ ਦੀ ਅਵਾਜ਼ ਰਖਣ ਵਾਲੀ ਸੰਗੀਤ ਦੀ ਮਾਹਿਰ ਬੀਬੀ ਨੂੰ ਸਟੇਜ ਸੈਕਟਰੀ ਵਲੋਂ ਵੇਦ ਮੰਤਰ ਪੜ੍ਹਨ ਲਈ ਕਿਹਾ ਗਿਆ। ਬੀਬੀ ਦਾ ਨਾਉ ਸੁਣਦਿਆਂ ਹੀ ਸ਼ੰਕਰਾਚਾਰੀਜ

ਉਠ ਖੜੇ ਹੋਏ ਤੇ ਕਹਿਣ ਲਗੇ ਕੋਈ ਬੀਬੀ ਵੇਦ ਮੰਤਰ ਨਹੀਂ ਪੜ੍ਹ ਸਕਦੀ। ਬੀਬੀਆਂ ਦੀ ਕੋਈ 50% ਅਬਾਦੀ ਹੈ। ਉਨ੍ਹਾਂ ਦੇ ਮੁਤਾਬਕ ਬੀਬੀਆਂ ਨੂੰ ਮੁਕਤੀ ਨਹੀਂ ਮਿਲ ਸਕਦੀ। ਉਨ੍ਹਾਂ ਨੂੰ ਪੁਰਸ਼ ਦਾ ਜਨਮ ਧਾਰ ਕੇ ਹੀ ਵੇਦ ਮੰਤਰ ਪੜ੍ਹਨ ਦਾ ਅਧਿਕਾਰ ਅਤੇ ਮੁਕਤੀ ਲਭਣੀ ਹੋਵੇਗੀ। ਗੁਰੂ ਸਾਹਿਬਾਨ ਨੇ ਇਸਤ੍ਰੀ ਨੂੰ ਰਾਜਿਆਂ ਮਹਾਰਾਜਿਆਂ ਦੀ ਜਨਨੀ ਕਹਿ ਕੇ ਵਡਿਆਇਆ ਹੈ। ਸਿਖ ਧਰਮ ਵਿਚ ਬੀਬੀ ਅਖੰਡ ਪਾਠ ਕਰ ਸਕਦੀ ਹੈ, ਕੀਰਤਨ ਕਰ ਸਕਦੀ ਹੈ। ਅਰਦਾਸ ਕਰ ਸਕਦੀ ਹੈ। "ਸਭ ਪਰਵਾਰੈ ਮਾਹਿ ਸ੍ਰਿਸ਼ਟੀ" ਬੀਬੀਆਂ ਨੂੰ ਸਾਰੇ ਹਕ ਹਾਸਲ ਹਨ। ਮੁਕਤੀ ਦੇ ਦੁਆਰ ਬੀਬੀਆਂ ਵਾਸਤੇ ਵੀ ਪੁਰਸ਼ਾਂ ਵਾਂਗ ਖੁਲ੍ਹੇ ਹਨ।

ਅਜ ਫੈਸ਼ਨ ਪ੍ਰਸਤੀ ਦਾ ਦੌਰ ਹੈ। ਅਪਣੇ ਸ਼ਰੀਰ ਦਾ ਅਪਣੇ ਅੰਗਾਂ ਦਾ ਪ੍ਰਦਰਸ਼ਨ ਕਰਨ ਵਿਚ ਇਕ ਦੂਜੇ ਨੂੰ ਮਾਤ ਕੀਤਾ ਜਾ ਰਿਹਾ ਹੈ। ਪਾਤਸ਼ਾਹ ਨੇ ਇਕ ਸਾਊ ਤੇ ਸਭਿਅ ਸਮਾਜ ਲਈ ਅੰਗ ਪ੍ਰਦਰਸ਼ਨ ਤੇ ਨੰਗੇਜ ਨੂੰ ਵਡਾ ਖਤਰਾ ਕਿਹਾ। ਅਜ ਨੰਗਿਆਂ ਦੀ ਸੁਸਾਇਟੀਆਂ ਬਣੀਆਂ ਹਨ। ਨੰਗਿਆਂ ਦੀਆਂ ਕਾਲੋਨੀਆਂ ਹਨ, ਉਹ ਇਸ ਨੂੰ ਮਨੁਖਾਂ ਦੀ ਲਿਬ੍ਰੇਸ਼ਨ ਕਹਿੰਦੇ ਹਨ। ਨੰਗੇਜ ਦੇ ਹਕ ਵਿਚ ਪਰਚਾਰ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਸਿਧਾਂਤ ਦਿਤਾ ਕਿ ਮੇਰਾ ਸਿਖ ਕਿਸੇ ਫੈਸ਼ਨ ਪ੍ਰਸਤੀ ਵਿਚ ਨੰਗਾ ਨਹੀਂ ਹੋਵੇਗਾ। ਉਹ ਅਪਣੇ ਤਨ ਬਦਨ ਨੂੰ ਢਕ ਕੇ ਰਖੇਗਾ ਅਤੇ ਕਛਿਹਰੇ ਦਾ ਪਹਿਨਣਾ ਲਾਜ਼ਮੀ ਕਰ ਦਿੱਤਾ।

Transformation ਪਖੋਂ ਸੋਚੀਏ ਤਾਂ ਮੈਨੂੰ ਯਾਦ ਹੈ ਇਕ ਵਾਰੀ ਮੈਂ ਆਪਣੇ ਇਕ ਕ੍ਰਿਸਚਨ ਮਿੱਤਰ ਦੇ ਨਾਲ ਹਰਦੁਆਰ ਗਿਆ। ਗਰਮੀ ਦਾ ਮੌਸਮ ਸੀ ਇਸ਼ਨਾਨ ਕਰਨ ਲਈ ਹਰ ਕੀ ਪਉੜੀ ਗਏ, ਉਥੇ ਬੋਰਡ ਲੱਗਾ ਸੀ ਕਿ ਇਥੇ ਕੇਵਲ ਹਿੰਦੂ ਹੀ ਨਹਾ ਸਕਦੇ ਹਨ। 50 ਸਾਲ ਹੋਏ ਹਿੰਦੁਸਤਾਨ ਅਜ਼ਾਦ ਹੋਏ ਨੂੰ ਅਤੇ ਉਹ ਬੋਰਡ ਅਜੇ ਤਕ ਉਥੇ ਲਗਾ ਹੋਇਆ ਹੈ। ਹਿੰਦੂ ਵੀ ਸਵਰਨ ਜਾਤੀਆਂ ਦੇ ਹੋਣ। ਲੱਲੂ ਪ੍ਰਸ਼ਾਦ ਦੀ ਸਰਕਾਰ ਬਣੀ। ਉਸਨੇ ਬੜੇ ਦਮਗਜੇ ਮਾਰੇ ਕਿ ਚਰਵਾਹਿਆਂ ਲਈ ਸਕੂਲ ਬਣਾ ਦਿਆਂਗਾ। ਦਲਿਤ ਮੰਦਰਾਂ ਦੇ ਪੁਜਾਰੀ ਲਾਵਾਂਗਾ। ਅਜੇ ਤਕ ਇਕ ਵੀ ਮੰਦਰ ਦਾ ਪੁਜਾਰੀ ਅਜਿਹਾ ਨਹੀਂ ਲਗਾ। ਜੇਕਰ ਕੋਈ ਅਪਣਾ ਪੁਜਾਰੀ ਬਣਾ ਵੀ ਲਿਆ ਤਾਂ ਗੁਲਾਮੀ ਦੀ ਜ਼ਹਨੀਅਤ ਐਸੀ ਕੁਟਕੁਟ ਭਰੀ ਹੈ ਕਿ ਦਲਿਤ ਪੁਜਾਰੀ ਕੋਲ ਕਿਸੇ ਦਲਿਤ ਨੇ ਵੀ ਨਹੀਂ ਜਾਣਾ ਅਤੇ ਪੰਡਿਤ ਕੋਲੋਂ ਹੀ ਰਸਮ ਕਰਾਵੇਗਾ। ਸਾਨੂੰ ਦਿਮਾਗੀ ਸੁਤੰਤਰਤਾ ਗੁਰੂ ਸਾਹਿਬ ਨੇ ਬਖਸ਼ੀ। ਕਥਾ ਕਰਨ ਵਾਲੇ ਦੀ ਕਦੇ ਜਾਤ ਨਹੀਂ ਪੁਛੀ। ਕਿਸੇ ਨੇ ਜਥੇਦਾਰ ਦੀ ਜਾਤ ਨਹੀਂ ਪੁਛੀ। "ਰਾਮਦਾਸਿ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ"।

ਕਿਰਪਾਨ ਦੀ ਗਲ ਸੁਣੋ। ਕ੍ਰਿਪਾਨ Sovereignty ਦਾ ਚਿਨ੍ਹ ਹੈ ਹਥਿਆਰ ਨਹੀਂ। ਜੋ ਬਗੈਰ ਲਾਇਸੈਂਸ ਦੇ ਹਥਿਆਰ ਰਖ ਸਕਦਾ ਹੈ ਉਹ ਅਜ਼ਾਦ ਹੈ, ਕੋਈ ਗੁਲਾਮ ਇਹ ਨਹੀਂ ਕਰ ਸਕਦਾ। ਹੁਣ ਵੀ ਰਾਜਿਆਂ ਦੀ ਤਖਤ ਨਸ਼ੀਨੀ ਵੇਲੇ ਸੌਵਰਿਨਟੀ ਦੇ ਚਿਨ੍ਹ ਵਜੋਂ ਕਿਰਪਾਨ ਹੀ ਭੇਟ ਹੁੰਦੀ ਹੈ। ਬੜੇ ਰਾਜ ਆਉਣਗੇ। ਗੁਲਾਮ ਬਣਾਉਣ ਦੇ ਯਤਨ ਕਰਨਗੇ, ਪਰ ਖੜਗਧਾਰੀ ਕਿਰਪਾਨਧਾਰੀ ਖਾਲਸਾ ਹਮੇਸ਼ਾ sovereign ਰਹੇਗਾ। ਉਸ ਦੀ ਹਸਤੀ ਸੁਤੰਤਰ ਰਹੇਗੀ। ਇਹੋ ਸਾਡੀ ਲੜਾਈ ਹੈ ਹਰ ਹਕੂਮਤ ਨਾਲ ਕਿ ਉਹ ਸਟੇਟ within ਸਟੇਟ ਜਾਂ nation within nation ਬਰਦਾਸ਼ਤ ਨਹੀਂ ਕਰ ਸਕਦੇ। ਇਤਿਹਾਸ ਵਿਚ ਇਹ ਫਤਵਾ ਹੈ ਕਿ 'ਖੜਗ ਹਥ ਜਿਨ ਤਜਿਓ ਖੜਗ ਧਾਰਾ ਸਹਿਓ'।

ਖੜਗ ਨੂੰ ਛਡ ਦੇਣ ਵਾਲੀਆਂ ਕੌਮਾਂ ਖੜਗ ਤੋਂ ਧੌਣ ਬਚਾ ਨਹੀਂ ਸਕਦੀਆਂ। ਨਾਲ non-violence ਦੇ ਪ੍ਰਭਾਵ ਹੇਠਾਂ ਖੜਗ ਦਾ ਛਡਣਾ, non-violence ਨਹੀਂ ਹੈ, non-violence ਕੀ ਹੈ, violence ਕੀ ਹੈ, ਡੂੰਘੇ ਵਿਸ਼ੇ ਹਨ। ਵਾਇਲੈਂਸ violence ਕੇਵਲ ਐਕਟ ਰਾਹੀਂ ਨਹੀਂ ਹੁੰਦੀ ਸਗੋਂ ਵਾਇਲੈਂਟ thought ਭੀ ਵਾਇਲੈਂਸ ਹੈ। violent thought ਹੀ violent Act ਨੂੰ ਜਨਮ ਦਿੰਦਾ ਹੈ।

ਜੋ ਕੈਂਪ ਅਜ ਲਗ ਰਿਹਾ ਹੈ ਇਹ ਆਰਗੇਨਾਈਜਰਜ਼ ਦਾ ਹੈ। ਸਿਖ ਧਰਮ, ਚੜ੍ਹਦੀ ਕਲਾ ਦਾ ਮਾਰਗ ਹੈ ਗੁਰੂ ਪਾਤਸ਼ਾਹ ਦਾ ਮਾਰਗ ਹੈ, ਉਤਮਤਾ ਦਾ ਮਾਰਗ ਹੈ ਇਤਿਹਾਸਕ ਪ੍ਰਾਪਤੀਆਂ ਦਾ ਮਾਰਗ ਹੈ। ਪਤਾ ਨਹੀਂ ਅਗੇ ਕਿਨੀ ਵਾਰੀ ਸਵਾਰ ਹੋਏ ਹਾਂ। ਅਕਾਲ ਪੁਰਖ ਦੇ ਹੁਕਮ ਅੰਦਰ ਡਿਗਦੇ ਉਠਦੇ ਚੜ੍ਹਦੀ ਕਲਾ ਵਲ ਵਧ ਰਹੇ ਹਾਂ। ਖਾਲਸਾ ਅਕਾਲ ਪੁਰਖ ਦੀ ਫੌਜ ਹੈ 'ਸਹਿਜੇ ਰਚਿਓ ਖਾਲਸਾ' ਜਿਤਨੀ ਦੇਰ ਅਕਾਲ ਪੁਰਖ ਦੀ ਮੌਜ ਰਹੇਗੀ ਖਾਲਸਾ ਰਹੇਗਾ। ਸੁਖ ਮਿਲੇ, ਬਰਾਬਰੀ ਮਿਲੇ, ਏਕਤਾ ਮਿਲੇ ਹਮਦਰਦੀ ਮਿਲੇ ਇਹ ਸਿਖੀ ਦੀਆਂ ਬਰਕਤਾਂ ਹਨ। ਆਪਾਂ ਮਹਾਨ ਕਾਰਜ ਅਰੰਭਿਆ ਹੈ। ਸਾਰਿਆਂ ਨੂੰ ਅਵਾਜ਼ ਮਾਰੀਏ ਸਾਰਿਆਂ ਦਾ ਸਾਂਝਾ ਕੰਮ ਹੈ ਡਾਕਟਰ ਖੜਕ ਸਿੰਘ ਤੇ ਉਨ੍ਹਾਂ ਨਾਲ ਸਰਦਾਰ ਕਰਤਾਰ ਸਿੰਘ ਗੋਸ਼ਟੀ, ਸਟੱਡੀ ਸਰਕਲ ਵਾਲੇ ਅਤੇ ਹੋਰ ਸਾਰੀਆਂ ਪਰਚਾਰ ਜਥੇਬੰਦੀਆਂ ਰਲ ਕੇ ਇਸ ਨੂੰ ਸਿਰੇ ਤਕਤ ਪਹੁੰਚਾਈਏ। ਇਹ ਪ੍ਰੋਗ੍ਰਾਮ ਸਭ ਦਾ ਪ੍ਰੋਗ੍ਰਾਮ ਬਣ ਜਾਵੇ। ਦੁਵੰਦ ਮਿਟਾ ਕੇ ਗੁਰੂ ਮਾਹਰਾਜ ਦੇ ਚਰਨ ਨਾਲ ਜੁੜਨ ਤੇ ਜੋੜਨ ਵਾਸਤੇ ਤੱਤਪਰ ਰਹੀਏ।

ਇਕ ਪ੍ਰਸ਼ਨ ਆਇਆ ਹੈ ਗੁਰਬਾਣੀ ਵਿਚ ਸਾਧ ਦੀ ਉਪਮਾ ਬਾਰੇ। ਸਾਧ ਉਹ ਨਹੀਂ ਜੋ ਦੁਕਾਨਾਂ ਬਣਾ ਕੇ ਗੁਰੂ ਦੇ ਨਾਉਂ ਹੇਠਾਂ ਮਨਮਤ ਕਰਦੇ ਹਨ। ਚੋਲਾ ਸਾਧ ਨਹੀਂ ਇਸੇ ਕਰਕੇ ਕਿਹਾ ਹੈ ਕਿ "ਸਾਧ ਨਾ ਦਿੱਸੇ ਜਗ ਮੈ ਕੋਆ। ਪੰਜ ਪਿਆਰਿਆਂ ਤੋਂ ਅੰਮ੍ਰਿਤ ਪ੍ਰਾਪਤ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਜੀਵਨ ਜੀਣ ਵਾਲਾ ਸਾਧ ਹੈ, ਸੰਤ ਹੈ।

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ।

# ਪਤਿਤਪੁਣੇ ਵਿਰੁੱਧ ਜੰਗ

- ਡਾ. ਖੜਕ ਸਿੰਘ

ਵਧ ਰਿਹਾ ਪਤਿਤਪੁਣਾ ਕਿਸੇ ਵਿਸ਼ੇਸ਼ ਧਰਮ ਨਾਲ ਵਾਬਸਤਾ ਵਾਕਿਆ ਨਹੀਂ, ਸਗੋਂ ਇਕ ਵਿਸ਼ਵਵਿਆਪੀ ਸਮੱਸਿਆ ਹੈ। ਪਿਛਲੇ ਕੁਝ ਦਹਾਕਿਆਂ ਦੌਰਾਨ ਪੂਜਾ-ਅਸਥਾਨਾਂ ਵਿਚ ਹਾਜ਼ਰੀ ਲਗਾਤਾਰ ਘਟੀ ਹੈ, ਅਤੇ ਇਹ ਧਰਮ ਵਲ ਬੇਰੁਖੀ ਸਾਰੇ ਧਰਮਾਂ ਦੇ ਆਗੂਆਂ ਲਈ ਗੰਭੀਰ ਚਿੰਤਾ ਦਾ ਕਾਰਨ ਹੈ। ਕੁਝ ਪੱਛਮੀ ਦੇਸ਼ਾਂ ਵਿਚ ਤਾਂ ਵੱਡੀ ਗਿਣਤੀ ਵਿਚ ਚਰਚ, ਜਿਹੜੇ ਕਿ ਬੜੇ ਉਤਸ਼ਾਹ ਅਤੇ ਉਮੰਗਾਂ ਨਾਲ ਬਣਾਏ ਗਏ ਹੋਣਗੇ, ਬੰਦ ਕਰ ਦਿੱਤੇ ਗਏ ਹਨ, ਇਥੋਂ ਤਕ ਕਿ ਹੋਰ ਵਰਤੋਂ ਲਈ ਵੇਚੇ ਵੀ ਗਏ ਹਨ। ਧਾਰਮਿਕ ਅਮਲ ਦੀ ਥਾਂ ਪਦਾਰਥਵਾਦ ਅਤੇ ਐਸ਼ਪ੍ਰਸਤੀ ਮੱਲ ਰਹੇ ਹਨ, ਜੋ ਉਹਨਾਂ ਇਖ਼ਲਾਕੀ ਤੇ ਸਦਾਚਾਰਕ ਕੀਮਤਾਂ ਨੂੰ ਚੁਣੌਤੀ ਦੇ ਰਹੇ ਹਨ, ਜਿਨ੍ਹਾਂ ਨੇ ਪਿਛਲੀਆਂ ਸਦੀਆਂ ਦੌਰਾਨ ਸਭਿਅਤਾ ਤੇ ਸਮਾਜ ਨੂੰ ਸੰਭਾਲਿਆ। ਅਜੇਹੀ ਹਾਲਤ ਵਿਚ ਲੋਕ ਜੀਵਨ ਵਿਚ ਜੁਰਮ ਅਤੇ ਭ੍ਰਿਸ਼ਟਾਚਾਰ ਦਾ ਵਧ ਰਿਹਾ ਹੜ੍ਹ, ਹੈਰਾਨੀ ਵਾਲੀ ਗਲ ਨਹੀਂ ਹੈ।

ਸਿੱਖ ਧਰਮ ਪਤਿਤਪੁਣੇ ਦਾ ਪ੍ਰਭਾਵ ਦੂਸਰੇ ਸਮਕਾਲੀ ਧਾਰਮਿਕ ਅਕੀਦਿਆਂ ਨਾਲੋਂ, ਕੋਈ ਵਧੇਰੇ ਨਹੀਂ ਹੋਇਆ। ਐਪਰ, ਇਕ ਫ਼ਰਕ ਹੈ। ਸਿੱਖਾਂ ਵਿਚ ਇਹ ਗੁਝਾ ਨਹੀਂ ਰਹਿ ਸਕਦਾ, ਕਿਉਂਜੋ ਸਿੱਖ-ਰਹਿਤ ਬਾਹਰੀ ਸਰੂਪ ਉਤੇ ਓਨਾ ਹੀ ਜ਼ੋਰ ਦੇਂਦੀ ਹੈ, ਜਿੰਨਾ ਕਿ ਅੰਦਰੂਨੀ ਜ਼ਾਬਤੇ ਉਤੇ। ਕੁਦਰਤ ਨਾਲ ਇਕਸੁਰਤਾ ਵਿਚ ਜੀਉਣ ਅਤੇ 'ਹੁਕਮ ਰਜਾਈ' ਚਲਣ ਦੇ ਮਹਾਨ ਸਿਖ ਫ਼ਲਸਫ਼ੇ ਅਨੁਸਾਰ, ਇਕ ਸਿੱਖ ਤੋਂ ਉਸ ਦੇ ਕੁਦਰਤੀ ਸਰੂਪ ਦਾ ਸਤਿਕਾਰ ਕਰਨ ਅਤੇ 'ਸਾਬਤ ਸੂਰਤ' ਬਰਕਰਾਰ ਰਖਣ ਦੀ ਉਮੀਦ ਕੀਤੀ ਜਾਂਦੀ ਹੈ। ਉਂਜ ਤਾਂ ਗੁਰੂ ਸਾਹਿਬਾਨ ਦੇ ਹੁਕਮਾਂ ਦੀ ਤਰਜਮਾਨੀ ਕਰਨ ਵਾਲੇ ਸਿੱਖ-ਰਹਿਤਨਾਮੇ, ਇਕ ਸਿੱਖ ਦੁਆਰਾ ਰੋਜ਼ਾਨਾ ਜ਼ਿੰਦਗੀ ਵਿਚ ਪਾਲਨਾ ਲਈ, ਵੱਡੀ ਤਾਦਾਦ ਵਿਚ ਆਚਾਰ-ਵਿਵਹਾਰ ਦੇ ਨੇਮ ਨਿਯਤ ਕਰਦੇ ਹਨ ਪਰ ਇਸ ਪਰ ਰਹਿਤ-ਜ਼ਾਬਤੇ ਦੀਆਂ ਭਾਰੀ ਉਲੰਘਣਾਵਾਂ ਚਾਰ ਹਨ ਜੋ ਪਤਿਤਪੁਣੇ ਦੇ ਤੁੱਲ ਹਨ। ਇਹ ਚਾਰ ਕੁਰਹਿਤਾਂ ਹਨ -ਵਿਭਚਾਰ, ਤਮਾਕੂ ਅਤੇ ਹੋਰ ਨਸ਼ੀਲੀਆਂ ਚੀਜਾਂ ਦੀ ਵਰਤੋਂ, ਕੁੱਠਾ ਖਾਣਾ, ਅਤੈ ਕੇਸਾਂ ਦੀ ਬੇਅਦਬੀ। ਇਹਨਾਂ ਵਿਚੋਂ ਕੋਈ ਕੁਰਹਿਤ ਹੋ ਜਾਵੇ ਤਾਂ ਸਿੱਖ ਪਤਿਤ ਹੋ ਜਾਂਦਾ ਹੈ। ਸਿਖੀ ਵਿਚ ਦੁਬਾਰਾ ਸ਼ਾਮਲ ਹੋਣਾ ਸੰਭਵ ਹੈ, ਪਰ ਢੁਕਵੀਂ ਤਨਖ਼ਾਹ ਲਗਾਣ ਅਤੇ ਮੁੜ ਕੇ ਅੰਮ੍ਰਿਤ ਛਕ ਲੈਣ ਮਗਰੋਂ ਹੀ।

ਕੇਸ-ਦਾੜ੍ਹੀ ਅਤੇ ਦਸਤਾਰ ਸਿੱਖ ਦੀ ਬਾਹਰੀ ਦਿੱਖ ਅਤੇ ਸ਼ਖ਼ਸੀਅਤ ਦਾ ਜ਼ਰੂਰੀ ਹਿੱਸਾ ਹਨ। ਅਸਲ ਵਿਚ, ਇਹ ਉਸਦੀ ਸ਼ਖ਼ਸੀਅਤ ਦੀ ਪਹਿਚਾਣ ਬਣ ਗਏ ਹਨ। ਇਸ ਕਰਕੇ ਜਦੋਂ ਕੋਈ ਕੇਸ-ਦਾੜ੍ਹੀ ਕਤਲ ਕਰਦਾ ਹੈ ਤਾਂ ਰਹਿਤ ਦੀ ਉਲੰਘਣਾ ਛੁਪਾਈ ਨਹੀਂ ਜਾ ਸਕਦੀ। ਕੇਸ-ਦਾੜ੍ਹੀ ਅਤੇ ਦਸਤਾਰ, ਸਿੱਖੀ ਪ੍ਰਤੀ ਬਚਨਬੱਧਤਾ ਜਾਂ ਸਤਿਗੁਰੂਆਂ ਦੇ ਜੀਵਨ-ਢੰਗ: ਮਨੁੱਖਤਾ ਪ੍ਰਤੀ ਪਿਆਰ, ਸਚਾਈ, ਸੇਵਾ ਅਤੇ ਕੁਰਬਾਨੀ ਦੀਆਂ ਜ਼ਾਹਰਾ ਨਿਸ਼ਾਨੀਆਂ ਹਨ। ਬਾਹਰੀ ਦਿੱਖ ਇਸੇ ਸੰਕਲਪ ਦਾ ਐਲਾਨ ਹੈ। ਐਉਂ ਕੇਸ-ਦਾੜ੍ਹੀ ਨੂੰ ਪਵਿੱਤਰਤਾ ਹਾਸਲ ਹੋ ਗਈ ਹੈ। ਜਦੋਂ ਕੋਈ ਵੀ ਇਸ ਦੀ ਉਲੰਘਣਾ ਕਰਦਾ ਹੈ, ਉਹ ਇਹ ਸੁਨੇਹਾ ਦੇ ਰਿਹਾ ਹੁੰਦਾ ਹੈ ਕਿ ਹੁਣ ਉਹ ਇਕ ਸਿੱਖ ਵਜੋਂ ਆਪਣੀ

ਬਚਨਬੱਧਤਾ ਪ੍ਰਤੀ ਸੰਜੀਦਾ ਨਹੀਂ ਹੈ, ਅਤੇ ਗੁਰੂ ਸਾਹਿਬਾਨ ਵਲੋਂ ਉਸ ਲਈ ਨਿਰਧਾਰਿਤ ਜ਼ੁੰਮੇਵਾਰੀਆਂ ਉਸ ਨੇ ਤਿਆਗ ਦਿਤੀਆਂ ਹਨ। ਇਹ ਬਾਕੀ ਦੁਨੀਆ ਲਈ ਤਾੜਨਾ ਹੈ ਕਿ ਉਸ ਤੋਂ ਹੁਣ ਸਿੱਖੀ ਦੇ ਉਚੇ ਆਦਰਸ਼ ਤੇ ਆਚਾਰ ਵਿਹਾਰ ਦੀ ਉਮੀਦ ਨਹੀਂ ਕੀਤੀ ਜਾ ਸਕਦੀ। ਇਸ ਉਲੰਘਣਾ ਨੂੰ ਚਾਰ ਕੁਰਹਿਤਾਂ ਦੀ ਸੂਚੀ ਵਿਚ ਰਖ ਕੇ, ਗੁਰੂ ਸਾਹਿਬਾਨ ਨੇ ਇਕ ਅਜਿਹਾ ਜੰਤਰ ਮੁਹਈਆ ਕਰ ਦਿੱਤਾ ਹੈ, ਜਿਸ ਨਾਲ ਸ਼ਰਧਾ ਦੀ ਘਾਟ ਪ੍ਰਤੱਖ ਨਜ਼ਰ ਆ ਜਾਂਦੀ ਹੈ।

ਕਦੇ ਕਦਾਈਂ ਖਾਲਸਾ ਅਤੇ ਸਿੱਖ ਵਿਚ ਭੇਦ ਕੀਤਾ ਜਾਂਦਾ ਹੈ। ਅਕਸਰ 'ਸਿੱਖ' ਪਦ ਤੋਂ, ਗਲਤ ਤੌਰ 'ਤੇ, ਸਿੱਖ ਰਹਿਤ-ਜ਼ਾਬਤੇ ਤੋਂ ਛੋਟ-ਪ੍ਰਾਪਤ ਅਖੌਤੀ ਸਹਿਜਧਾਰੀ ਸਿੱਖ ਦਾ ਮਤਲਬ ਲਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਸਿਖਿਆਵਾਂ ਵਿਚ ਵੀ ਭੇਦ ਕੀਤਾ ਜਾਂਦਾ ਹੈ। ਸਿੱਖ ਰਹਿਤ ਦੀ ਸਖ਼ਤ ਪਾਲਨਾ ਨੂੰ ਜਿਥੇ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਮਾਣ-ਛਾਪ ਮੰਨਿਆ ਜਾਂਦਾ ਹੈ, ਉਥੇ ਗੁਰੂ ਨਾਨਕ ਸਾਹਿਬ ਨੂੰ ਰਹਿਤ ਪੱਖੋਂ (ਫ਼ਿਰ ਗਲਤ ਤੌਰ ਤੇ) ਉਦਾਰ, ਇਥੋਂ ਤਕ ਕਿ ਲਾਪਰਵਾਹ ਵੀ ਸਮਝ ਲਿਆ ਜਾਂਦਾ ਹੈ। ਗੁਰੂ ਸਾਹਿਬਾਨ ਵਿਚ ਅਜਿਹਾ ਭੇਦ ਬਿਲਕੁਲ ਨਿਰਮੂਲ ਹੈ, ਕਿਉਂ ਜੋ ਮੋਢੀ ਗੁਰੂ ਸਾਹਿਬ ਦੀ ਜੋਤ, ਉਹਨਾਂ ਦੇ ਸਾਰੇ ਉਤਰਾਧਿਕਾਰੀਆਂ ਵਿਚ ਕਾਰਜਸ਼ੀਲ ਸੀ। ਇਸ ਤੱਥ ਉੱਪਰ ਗੁਰੂ ਗ੍ਰੰਥ ਸਾਹਿਬ ਵਿਚ, ਸੱਤੇ ਬਲਵੰਡ ਦੀ ਵਾਰ ਵਿਚ, ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਬਹੁਤ ਜ਼ੋਰ ਦਿੱਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪ ਇਸ ਗੱਲ ਦੀ ਗਵਾਹੀ ਦੇਂਦੇ ਹੋਏ ਕਿਹਾ ਸੀ, "ਸੰਤ ਤਾਂ ਇਸ ਹਕੀਕਤ ਨੂੰ ਜਾਣ ਚੁਕੇ ਹਨ, ਪਰ ਮੂਰਖ ਇਸ ਨੂੰ ਸਮਝਣ ਵਿਚ ਉਕਾਈ ਕਰ ਗਏ ਹਨ।" ਸੇਵਾਦਾਸ, ਜੋ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੀ, ਆਪਣੀ "ਪਰਚੀਆਂ" ਵਿਚ ਲਿਖਦਾ ਹੈ

**"ਗੁਰੂ ਨਾਨਕ ਦੇਵ, ਗੁਬਿੰਦ ਗੁਰ ਪੂਰਨ ਬ੍ਰਹਮ ਨਿਵਾਸ।**
**ਜਗਤ ਉਧਾਰਨ ਕਾਰਨੇ ਗੁਰੂ ਅੰਗਦ ਕੀਓ ਪ੍ਰਗਾਸ।**
**ਗੁਰੂ ਅੰਗਦ ਅਮਰ ਨਿਵਾਜਿਆ ਸੇਵਾ ਤੇ ਸੁਖ ਦੀਨ।**
**ਜਿਉਂ ਦੀਪਕ ਪ੍ਰਕਾਸੀਐ ਦੋਨੋਂ ਸਮਸਰ ਕੀਨ।**
**ਗੁਰੂ ਅਮਰਦਾਸ ਰਾਮਦਾਸ ਮਹਿ ਪਾਇਉ ਆਪਨਾ ਭੇਦ।**
**ਗੁਰਮਤ ਸਿੰਧ ਅਥਾਹ ਗੁਰ ਅਟਲ ਅਖੰਡ ਅਛੇਦ।**
**ਗੁਰੂ ਰਾਮਦਾਸ ਭਇਓ ਸੁਪ੍ਰਸੰਨ ਅਰਜਨ ਪਲਟਿਓ ਰੂਪ।**
**ਨਿਰੰਕਾਰ ਵਪੁ ਧਾਰਿਆ ਪ੍ਰਗਟੀ ਜੋਤਿ ਅਨੂਪ।**
**ਗੁਰੂ ਅਰਜੁਨ ਹਰਿਗੋਬਿੰਦ ਪਰਿ ਹੂਏ ਪਰਮ ਕ੍ਰਿਪਾਲ।**
**ਕਾਰਨ ਕਰਨ ਸਮਰਥ ਗੁਰ ਪਰਮ ਬਿਰਦ ਪ੍ਰਤਿਪਾਲ।**
**ਗੁਰੂ ਹਰਿਗੋਬਿੰਦ ਹਰਿਰਾਇ ਕਉ ਜੋਤਿ ਕੀਆ ਭਰਪੂਰਿ।**
**ਜੀਵਨ ਮੁਕਤਿ ਪਦੁ ਬਖਸਿਆ ਜੋ ਤ੍ਰਿਹੁ ਦੇਵ ਤੇ ਦੂਰਿ।**
**ਗੁਰੂ ਹਰਿਰਾਇ ਹਰਿਕ੍ਰਿਸ਼ਨ ਪਰਿ ਕੀਨੀ ਖੁਸੀ ਅਪਾਰ।**

**ਤਤ ਸਿਉ ਤਤੁ ਮਿਲਾਇਆ ਅਕਲ ਕਲਾ ਨਿਰਧਾਰ।**
**ਗੁਰੂ ਹਰਿਕ੍ਰਿਸ਼ਨ ਬਹਾਲਿਆ ਆਪਨੇ ਆਸਨ ਆਨਿ।**
**ਗੁਰੂ ਤੇਗ ਬਹਾਦਰ ਨਾਮ ਜਿਹ ਪੂਰਨ ਪੁਰਖੁ ਪ੍ਰਗਟਾਨਿ।**
**ਗੁਰੂ ਤੇਗ ਬਹਾਦਰ ਪਲਟੀਆ ਆਪਣੀ ਜੋਤਿ ਅਥਾਹੁ।**
**ਗੁਰੂ ਗੋਬਿੰਦ ਸਿੰਘ ਨਾਮੁ ਜਿਹਿ ਦਸਵਾਂ ਮਹਲ ਪਾਤਿਸਾਹੁ।''**

ਬਹੁਤ ਸਾਰਾ ਸਾਹਿਤ ਮੌਜੂਦ ਹੈ, ਜੋ ਇਹ ਦੱਸਣ ਲਈ ਕਾਫ਼ੀ ਹੈ ਕਿ ਦਸਾਂ ਸਤਿਗੁਰੂਆਂ 'ਚੋਂ ਹਰੇਕ ਨੇ ਕੁਦਰਤ ਨਾਲ ਪੂਰਨ ਇਕਸੁਰਤਾ ਵਿਚ, ਅਕਾਲ ਪੁਰਖ ਦੇ ਹੁਕਮ ਉਤੇ ਆਧਾਰਿਤ, ਇਕੋ ਹੀ ਫ਼ਲਸਫ਼ਾ ਅਤੇ ਇਕੋ ਹੀ ਜੀਵਨ ਢੰਗ ਪ੍ਰਚਾਰਿਆ ਸੀ। ਅਣਕਟੇ ਕੇਸ-ਦਾੜ੍ਹੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਵੀ ਇਸੇ ਸਿਧਾਂਤ ਦਾ ਪ੍ਰਤੱਖ ਪ੍ਰਗਟਾਉ ਸਨ। ਜਨਮਸਾਖੀ ਇਕ, ਮੁਸਲਿਮ ਘਰਾਣੇ ਵਿਚ ਜੰਮੇ ਅਤੇ ਗੁਰੂ ਸਾਹਿਬ ਦੀਆਂ ਸਾਰੀਆਂ "ਉਦਾਸੀਆਂ" ਦੌਰਾਨ ਉਹਨਾਂ ਦੇ ਨਾਲ ਹੀ ਰਹੇ ਭਾਈ ਮਰਦਾਨਾ ਜੀ ਨੂੰ, ਜਿਨ੍ਹਾਂ ਤਿੰਨ ਚੀਜਾਂ ਬਾਰੇ ਤਾਕੀਦ ਕੀਤੀ ਗਈ ਦੱਸੀ ਹੈ, ਉਹਨਾਂ ਵਿਚੋਂ ਇਕ ਸੀ : "ਕੇਸ ਕਦੇ ਵੀ ਨਹੀਂ ਕਟਣੇ।" ਗੁਰੂ ਅਰਜਨ ਦੇਵ ਜੀ ਨੇ ਵੀ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪਣੀ ਬਾਣੀ ਵਿਚ, ਕੇਸ ਤੇ ਦਸਤਾਰ ਵਾਲੇ ਕੁਦਰਤੀ ਮਨੁਖੀ ਸਰੂਪ ਵੱਲ ਐਉਂ ਸੰਕੇਤ ਕੀਤਾ ਸੀ :

**"... ਸਾਬਤ ਸੂਰਤਿ ਦਸਤਾਰ ਸਿਰਾ॥" (ਪੰਨਾ 1084)**

ਇਸ ਤੋਂ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਸਾਬਤ ਕੇਸ-ਦਾੜ੍ਹੀ ਧਾਰਨ ਕਰਨਾ, ਗੁਰੂ ਗੋਬਿੰਦ ਸਿੰਘ ਜੀ ਵਲੋਂ ਚਲਾਈ ਕੋਈ ਨਵੀਂ ਰੀਤ ਨਹੀਂ ਸੀ। ਇਸ ਰੀਤ ਦੀ ਪਾਲਨਾ ਤਾਂ ਸਾਰੇ ਸਿੱਖਾਂ ਦੁਆਰਾ ਪਹਿਲਾਂ ਤੋਂ ਹੀ ਕੀਤੀ ਜਾ ਰਹੀ ਸੀ। ਗੁਰੂ ਗੋਬਿੰਦ ਸਿੰਘ ਦੇ ਸਮੇਂ ਵਿਚ ਜਾਂ ਉਸਦੀ ਥੋੜੀ ਦੇਰ ਬਾਅਦ ਦੇ ਰਹਿਤਨਾਮੇ ਉਸ ਵੇਲੇ ਦੀ ਪ੍ਰਚਲਤ ਰਹਿਤ ਨੂੰ ਕਲਮਬੰਦ ਕਰਦੇ ਹਨ। ਇਹ ਵਡੀ ਭੁੱਲ ਹੋਵੇਗੀ, ਜੇ ਇਹ ਸਮਝ ਲਿਆ ਜਾਵੇ, ਕਿ ਇਹ ਰਹਿਤ ਕੇਵਲ ਉਦੋਂ ਲਾਗੂ ਹੋਈ, ਜਦ ਰਹਿਤਨਾਮੇ ਲਿਖੇ ਗਏ।

ਕੁਝ ਗੁਮਰਾਹ ਸਿਖ ਆਪਣੇ ਕੇਸ ਕਤਲ ਕਰਦੇ ਹਨ, ਅਤੇ ਆਖਦੇ ਹਨ ਕਿ ਉਹ ਗੁਰੂ ਨਾਨਕ ਦੇ ਸਹਿਜਧਾਰੀ ਸਿੱਖ ਹਨ। ਸਪਸ਼ਟ ਹੈ ਕਿ ਉਹ ਸਿਖ ਹੀ ਰਹਿਣਾ ਚਾਹੁੰਦੇ ਹਨ, ਅਤੇ ਕਿਸੇ ਹੋਰ ਮਤ ਦੇ ਧਾਰਨੀ ਨਹੀਂ ਹੋਣਾ ਚਾਹੁੰਦੇ। ਪਰ ਬਦਕਿਸਮਤੀ ਨਾਲ ਉਹ, ਦਸਾਂ ਸਤਿਗੁਰੂਆਂ ਦੀ ਵਿਚਾਰਧਾਰਕ ਏਕਤਾ ਤੋਂ ਜਾਣੂ ਨਹੀਂ ਹਨ। ਹੈਰਾਨੀ ਦੀ ਗਲ ਹੈ, ਕਿ ਉਹ ਇਹ ਫ਼ਰਜ਼ ਕਰ ਲੈਂਦੇ ਹਨ ਕਿ ਜੋ ਕੋਈ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਤੋਂ ਮੂੰਹ ਮੋੜਦਾ ਹੈ, ਉਹ ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਜੀ ਨੂੰ ਪਰਵਾਨ ਹੋਵੇਗਾ। ਅਜਿਹੀ ਕਲਪਨਾ ਬਿਲਕੁਲ ਹਾਸੋਹੀਣੀ ਹੈ।

ਸਿੱਖ ਧਰਮ ਜੀਵਨ ਨੂੰ ਵਖੋ ਵੱਖ ਅਧਿਆਤਮਕ ਤੇ ਸੰਸਾਰਕ ਹਿਸਿਆਂ ਵਿਚ ਨਹੀਂ ਵੰਡਦਾ। ਜੀਵਨ ਇਕ ਇਕਾਈ ਹੈ ਅਤੇ ਸਮੁਚੇ ਰੂਪ ਵਿਚ ਜਿਊਣ ਲਈ ਹੈ। ਮੀਰੀ-ਪੀਰੀ ਦੇ ਸਿਧਾਂਤ ਦਾ ਭਾਵ ਜਾਂ ਸੰਤ-ਸਿਪਾਹੀ ਦੇ ਆਦਰਸ਼ ਦਾ ਮਤਲਬ ਇਹੀ ਤਾਂ ਹੈ। ਇਸੇ ਤਰ੍ਹਾਂ ਸਿੱਖ ਧਰਮ ਅੰਦਰੂਨੀ ਤੋਂ ਇਲਾਵਾ ਬਾਹਰੀ ਤੌਰ ਤੇ ਅਮਲ ਕਰਨ

ਲਈ ਵੀ ਹੈ। ਦੋਵੇਂ ਨਾਲੇ-ਨਾਲ ਅਤੇ ਸਮਾਨ ਰੂਪ ਵਿਚ ਮਹਤਵਪੂਰਨ ਹਨ। ਇਹ ਦਲੀਲ ਕਿ, ਕਿਸੇ ਨੂੰ ਬਾਹਰੀ ਸਰੂਪ ਨੂੰ ਨਜ਼ਰਅੰਦਾਜ਼ ਕਰਕੇ ਸਿੱਖ ਕੀਮਤਾਂ ਨੂੰ ਅਪਨਾਉਣਾ ਚਾਹੀਦਾ ਹੈ, ਥੋਥੀ ਹੈ, ਕਿਉਂਕਿ ਸਿੱਖ ਕੀਮਤਾਂ ਦਾ ਮੂਲ ਮੁੱਦਾ ਹੀ ਅਕਾਲ ਪੁਰਖ ਦਾ ਹੁਕਮ ਮੰਨਣਾ ਹੈ। ਅਸਲ ਵਿਚ ਉਸਦੇ ਹੁਕਮ ਜਾਂ ਰਜ਼ਾ ਵਿਚ ਜਿਉਣਾ ਹੀ ਇਕ ਸਿੱਖ ਦਾ ਨਿਸ਼ਾਨਾ ਹੈ। ਇਹ ਉਸ ਨਿਸ਼ਾਨੇ ਨੂੰ ਹਾਸਲ ਕਰਨ ਦੀ ਕਾਰਜਵਿਧੀ ਵੀ ਹੈ। ਇਸ ਅਸੂਲ ਅਧੀਨ ਨਾਲ ਸਤਿਗੁਰੂਆਂ ਦਾ ਕੋਈ ਵੀ ਨਾਮ-ਲੇਵਾ, ਉਸ ਨੂੰ ਬਖ਼ਸ਼ੇ ਗਏ ਕੁਦਰਤੀ ਸਰੂਪ ਵਿਚ ਮੁਦਾਖਲਤ ਨਹੀਂ ਕਰ ਸਕਦਾ। ਬਾਹਰੀ ਸਰੂਪ ਜੀਨਜ਼ ਉਤੇ ਉਕਰਿਆ ਹੋਇਆ ਹੈ, ਅਤੇ ਇਸ ਨੂੰ ਕਰਤਾ ਪੁਰਖ ਦੀ ਰਜ਼ਾ ਦੇ ਰੂਪ ਵਿਚ ਸਤਿਕਾਰਨਾ ਹੈ।

ਅਜਿਹੀ ਦਲੀਲ ਦਾ ਦੂਜਾ ਪਹਿਲੂ ਵੀ ਹੈ। ਅਸੀਂ ਕਈ ਵਾਰੀ ਸੁਣਦੇ ਹਾਂ ਕਿ ਬਾਹਰੀ ਨਿਸ਼ਾਨੀਆਂ ਧਾਰਨ ਕਰਨ ਵਾਲੇ ਕਈ ਲੋਕ, ਅਕਸਰ ਨਿਖਿੱਧ ਜਾਂ ਸਿੱਖੀ-ਵਿਰੁੱਧ ਆਚਰਨਹੀਨ ਹਰਕਤਾਂ ਕਰਦੇ ਹਨ। ਆਗੂ ਅਤੇ ਧਾਰਮਿਕ ਪ੍ਰਚਾਰਕ ਤਾਂ ਇਸ ਦੂਸ਼ਨ ਦਾ ਖਾਸ ਨਿਸ਼ਾਨਾ ਹਨ। ਇਹ ਇਤਰਾਜ਼ ਬਿਲਕੁਲ ਦਰੁਸਤ ਹੈ, ਅਤੇ ਸਾਡੇ ਪੂਰਵ-ਉਕਤ ਨਿਸ਼ਚੇ ਦੀ ਹੀ ਪੁਸ਼ਟੀ ਕਰਦਾ ਹੈ ਕਿ ਬਾਹਰੀ ਦਿੱਖ ਦੇ ਪਿਛੇ ਸਿੱਖ ਧਰਮ ਵਿਚ ਨਿਯਤ ਕੀਤੇ ਗਏ ਸਦਾਚਾਰ ਅਤੇ ਇਖ਼ਲਾਕੀ ਚਲਨ ਦਾ ਹੋਣਾ ਲਾਜ਼ਮੀ ਹੈ। ਬਗ਼ੈਰ 'ਸਚ ਆਚਾਰ' ਦੇ, ਬਾਹਰੀ ਭੇਖ ਧਾਰਨ ਕਰਨਾ, ਪਖੰਡ ਅਤੇ ਧੋਖੇਬਾਜ਼ੀ ਹੈ, ਨਿੰਦਾ ਦੇ ਲਾਇਕ ਹੈ ਅਤੇ ਸਵੀਕਾਰ ਕਰਨਯੋਗ ਨਹੀਂ।

ਫੇਰ ਵੀ, ਇਸ ਨੂੰ ਬਾਹਰੀ ਸਰੂਪ ਦੇ ਵਿਰੁਧ ਦੀ ਦਲੀਲ ਵਜੋਂ ਨਹੀਂ ਮਿਥਿਆ ਜਾ ਸਕਦਾ। ਅਜਿਹੇ ਮਾਮਲੇ ਵਿਚ 'ਸਚ ਆਚਾਰ' ਜਾਂ ਅੰਦਰੂਨੀ ਸਿੱਖ ਆਚਰਨ ਉਤੇ ਜ਼ੋਰ ਦੇਣਾ ਚਾਹੀਦਾ ਹੈ। ਬਾਹਰੀ ਸਰੂਪ ਆਪਣੇ-ਆਪ ਨੂੰ, ਸਿਖੀ ਦੀਆਂ ਮਹਾਨ ਅਧਿਆਤਮਿਕ ਅਤੇ ਇਖ਼ਲਾਕੀ ਕੀਮਤਾਂ ਯਾਦ ਕਰਾਉਣ ਲਈ ਸਹਾਈ ਹਨ। ਸਿਦਕ-ਨਿਸ਼ਾਨੀਆਂ ਨੂੰ ਉੱਕਾ ਹੀ ਤਿਆਗ ਦੇਣ ਤੇ ਇਹ ਉਤਸ਼ਾਹ-ਵਧਾਊ ਸਹਾਇਤਾ ਨਹੀਂ ਮਿਲੇਗੀ। ਅਜਿਹਾ ਕਰਨ ਨਾਲ ਤਾਂ, ਸਗੋਂ ਪ੍ਰੇਰਨਾ ਦੇ ਸੋਮੇ ਹੀ ਬੰਦ ਹੋ ਜਾਣਗੇ।

ਇਸ ਚਰਚਾ ਦਾ ਮੰਤਵ ਇਹ ਸਾਬਤ ਕਰਨਾ ਨਹੀਂ ਹੈ ਕਿ ਬਾਹਰੀ ਨਿਸ਼ਾਨੀਆਂ, ਅੰਦਰੂਨੀ ਜ਼ਾਬਤੇ ਤੋਂ ਵਧੇਰੇ ਮਹਤਵਪੂਰਨ ਹਨ। ਸਾਡਾ ਉਦੇਸ਼ ਤਾਂ ਇਸ ਗੱਲ ਉਤੇ ਜ਼ੋਰ ਦੇਣਾ ਹੈ ਕਿ ਸਿੱਖ ਹੋਣ ਲਈ ਦੋਵੇਂ ਪਖ ਜ਼ਰੂਰੀ ਹਨ। ਇਕੱਲੇ ਤੌਰ ਤੇ ਹਰ ਇਕ ਪਖ ਅਧੂਰਾ ਹੈ। ਅਸੀਂ ਅਪੂਰਨਤਾ ਦੇ ਇਕ ਪੱਖ ਦੀ ਦੂਜੇ ਦੇ ਵਿਰੁਧ ਵਕਾਲਤ ਨਾ ਕਰੀਏ, ਪੂਰਨਤਾ ਨੂੰ ਹੀ ਆਪਣੇ ਟੀਚੇ ਵਜੋਂ ਅਪਣਾਈਏ ਅਤੇ ਇਸੇ ਦੀ ਪੂਰਤੀ ਵੱਲ ਲਗੀਏ। ਸੰਖੇਪ ਵਿਚ, ਇਸ ਟੀਚੇ ਨੂੰ "ਬਾਣੀ ਅਤੇ ਬਾਣਾ" (ਅੰਦਰੂਨੀ ਜ਼ਾਬਤਾ ਅਤੇ ਬਾਹਰੀ ਸਰੂਪ) ਵਜੋਂ ਸਮਝਿਆ ਜਾ ਸਕਦਾ ਹੈ। ਦੋਵੇਂ ਅਨਿਖੜਵੇਂ ਹਨ ਅਤੇ ਇਕ ਦੂਜੇ ਤੋਂ ਬਗ਼ੈਰ ਨਹੀਂ ਰਹਿ ਸਕਦੇ। ਸੱਚੇ-ਸੁੱਚੇ ਆਚਰਨ ਪ੍ਰਤੀ ਬਚਨਬੱਧ ਸਿੱਖ ਤਾਂ, ਬਿਨਾ ਉਜ਼ਰ ਕੀਤੇ, ਆਪਣੀਆਂ ਬਾਹਰਲੀਆਂ ਨਿਸ਼ਾਨੀਆਂ ਪ੍ਰਤੀ ਪ੍ਰੇਮ-ਭਾਉ ਰਖੇਗਾ। ਇਹਨਾਂ ਨਿਸ਼ਾਨੀਆਂ ਨੂੰ ਧਾਰਨ ਕਰਨ ਵਾਲਾ, ਸਿਖੀ ਦੇ ਗੁਣਾ ਦਾ ਵੀ ਧਾਰਨੀ ਹੋਵੇਗਾ।

ਬਾਹਰੀ ਸਰੂਪ ਜਾਂ ਨਿਸ਼ਾਨੀਆਂ ਨੂੰ ਧਾਰਨ ਕਰਨਾ, ਇਸ ਗੱਲ ਦਾ ਐਲਾਨ ਹੈ

ਕਿ ਤੁਸੀਂ ਕਿਸੇ ਨਿਸ਼ਚਿਤ ਫ਼ਲਸਫ਼ੇ ਦੀ ਹਾਮੀ ਭਰਦੇ ਹੋ। ਅਜਿਹਾ ਐਲਾਨ ਹੋਰਨਾਂ ਲੋਕਾਂ ਵਿਚ ਨਿਸ਼ਚਿਤ ਉਮੀਦ ਜਗਾਉਂਦਾ ਹੈ, ਅਤੇ ਐਉਂ ਤੁਹਾਨੂੰ ਯੋਗ ਆਚਰਨ ਲਈ ਅਤੇ ਚੁਣੌਤੀ ਪੂਰਨ ਹਾਲਾਤ ਵਿਚ ਵੀ ਸਰਵਉਚ ਕੁਰਬਾਨੀ ਲਈ ਮਦਦ ਅਤੇ ਪ੍ਰੇਰਨਾ ਕਰਦਾ ਹੈ। ਨਿਸ਼ਾਨੀਆਂ ਤੋਂ ਬਗੈਰ, ਜਾਂ ਜਦੋਂ ਤੁਸੀਂ ਆਪਣੀ ਪਛਾਣ ਛੁਪਾਓਗੇ, ਤਾਂ ਅਜਿਹਾ ਸੰਭਵ ਨਹੀਂ ਹੋ ਸਕੇਗਾ। ਇਤਿਹਾਸ ਵਿਚ ਅਜਿਹਾ ਵਾਪਰ ਚੁਕਾ ਹੈ। ਭਾਰਤ ਦੀ ਰਾਜਧਾਨੀ ਦੇ ਚਾਂਦਨੀ ਚੌਂਕ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ, ਸਾਡੇ ਇਤਿਹਾਸ ਦੀਆ ਮਹਤੱਵਪੂਰਨ ਘਟਨਾਵਾਂ ਵਿਚੋਂ ਇਕ ਹੈ। ਗੁਰੂ ਸਾਹਿਬ ਦੀ ਦੇਹ ਨੂੰ ਲੈਣ ਲਈ, ਉਹਨਾਂ ਦੇ ਨਾਮਲੇਵਾ ਹਜ਼ਾਰਾਂ ਲੋਕਾਂ ਵਿਚੋਂ ਕੋਈ ਵੀ ਅੱਗੇ ਨਹੀਂ ਸੀ ਆਇਆ। ਸਿਰਫ ਦੋ ਸਿੱਖ, ਇੱਕ ਲੁਬਾਣਾ ਅਤੇ ਦੂਜਾ ਰੰਘਰੇਟਾ, ਹੀ ਵੇਲੇ ਸਿਰ ਉਠੇ। ਹੋਰ ਸਾਰਿਆਂ ਨੇ, ਜੋ ਕਿ ਆਪਣੀ ਪਛਾਣ ਛੁਪਾ ਸਕਦੇ ਸਨ, ਇਸ ਚੁਣੌਤੀ ਨੂੰ ਅਖੋਂ-ਓਹਲੇ ਕਰਨਾ ਹੀ ਪਸੰਦ ਕੀਤਾ।

ਸਿੱਖ ਨਿਸਾਨੀਆਂ ਦੀ ਕਦਰ ਨਾ ਕਰਨ ਦੀ ਰੁਚੀ ਚਿੰਤਾ ਦਾ ਕਾਰਨ ਹੈ। ਇਹ ਬਹੁਤ ਬੁਰੀ ਹੈ, ਪਰ ਜੇਕਰ ਸਿਆਣੇ ਸਿੱਖ ਇਸ ਰੁਹਜਾਨ ਵੱਲ ਧਿਆਨ ਨਹੀਂ ਦੇਣਗੇ, ਤਾਂ ਇਹ ਇਸ ਤੋਂ ਵੀ ਬੁਰੀ ਗਲ ਹੋਵੇਗੀ। ਇਹ ਆਤਮਘਾਤੀ ਹੋ ਸਕਦੀ ਹੈ। ਕਿਉਂਕਿ ਬਾਹਰੀ ਸਰੂਪ ਤੋਂ ਬਗੈਰ, ਸਿੱਖੀ ਦੀ ਮਹਿਕ ਅਤੇ ਇਸ ਦੀ ਪਛਾਣ, ਆਲੇ-ਦੁਆਲੇ ਦੇ ਘੜਮੱਸ ਵਿਚ ਅਲੋਪ ਹੋ ਜਾਏਗੀ।

ਸਿੱਖ ਧਰਮ, ਵਿਸ਼ਵ ਧਰਮਾਂ ਵਿਚੋਂ ਸਭ ਤੋਂ ਨਵਾਂ ਧਰਮ ਹੈ। ਇਹ ਉਹਨਾਂ ਧਾਰਨਾਵਾਂ ਅਤੇ ਸਿਧਾਂਤਾਂ ਉਤੇ ਆਧਾਰਿਤ ਹੈ, ਜੋ ਸਾਰੇ ਜਹਾਨ ਵਿਚ ਅਤੇ ਹਰੇਕ ਸਮੇਂ ਲਈ ਵਾਜਬ ਹਨ। ਅੰਧਵਿਸ਼ਵਾਸ ਅਤੇ ਕਰਮਕਾਂਡ ਦੀ ਇਸ ਵਿਚ ਕੋਈ ਥਾਂ ਨਹੀਂ। ਇਹ ਜੀਵਨ ਪ੍ਰਤੀ ਹਾਂ-ਪੱਖੀ ਨਜ਼ਰੀਏ ਵਾਲਾ ਧਰਮ ਹੈ, ਜੋ ਜੀਵਨ ਨੂੰ ਹਕੀਕੀ ਅਤੇ ਜਗਤ ਨੂੰ 'ਧਰਮ' ਜਾਂ ਸਚੁ-ਆਚਾਰ ਦੇ ਅਭਿਆਸ ਦਾ ਅਸਥਾਨ (ਧਰਮਸਾਲ) ਮੰਨਦਾ ਹੈ। ਇਸ ਦਾ ਨਿਸ਼ਾਨਾ ਧਰਤੀ ਉਤੇ, ਪੂਰਨ ਬਰਾਬਰੀ ਅਤੇ ਨਿਆਂ ਵਾਲਾ, ਪਰਮੇਸ਼ਵਰ ਦਾ ਰਾਜ ਸਥਾਪਤ ਕਰਨਾ ਹੈ। ਇਕ ਪਿਤਾ-ਪਰਮੇਸ਼ਵਰ ਦੀ ਛਤਰ-ਛਾਇਆ ਹੇਠ ਸਾਰੀ ਮਨੁਖ ਜਾਤੀ ਆਪਸ ਵਿਚ ਭਰਾਤਰੀ-ਭਾਵ ਨਾਲ ਜੁੜੀ ਹੈ। ਇਹ ਸਾਡੀ ਜ਼ੁੰਮੇਵਾਰੀ ਹੈ ਕਿ ਅਸੀਂ ਬਾਕੀ ਦੀ ਮਨੁਖ ਜਾਤੀ ਨੂੰ ਇਸ ਮਹਾਨ ਵਿਰਸੇ ਬਾਰੇ ਦੱਸੀਏ।

ਸਾਨੂੰ ਸਿੱਖ ਧਰਮ ਨੂੰ ਵਿਸ਼ਵ ਦੇ ਭਾਵੀ ਧਰਮ ਵਜੋਂ ਪੇਸ਼ ਕਰਨਾ ਚਾਹੀਦਾ ਹੈ। ਬਦਕਿਸਮਤੀ ਨਾਲ ਸਿੱਖ ਕੀਮਤਾਂ ਨੂੰ ਮੌਜੂਦਾ ਢਾਹ, ਸਾਡੇ ਨੌਜਵਾਨਾਂ ਦੀ ਉਦਾਸੀਨਤਾ ਅਤੇ ਬਜ਼ੁਰਗਾਂ ਦੀ ਲਾਪਰਵਾਹੀ ਕਾਰਨ, ਇਹ ਬਹੁਤ ਦੂਰ ਦਾ ਸੁਪਨਾ ਜਾਪਦਾ ਹੈ। ਇਸ ਦਸ਼ਾ ਦੇ ਕਾਰਨ ਬਹੁਤੇਰੇ ਹਨ, ਪਰ ਉਹ ਸਾਰੇ ਗੁਰਮਤਿ ਫ਼ਲਸਫ਼ੇ ਅਤੇ ਉੱਚ ਆਦਰਸ਼ਾਂ ਪ੍ਰਤੀ ਅਗਿਆਨਤਾ ਤੋਂ ਉਪਜੇ ਹਨ। ਇਸ ਮੂਲ ਸਮੱਸਿਆ ਨਾਲ ਤਾਂ, ਇਕ ਮੁਹਿੰਮ, ਇਕ ਲਹਿਰ, ਅਤੇ ਅਸਲ ਵਿਚ, ਪਤਿਤਪੁਣੇ ਦੇ ਖਿਲਾਫ਼ ਇਕ ਜੰਗ ਵਜੋਂ ਸਾਂਝੇ ਜਤਨ ਨਾਲ ਹੀ ਨਜਿੱਠਿਆ ਜਾ ਸਕਦਾ ਹੈ। ਇਹ ਸਮੇਂ ਦੀ ਪੁਕਾਰ ਹੈ। ਚੰਗੇ ਭਾਗਾਂ ਨਾਲ, ਚੇਤਨਾ ਦਾ ਬਿਗਲ ਵਜ ਚੁਕਾ ਹੈ, ਅਤੇ 'ਇਨਸਟੀਚਿਊਟ' ਦੀ ਪਹਿਲ ਉਤੇ, ਪਤਿਤਪੁਣੇ ਉਤੇ ਹਮਲੇ ਨੂੰ "ਗੁਰਮਤਿ ਚੇਤਨਾ ਲਹਿਰ" ਦੇ ਰੂਪ ਵਿਚ ਜਥੇਬੰਦ ਕਰਨ ਦੇ ਜਤਨ ਨੂੰ ਹਰ ਪਾਸਿਓਂ ਪੁਰਜੋਸ਼ ਹੁੰਗਾਰਾ ਮਿਲਿਆ ਹੈ।

ਅਜਿਹੀ ਲਹਿਰ ਚਲਾਉਣ ਦਾ ਸੁਝਾਉ, 5 ਫ਼ਰਵਰੀ 1996 ਨੂੰ, ਇਨਸਟੀਚਿਊਟ ਔਂਵ ਸਿੱਖ ਸਟਡੀਜ਼ ਵਲੋਂ ਚੰਡੀਗੜ੍ਹ ਵਿਖੇ ਆਯੋਜਿਤ, ਖਾਲਸਾ ਕਾਲਜਾਂ ਅਤੇ ਸਕੂਲਾਂ ਦੇ ਪ੍ਰਿੰਸੀਪਲਾਂ ਦੀ ਮੀਟਿੰਗ ਵਿਚ ਵਿਚਾਰਿਆ ਅਤੇ ਸਰਬ ਸੰਮਤੀ ਨਾਲ ਪਰਵਾਨ ਕੀਤਾ ਗਿਆ ਸੀ। ਅਕਾਲ ਤਖ਼ਤ ਦੇ ਜਥੇਦਾਰ ਸਿੰਘ ਸਾਹਿਬ ਮਨਜੀਤ ਸਿੰਘ ਹੁਰਾਂ ਨੇ ਮੀਟਿੰਗ ਨੂੰ ਸੰਬੋਧਨ ਕ਼ੀਤਾ ਅਤੇ ਇਸ ਵਿਚਾਰ ਲਈ ਵਾਹਿਗੁਰੂ ਤੋਂ ਮਿਹਰ ਦੀ ਜਾਚਨਾ ਕੀਤੀ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ. ਗੁਰਚਰਨ ਸਿੰਘ ਟੋਹੜਾ ਅਤੇ ਸਕੱਤਰ ਸ. ਮਨਜੀਤ ਸਿੰਘ ਕਲਕੱਤਾ ਨੇ ਵੀ ਇਕੱਠ ਨੂੰ ਸੰਬੋਧਨ ਕੀਤਾ, ਅਤੇ ਲਹਿਰ ਨੂੰ ਸ਼੍ਰੋਮਣੀ ਕਮੇਟੀ ਦਾ ਦਿਲੋਂ-ਮਨੋਂ ਸਮਰਥਨ ਦੇਣ ਦਾ ਐਲਾਨ ਕੀਤਾ। ਪੰਥ ਦੀਆਂ ਹੋਰ ਸ਼੍ਰੋਮਣੀ ਸੰਸਥਾਵਾਂ ਵੀ, ਜਿਹਾ ਕਿ ਦਮਦਮੀ ਟਕਸਾਲ, ਸੰਤ ਸਮਾਜ, ਚੀਫ ਖਾਲਸਾ ਦੀਵਾਨ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਆਦਿ ਇਸ ਜੰਗ ਵਿਚ ਕੁਦ ਪਈਆਂ ਹਨ। ਅਗਲੇ ਕੁਝ ਸਾਲਾਂ ਦੌਰਾਨ ਇਸ ਲਹਿਰ ਨੂੰ ਲਗਾਤਾਰ ਸਰਗਰਮ ਰੱਖਣ ਦੀ ਲੋੜ ਹੈ। ਨੌਜਵਾਨਾਂ ਵਿਚ ਪਤਿਤਪੁਣੇ ਦੇ ਜਵਾਰ ਨੂੰ ਠਲ੍ਹ ਪਾਉਣ ਲਈ ਕੁਝ ਥੋੜੇ ਸਮੇ ਦੇ ਉਪਾਉ, ਫੌਰੀ ਤੌਰ ਤੇ ਕਰਨੇ ਪੈਣਗੇ। ਇਹਨਾਂ ਜਤਨਾਂ ਵਿਚ, ਨੌਜਵਾਨ ਪੀੜ੍ਹੀ ਨੂੰ ਸਿਖਿਆ ਦੇਣ ਤੇ ਪ੍ਰੇਰਤ ਕਰਨ ਹਿਤ, ਰਿਹਾਇਸ਼ੀ ਕੈਂਪਾਂ, ਢੁਕਵੇਂ ਸਸਤੇ ਸਾਹਿਤ ਦੀ ਵੰਡ ਅਤੇ ਲੋਕ ਸੰਪਰਕ ਸਾਧਨਾਂ ਦੀ ਵਰਤੋਂ ਦੀ ਲੜੀ ਰਾਹੀਂ, ਖਾਲਸਾ ਕਾਲਜਾਂ ਤੇ ਸਕੂਲਾਂ ਦੇ ਪ੍ਰਬੰਧਕਾਂ, ਅਧਿਆਪਕਾਂ ਅਤੇ ਵਿਦਿਆਰਥੀਆਂ ਨਾਲ ਵਿਅਕਤੀਗਤ ਮੇਲਜੋਲ ਆਦਿ ਸ਼ਾਮਲ ਹਨ। ਸਥਾਈ ਲਾਭ ਲਈ ਕੁਝ ਲੰਮੇ ਸਮੇ ਦੀਆਂ ਯੋਜਨਾਵਾਂ ਵੀ ਤਿਆਰ ਕਰਨੀਆਂ ਪੈਣਗੀਆਂ। ਮਸਲਨ, ਸਾਰੀਆਂ ਸਿੱਖ ਵਿਦਿਅਕ ਸੰਸਥਾਵਾਂ ਵਿਚ ਤਸੱਲੀਬਖ਼ਸ਼ ਧਾਰਮਿਕ ਸਿਖਿਆ ਦਾ ਪ੍ਰਬੰਧ, ਕਾਬਲ ਅਧਿਆਪਕਾ ਦੀ ਨਿਯੁਕਤੀ, ਵਖ-ਵਖ ਦਰਜਿਆਂ ਲਈ ਢੁਕਵੇਂ ਪਾਠਕ੍ਰਮ ਅਤੇ ਨਾਲ ਹੀ ਪਾਠ-ਪੁਸਤਕਾਂ ਦਾ ਪ੍ਰਕਾਸ਼ਨ; ਅਧਿਆਪਕਾਂ, ਪ੍ਰਚਾਰਕਾਂ ਅਤੇ ਗ੍ਰੰਥੀਆਂ ਲਈ ਟ੍ਰੇਨਿੰਗ ਸੰਸਥਾਵਾਂ ਇਤਿਆਦਿ। ਇਲੈਕਟ੍ਰਾਨਿਕ ਸਾਧਨਾਂ ਦੀ ਸਮੁੱਚੀ ਵਰਤੋਂ ਕੀਤੀ ਜਾਣੀ ਚਾਹੀਦੀ ਹੈ। ਸਿੱਖ ਧਰਮ ਦੇ ਮਹਤਵਪੂਰਨ ਪੱਖਾਂ ਅਤੇ ਸਿੱਖ ਇਤਿਹਾਸ ਦੀਆਂ ਪ੍ਰਭਾਵਸ਼ਾਲੀ ਘਟਨਾਵਾਂ ਨੂੰ ਦਰਸਾਉਂਦੀਆਂ ਦਸਤਾਵੇਜ਼ੀ ਫ਼ਿਲਮਾਂ ਵੀਡੀਓ ਕੈਸਟਾਂ ਤਿਆਰ ਕਰਨ ਲਈ ਨਿਰਮਾਣ-ਕੇਂਦਰ ਸਥਾਪਤ ਕੀਤੇ ਜਾਣੇ ਚਾਹੀਦੇ ਹਨ। ਧਾਰਮਿਕ ਪ੍ਰੋਗਰਾਮਾਂ ਦੇ ਟੈਲੀਵਿਯਨ ਰਾਹੀਂ ਪ੍ਰਸਾਰਨ ਲਈ ਇਕ ਨਿਵੇਕਲੇ ਟੀ. ਵੀ. ਚੈਨਲ ਦੀ ਲੋੜ ਹੈ।

ਸ਼ੁਰੂਆਤ ਬਹੁਤ ਹੀ ਉਤਸ਼ਾਹਜਨਕ ਰਹੀ ਹੈ। ਗੁਰਮਤਿ ਚੇਤਨਾ ਲਹਿਰ ਸਮੂਚੇ ਸਿਖ ਪੰਥ ਦੀ ਲਹਿਰ ਹੈ। ਇਸ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੀ ਸਰਪਰਸਤੀ, ਅਤੇ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੀ ਅਗਵਾਈ ਪ੍ਰਾਪਤ ਹੈ।ਪੰਥ ਦੀਆਂ ਸਾਰੀਆਂ ਪ੍ਰਮੁਖ ਜਥੇਬੰਦੀਆ ਨੇ ਸਮਰਥਨ ਦਾ ਭਰੋਸਾ ਦਿੱਤਾ ਹੈ, ਅਤੇ ਉਹਨਾਂ ਦੇ ਮੁਖੀਆਂ ਨੇ ਗੁਰੂ ਸਾਹਿਬਾਨ ਦੇ ਨਾਮਲੇਵਾ ਸਿੱਖਾਂ ਨੂੰ, " ਬਾਣੀ ਅਤੇ ਬਾਣੇ" ਉਤੇ ਇਕੋ ਜਿਹਾ ਜ਼ੋਰ ਦੇਂਦੀ 'ਸਿੱਖੀ ਦੀ ਸੱਚੀ ਵਿਚਾਰਧਾਰਾ' ਉਤੇ ਅਮਲ ਲਈ ਪ੍ਰੇਰਦੀ ਹੋਈ, ਇਕ ਅਪੀਲ ਪਹਿਲਾ ਹੀ ਜਾਰੀ ਕਰ ਦਿੱਤੀ ਹੈ। ਇਸ ਲਹਿਰ ਦਾ ਨਿਸ਼ਾਨਾ ਪਤਿਤਪੁਣੇ ਦੀ ਰੋਕਥਾਮ ਅਤੇ ਗੁਰਮਤਿ ਦਾ ਬੋਲਬਾਲਾ ਹੈ। ਇਹ ਟੀਚਾ 1999 ਦੀ ਵੈਸਾਖੀ ਤੋਂ ਪਹਿਲਾਂ ਪ੍ਰਾਪਤ ਕਰਨਾ ਹੈ, ਤਾਕਿ ਅਸੀਂ ਖਾਲਸਾ ਜੀ ਦੇ 300 ਸਾਲਾ ਜਨਮ ਦਿਹਾੜੇ ਤੇ ਅਰਦਾਸ ਕਰਕੇ

ਕਹਿ ਸਕੀਏ, ਕਿ ਅਸੀਂ ਗੁਰੂ ਸਾਹਿਬਾਨ ਦੀਆਂ ਮਹਾਨ ਸਿਖਿਆਵਾਂ ਅਤੇ ਅਦੁਤੀ ਕੁਰਬਾਨੀਆਂ ਨੂੰ ਭੁਲੇ ਨਹੀਂ। ਇਹ ਲਹਿਰ ਵੈਸਾਖੀ 1999 ਨੂੰ ਸਮਰਪਿਤ ਹੈ। ਇਸ ਮੌਕੇ ਤੇ ਅਸੀਂ, ਸਮੁਚੀ ਮਾਨਵ ਜਾਤੀ ਦੇ ਬਿਹਤਰ ਭਵਿਖ ਲਈ ਮਹਾਨ ਸਿੱਖ ਧਰਮ ਦੀ ਪਹਿਲੀ ਸ਼ਾਨੋ ਸ਼ੌਕਤ ਦੀ ਬਹਾਲੀ ਹਿਤ, ਸਾਰੇ ਸਿੱਖਾਂ ਨੂੰ, ਜਿਥੇ ਕਿਤੇ ਵੀ ਉਹ ਹੋਣ, ਇਸ ਬਹੁਤ ਜ਼ਰੂਰੀ ਅਤੇ ਲੰਮੇਰੇ ਸਮੇਂ ਦੀ ਮਸ਼ਕ ਵਿਚ ਸ਼ਾਮਲ ਹੋਣ ਦੀ ਅਪੀਲ ਕਰਦੇ ਹਾਂ।

# ਗੁਰਮਤਿ ਕੈਂਪ

ਡਾ. ਖੜਕ ਸਿੰਘ

ਪਦਾਰਥਕ ਉਨਤੀ ਦੇ ਚਮਤਕਾਰ ਨੇ ਹਰ ਧਰਮ ਦੀ ਨੌਜਵਾਨ ਪੀੜ੍ਹੀ ਦਾ ਧਿਆਨ ਧਾਰਮਕ ਕਦਰਾਂ ਕੀਮਤਾਂ ਵਲੋਂ ਘਟਾਇਆ ਹੈ। ਸਿਖਾਂ ਦੀ ਨੌਜਵਾਨ ਪੀੜ੍ਹੀ ਵੀ ਇਸ ਦੇ ਅਸਰ ਤੋਂ ਬਚ ਨਹੀਂ ਸਕੀ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਜਿਥੇ ਸਿਖਾਂ ਨੂੰ ਧਾਰਮਕ ਜੀਵਨ ਬਾਰੇ ਪਰਪੱਕ ਰਹਿਣ ਦੀ ਤਲਕੀਨ ਕੀਤੀ, ਉਥੇ ਸਿਖਾਂ ਦੇ ਬਾਹਰੀ ਸਰੂਪ ਨੂੰ ਇਕ ਵਿਲਖਣਤਾ ਦਿੱਤੀ ਜਿਸ ਵਿਚ ਕੇਸ ਕਤਰਨ ਨੂੰ ਇਕ ਕੁਰਹਿਤ ਕਰਾਰ ਦਿੱਤਾ। ਕਾਫੀ ਸਮਾਂ ਸਿਖਾਂ ਨੇ ਇਸ ਤੇ ਪਹਿਰਾ ਦਿਤਾ ਤੇ ਦਾੜ੍ਹੀ ਕੇਸਾਂ ਦਸਤਾਰ ਵਾਲੀ ਸ਼ਕਲ ਸਿਖਾਂ ਦੀ ਪਹਿਚਾਣ ਬਣ ਗਈ। ਬਦਲਦੇ ਹਾਲਾਤ ਨਾਲ ਸਿਖ ਸਮਾਜ ਨੇ ਧਾਰਮਕ ਪਰਚਾਰ ਨੂੰ ਜਾਗਰੂਕ ਨਾ ਰਖਿਆ ਤੇ ਗੁਰੂ ਉਪਦੇਸ਼ਾਂ ਦਾ ਪਰਚਾਰ ਪਰਸਾਰ ਸਹੀ ਰੂਪ ਵਿਚ ਨਾ ਹੋਇਆ। ਫਲਸਰੂਪ ਸਿਖਾਂ ਦੇ ਧਾਰਮਕ ਆਚਰਨ ਨੂੰ ਖੋਰਾ ਲਗਾ। ਸਿਖਾਂ ਦੀ ਨੌਜਵਾਨ ਪੀੜ੍ਹੀ ਨੇ ਕੇਸਾਂ ਪ੍ਰਤੀ ਹੁਕਮ ਅਦੂਲੀ ਕੀਤੀ, ਤੇ ਕੇਸਾਂ ਨੂੰ ਕਤਰਣ ਦੀ ਅਵਗਿਆ ਕਰਕੇ ਪਤਿਤ ਹੋਣ ਦੀ ਰੁਚੀ ਪੈਦਾ ਕਰ ਲਈ, ਇਥੋਂ ਤਕ ਕਿ ਸਕੂਲਾਂ ਕਾਲਜਾਂ ਅਤੇ ਹੋਰ ਵਿਦਿਅਕ ਅਦਾਰਿਆਂ ਵਿਚ ਐਸਾ ਮਾਹੌਲ ਪੈਦਾ ਹੋ ਗਿਆ ਹੈ ਕਿ ਇਕ ਸਾਧਾਰਨ ਨੌਜਵਾਨ ਜਿਸਦਾ ਮਨੋਬਲ ਕਮਜ਼ੋਰ ਹੈ, ਇਸ ਦੇ ਪ੍ਰਭਾਵ ਤੋਂ ਬਚ ਨਹੀਂ ਸਕਦਾ। ਅਜਿਹੀ ਸਥਿਤੀ ਵਿਚ ਗੁਰਮਤਿ ਪਰਚਾਰ ਪ੍ਰੋਗ੍ਰਾਮ ਵਿਚ ਇਹ ਜ਼ਰੂਰੀ ਹੈ ਕਿ ਨੌਜਵਾਨਾਂ ਨੂੰ ਗੁਰਮਤਿ ਸੰਬੰਧੀ ਪਰਭਾਵਸ਼ਾਲੀ ਜਾਣਕਾਰੀ ਦੇਣ ਦੇ ਨਾਲ ਨਾਲ ਉਨ੍ਹਾਂ ਵਿਚ ਸਿਖੀ ਸਰੂਪ ਨਾਲ ਪਿਆਰ ਕਰਣ ਦੀ ਭਾਵਨਾ ਪੈਦਾ ਕੀਤੀ ਜਾਵੇ। ਇਹ ਦੂਹਰਾ ਮਕਸਦ ਕੈਂਪਾਂ ਰਾਹੀਂ ਹੀ ਪੂਰਾ ਹੋ ਸਕਦਾ ਹੈ, ਜਿਥੇ ਬਚੇ ਸਮੂਹਕ ਤੌਰ ਤੇ ਗੁਰਮਤਿ ਦੀ ਮਹੱਤਤਾ ਗ੍ਰਹਿਣ ਕਰਨ, ਅਤੇ ਸਿਖੀ ਰਹਿਤ ਧਾਰਨ ਕਰਨ ਦਾ ਪ੍ਰਣ ਲੈਣ। ਕੈਂਪਾਂ ਵਿਚ ਬੱਚੇ ਇਕਠੇ ਰਹਿਕੇ, ਇਕ ਦੂਜੇ ਤੋਂ ਪ੍ਰੇਰਨਾ ਲੈਂਦੇ ਦੇਂਦੇ ਹਨ, ਅਤੇ ਉਹਨਾਂ ਨੂੰ ਇਸ ਵਿਚ ਖੁਸ਼ੀ ਹਾਸਲ ਹੁੰਦੀ ਹੈ।

ਸਿਖ ਨੌਜਵਾਨਾਂ ਦੀ ਭਾਰੀ ਬਹੁਗਿਣਤੀ ਖਾਲਸਾ ਸਕੂਲਾਂ ਅਤੇ ਖਾਲਸਾ ਕਾਲਿਜਾਂ ਵਿਚ ਹੈ। ਇਸ ਲਈ ਗੁਰਮਤਿ ਚੇਤਨਾ ਲਹਿਰ ਵਲੋਂ ਇਨ੍ਹਾਂ ਅਦਾਰਿਆਂ ਵਿਚ ਕੈਂਪਾਂ ਨੂੰ ਪਹਿਲ ਦਿੱਤੀ ਗਈ ਹੈ। ਪ੍ਰਾਇਮਰੀ ਅਤੇ ਮਿਡਲ ਕਲਾਸਾਂ ਦੇ ਬਚੇ ਆਪਣੇ ਮਾਪਿਆਂ ਦੇ ਪ੍ਰਭਾਵ ਹੇਠ ਹੁੰਦੇ ਹਨ। ਉਨ੍ਹਾਂ ਲਈ ਜ਼ਰੂਰੀ ਹੈ ਕਿ ਘਰ ਵਿਚ ਸਿਖੀ ਦਾ ਮਾਹੌਲ ਹੋਵੇ। ਜੇਕਰ ਮਾਪੇ ਪਤਿਤ ਹਨ, ਤਾਂ ਬਚਿਆਂ ਤੋਂ ਗੁਰਮਤਿ ਧਾਰਨ ਦੀ ਆਸ ਨਹੀਂ ਰਖੀ ਜਾ ਸਕਦੀ। ਹਾਈ ਸਕੂਲਾਂ ਅਤੇ ਕਾਲਿਜਾਂ ਦੇ ਨੌਜਵਾਨਾਂ ਵਿਚ ਖੁਦ-ਮੁਖਤਾਰੀ ਦਾ ਰੁਹਜਾਨ ਆ ਜਾਂਦਾ ਹੈ, ਅਤੇ ਉਹ ਮਾਪਿਆਂ ਨਾਲੋਂ ਆਪਣੇ ਮਾਹੌਲ ਦਾ ਅਸਰ ਵਧੇਰੇ ਕਬੂਲ ਕਰਦੇ ਹਨ। ਪਤਿਤ ਮਾਹੌਲ ਵਿਚ ਜਾਕੇ ਉਹ ਬਹੁਤੀ ਦੇਰ ਸਿਖੀ ਰਹੁਰੀਤ ਸੰਭਾਲ ਨਹੀਂ ਸਕਦੇ। ਇਸ ਸਟੇਜ ਤੇ ਬਚਿਆਂ ਨੂੰ ਸਹਾਇਤਾ ਦੀ ਲੋੜ ਹੈ। ਇਸੇ ਕਾਰਨ ਇਨ੍ਹਾਂ ਕੈਂਪਾਂ ਵਿਚ ਜਿਆਦਾਂ ਤਰ ਬਚੇ ਹਾਈ/ਹਾਇਰ ਸੈਕੰਡਰੀ ਕਲਾਸਾਂ ਜਾਂ ਕਾਲਜ ਪਧਰ ਦੇ ਹੋਣਗੇ।

## ਕੈਂਪਾਂ ਦਾ ਮਨੋਰਥ

ਮਨੋਰਥ ਤਾਂ ਗੁਰਮਤਿ ਪਰਚਾਰ ਰਾਹੀਂ ਗੁਰਸਿਖ ਰਹਿਣੀ ਸਹਿਣੀ ਲਈ ਭਾਵਨਾ ਪੈਦਾ ਕਰਨਾ ਹੈ। ਸੰਖੇਪ ਤੌਰ ਤੇ ਵਿਸ਼ੇਸ਼ ਪਖ ਇਹ ਹਨ :–

1. ਨੌਜਵਾਨਾਂ ਨੂੰ ਗੁਰਮਤਿ ਅਤੇ ਸਿਖੀ ਰਹੁਰੀਤ ਬਾਰੇ ਜਾਣਕਾਰੀ ਦੇਣਾ, ਤਾਂਕਿ ਉਹ ਆਪਣਾ ਵਿਰਸਾ ਸਮਝ ਸਕਣ ਅਤੇ ਇਸ ਵਿਚ ਫਖਰ ਮਹਿਸੂਸ ਕਰਨ।

2. ਅਧਿਆਪਕਾਂ ਦਾ ਧਿਆਨ ਸਿਖ ਵਿਦਿਅਕ ਅਦਾਰਿਆਂ ਵਿਚ ਸਿਖ ਧਰਮ ਪ੍ਰਤੀ ਜ਼ਿੰਮੇਵਾਰੀ ਵਲ ਦਿਵਾਉਣਾ, ਅਤੇ ਪ੍ਰੇਰਨਾ ਦੇਣੀ ਕਿ ਉਹ ਬਚਿਆਂ ਦੀਆਂ ਧਾਰਮਿਕ ਲੋੜਾਂ ਪੂਰੀਆਂ ਕਰਨ, ਅਤੇ ਅਛੀ ਮਿਸਾਲ ਬਣ ਕੇ ਸਿਖੀ ਰਹੁਰੀਤ ਤੇ ਪਹਿਰਾ ਦੇਣ।

3. ਪ੍ਰਬੰਧਕਾਂ ਨੂੰ ਪ੍ਰੇਰਨਾ ਕਿ ਉਹ ਆਪਣੇ ਅਦਾਰਿਆਂ ਵਿਚ ਸਿਖੀ ਮਾਹੌਲ ਪੈਦਾ ਕਰਨ ਲਈ ਲੋੜੀਂਦੇ ਯਤਨ ਕਰਨ। ਅਧਿਆਪਕ ਅੰਦਰੋਂ ਤੇ ਬਾਹਰੋਂ ਪਕੇ ਸਿਖ ਹੋਣ। ਸਿਖੀ ਚਿੰਨ੍ਹਾਂ ਦੀ ਬੇਅਦਬੀ ਦੀ ਆਗਿਆ ਨਹੀਂ ਹੋਣੀ ਚਾਹੀਦੀ। ਅਦਾਰਿਆਂ ਵਿਚ ਧਰਮ ਵਿਦਿਆ ਦਾ ਪ੍ਰਬੰਧ, ਅਤੇ ਲਾਇਬ੍ਰੇਰੀ ਵਿਚ ਸਿਖ ਸਾਹਿਤ ਹੋਣਾ ਬਹੁਤ ਜ਼ਰੂਰੀ ਹੈ। ਵਿਦਿਆ ਪ੍ਰਨਾਲੀ ਵਿਚ ਧਰਮ ਵਿਦਿਆ ਦਾ ਪੀਰੀਅਡ ਜ਼ਰੂਰ ਹੋਵੇ। ਰੋਜ਼ਾਨਾ ਪਰੇਅਰ (Prayer) ਅਤੇ ਮੌਰਨਿੰਗ ਅਸੈਂਬਲੀ (morning assembly) ਬਹੁਤ ਸਹਾਈ ਹੋ ਸਕਦੀਆਂ ਹਨ। ਬਚਿਆਂ ਲਈ ਯੂਨੀਫਾਰਮ ਜਿਸ ਤੋਂ ਸਿਖੀ ਰੂਪ ਜਾਗਰੂਪ ਹੋ ਸਕੇ, ਵਿਚਾਰ ਗੋਚਰੀ ਹੈ। ਇਸ ਲਈ ਬਚਿਆਂ ਤੇ ਮਾਪਿਆਂ ਨੂੰ ਪ੍ਰੇਰਿਆ ਜਾ ਸਕਦਾ ਹੈ। ਗਾਹੇ ਬਗਾਹੇ ਗੁਰਮਤਿ ਸਮਾਗਮ ਹੁੰਦੇ ਰਹਿਣੇ ਚਾਹੀਦੇ ਹਨ। ਦਸਤਾਰ ਤਾਂ ਹਰ ਸੂਰਤ ਵਿਚ ਲਾਜ਼ਮੀ ਕਰਾਰ ਦਿਤੀ ਜਾਣੀ ਚਾਹੀਦੀ ਹੈ। ਗੁਰੂ ਪੰਥ ਪ੍ਰਬੰਧਕਾਂ ਪਾਸੋਂ ਸਿਖੀ ਜੀਵਨ ਅਤੇ ਅਛੇ ਮਾਡਲ ਦੀ ਆਸ ਰਖਦਾ ਹੈ। ਪੰਥ ਦੀ ਚੜ੍ਹਦੀ ਕਲਾ ਲਈ ਉਹਨਾਂ ਨੂੰ ਮੂਹਰੇ ਲਗਣਾ ਚਾਹੀਦਾ ਹੈ।

4. ਧਰਮ ਵਿਦਿਆ ਲਈ ਯੋਗਤਾਵਾਨ ਅਧਿਆਪਕਾਂ ਦੀ ਨਿਯੁਕਤੀ। ਉਨ੍ਹਾਂ ਦਾ ਗ੍ਰੇਡ ਦੂਸਰੇ ਅਧਿਆਪਕਾਂ ਤੋਂ ਘਟ ਨਹੀਂ ਹੋਣਾ ਚਾਹੀਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਅਤੇ ਹੋਰ ਅਦਾਰਿਆਂ ਤੋਂ ਲੋੜ ਅਨੁਸਾਰ ਸਹਾਇਤਾ ਲਈ ਜਾ ਸਕਦੀ ਹੈ।

5. ਕੈਂਪਰਜ਼ ਦੇ ਮਾਪਿਆਂ ਨਾਲ ਸੰਪਰਕ ਕਰਨਾ, ਅਤੇ ਉਹਨਾਂ ਨੂੰ ਘਰ ਵਿਚ ਸਿਖੀ ਮਾਹੌਲ ਪੈਦਾ ਕਰਨ ਲਈ ਉਤਸ਼ਾਹਿਤ ਕਰਨਾ।

6. ਸਕੂਲਾਂ/ਕਾਲਜਾਂ ਵਿਚ ਲਾਇਬ੍ਰੇਰੀਆਂ ਕਾਇਮ ਕਰਨ ਅਤੇ ਸਿਖ ਸਾਹਿਤ ਉਪਲਬਧ ਕਰਨ ਲਈ ਪ੍ਰੇਰਨਾ।

7. ਹਰ ਅਦਾਰੇ ਵਿਚ ਵਿਦਿਆਰਥੀਆਂ ਦੀ ਕਲਬ (ਸਿਖ ਸਟਡੀ ਸਰਕਲ) ਕਾਇਮ ਕਰਨਾ ਜੋ ਗੁਰਮਤਿ ਸਮਾਗਮ, ਗੁਰਮਤਿ ਮੁਕਾਬਲੇ, ਨਗਰ ਕੀਰਤਨ ਆਦਿ

ਕਰਦੀ ਰਹੇ। ਪ੍ਰਬੰਧ ਵਿਦਿਆਰਥੀ ਕਰਨ ਅਧਿਆਪਕ ਤੇ ਮੈਨੇਜਮੈਂਟਾਂ ਅਗਵਾਈ ਦੇਣ।

## ਕੈਂਪ ਕਿਥੇ ਲਗਣ

ਆਮ ਤੌਰ ਤੇ ਕੈਂਪ ਸਕੂਲ ਜਾਂ ਕਾਲਜ ਦੇ ਕੈਂਪਸ ਤੇ ਹੀ ਲਗਣਾ ਚਾਹੀਦਾ ਹੈ ਤਾਂ ਜੁ ਕਾਲਜ ਦੇ ਸਾਰੇ ਵਿਦਿਆਰਥੀ ਸੰਪਰਕ ਵਿਚ ਆ ਸਕਣ। ਸਭ ਤੋਂ ਸੌਖਾ ਇਹੀ ਰਹੇਗਾ। ਇਸ ਨਾਲ ਟ੍ਰਾਂਸਪੋਰਟ ਦਾ ਖਰਚਾ ਬਚ ਜਾਵੇਗਾ, ਅਤੇ ਬਚਿਆਂ ਤੋਂ ਇਲਾਵਾ ਮਾਪਿਆਂ ਦੀ ਸ਼ਮੂਲੀਅਤ ਆਸਾਨ ਹੋ ਜਾਵੇਗੀ। ਪ੍ਰੰਤੂ ਜੇ ਕੈਂਪਸ ਉਪਰ ਲੁੜੀਂਦੀਆਂ ਸਹੂਲਤਾਂ ਨਾ ਹੋਣ, ਤਾਂ ਕੋਈ ਨੇੜੇ ਦੀ ਯੋਗ ਥਾਂ ਚੁਣੀ ਜਾ ਸਕਦੀ ਹੈ। ਹੇਠ ਲਿਖੀਆਂ ਸਹੂਲਤਾਂ ਜ਼ਰੂਰੀ ਹਨ।

- ਬਚਿਆਂ ਦੀ ਰਿਹਾਇਸ਼ ਦਾ ਪ੍ਰਬੰਧ
- ਲੰਗਰ ਦਾ ਪ੍ਰਬੰਧ
- ਅਸ਼ਨਾਨ ਤੇ ਸੌਚ ਪਾਣੀ ਦਾ ਪ੍ਰਬੰਧ
- ਪੀਣ ਦਾ ਪਾਣੀ
- ਰੋਸ਼ਨੀ, ਅਤੇ ਪਖੇ (ਗਰਮੀਆਂ ਵਿਚ)
- ਸਵੇਰੇ ਸ਼ਾਮ ਦੀਵਾਨ ਦਾ ਪ੍ਰਬੰਧ

## ਕੈਂਪਾਂ ਦਾ ਪ੍ਰਬੰਧ ਕੌਣ ਕਰੇ

ਕੇਂਦਰੀ ਪਧਰ ਤੇ ਵਿਉਂਤਬੰਦੀ ਗੁਰਮਤਿ ਚੇਤਨਾ ਲਹਿਰ ਦੀ ਸਟੀਅਰਿੰਗ ਕਮੇਟੀ ਕਰ ਰਹੀ ਹੈ। ਜਿਸ ਵਿਚ ਸਰਪਰਸਤ ਤੇ ਸਹਿਯੋਗੀ ਸੰਸਥਾਵਾਂ ਦੇ ਮੁਖੀਏ ਤੇ ਅਧਿਕਾਰੀ ਸ਼ਾਮਲ ਹਨ। ਹੋਰ ਕੁਝ ਵਿਦਵਾਨ ਤੇ ਆਰਗੇਨਾਈਜ਼ਰਜ਼ ਸਹਿਯੋਗ ਦੇ ਰਹੇ ਹਨ।

- ਜ਼ਿਲਾ ਪਧਰ ਤੇ ਹਰ ਜ਼ਿਲੇ ਵਿਚ ਆਰਗੇਨਾਈਜ਼ਰਜ਼ (ਸੰਚਾਲਕ ਕਮੇਟੀ) ਦੀ ਸਥਾਪਨਾ ਜਿਸ ਦੇ ਮੈਂਬਰ ਪੰਜ ਜਾਂ ਵਧ ਹੋ ਸਕਦੇ ਹਨ। ਜ਼ਿਆਦਾ ਹੋਣ ਤਾਂ ਚੰਗਾ ਹੀ ਹੈ। ਉਨ੍ਹਾਂ ਵਿਚ ਬਹੁਤੇ ਸਕੂਲਾਂ/ਕਾਲਜਾਂ ਦੇ ਪ੍ਰਿੰਸੀਪਲ ਹੋਣਗੇ। ਹੋਰ ਵੀ ਮੁਖੀ ਸਜਣ ਜੋ ਲਹਿਰ ਵਿਚ ਦਿਲਚਸਪੀ ਰਖਦੇ ਹਨ, ਇਸ ਕਮੇਟੀ ਵਿਚ ਜ਼ਰੂਰ ਸ਼ਾਮਲ ਹੋਣ। ਸਥਾਨਕ ਪਰਚਾਰ ਸੰਸਥਾਵਾਂ ਦੇ ਸਰਗਰਮ ਮੈਂਬਰ ਨਾਲ ਰਲਾਏ ਜਾਣ। ਇਨ੍ਹਾਂ ਦੇ ਕਾਰਜ ਖੇਤਰ ਵਿਚ ਸ਼ਾਮਲ ਹੈ -
- ਸਕੂਲਾਂ/ਕਾਲਜਾਂ ਦੀਆਂ ਲਿਸਟਾਂ ਮੁਹਈਆ ਕਰਨਾ।
- ਕੈਂਪਾਂ ਲਈ ਮਾਡਲ/ਮੈਨੂਅਲ ਤਿਆਰ ਕਰਨਾ
- ਜ਼ਿਲਾ ਸੰਚਾਲਕ ਕਮੇਟੀਆਂ ਦੇ ਮੈਂਬਰਾਂ ਲਈ ਕੈਂਪ ਲਗਾਉਣਾ।

- ਕੈਂਪਾਂ ਦੇ ਟੀਚੇ ਤਜਵੀਜ਼ ਕਰਨੇ।

ਗੁਰਮਤਿ ਚੇਤਨਾ ਲਹਿਰ ਖਾਲਸਾ ਜੀ ਦੇ 300 ਸਾਲਾ ਜਨਮ ਦਿਨ ਨੂੰ ਸਮਰਪਿਤ ਹੈ। ਇਸ ਲਈ ਵੈਸਾਖੀ 1999 ਤੋਂ ਪਹਿਲਾਂ ਹਰ ਖਾਲਸਾ ਕਾਲਜ/ਸਕੂਲ ਵਿਚ ਕੈਂਪ ਲਗ ਜਾਣੇ ਚਾਹੀਦੇ ਹਨ। ਇਸ ਮਕਸਦ ਦੀ ਪੂਰਤੀ ਲਈ ਹਰ ਜ਼ਿਲੇ ਵਿਚ ਹੇਠ ਲਿਖੇ ਅਨੁਸਾਰ 25 ਕੈਂਪ ਲਗਣੇ ਚਾਹੀਦੇ ਹਨ -

| | | |
|---|---|---|
| 1996 | - | 5 ਕੈਂਪ |
| 1997 | - | 10 |
| 1998 | - | 10 |

ਕੁਝ ਕੈਂਪ ਇਲਾਕਾਈ ਪਧਰ ਤੇ ਵੀ ਲਗਣਗੇ। ਕੁਲ ਕੈਂਪਾਂ ਦੀ ਗਿਣਤੀ ਵੈਸਾਖੀ 1999 ਤਕ ਲਗਭਗ 500 ਹੋ ਜਾਵੇਗੀ।

- ਕੈਂਪਾਂ ਲਈ ਮੈਨੂਅਲ ਤਿਆਰ ਕਰਨਾ ਜਿਸ ਵਿਚ ਕੈਂਪਾਂ ਦੀ ਸਿਖਿਆ ਪਰਨਾਲੀ ਅਤੇ ਵਖਿਆਨਾ ਦੇ ਟੈਕਸਟ (text) ਹੋਣਗੇ। ਇੰਸਟੀਚਿਊਟ ਔਫ ਸਿਖ ਸਟਡੀਜ਼ ਇਹ ਸੇਵਾ ਕਰੇਗੀ।
- ਵਿਆਖਿਆਕਾਰਾਂ ਦੇ ਪ੍ਰਬੰਧ ਵਿਚ ਸਹਾਇਤਾ।
- ਕੇਂਦਰੀ ਪਧਰ ਤੇ ਤਾਲਮੇਲ, ਮਸ਼ਵਰਾ ਅਤੇ ਲੋੜੀਂਦੀ ਸਹਾਇਤਾ।
- ਲਹਿਰ ਦੀ ਪ੍ਰਗਤੀਆਂ ਦਾ ਲੇਖਾ ਜੋਖਾ।

## ਜ਼ਿਲਾ ਸੰਚਾਲਕ ਕਮੇਟੀਆਂ (Distt Organising Committees)

ਇਹ ਕਮੇਟੀਆਂ ਹੇਠ ਲਿਖੀਆਂ ਜ਼ਿੰਮੇਵਾਰੀਆਂ ਨਿਭਾਉਣਗੀਆਂ :-

- ਜ਼ਿਲੇ ਦੇ ਸਮੂਹ ਪ੍ਰਿੰਸੀਪਲ ਸਾਹਿਬਾਨ ਦੀ ਮੀਟਿੰਗ।
- ਕੈਂਪਾਂ ਬਾਰੇ ਸਕੂਲਾਂ/ਕਾਲਿਜਾਂ ਦੀ ਸਾਲ ਵਾਰ ਚੋਣ; ਅਤੇ ਕੈਂਪਾਂ ਦੀਆਂ ਤਾਰੀਖਾਂ ਨੀਯਤ ਕਰਨਾ, ਪ੍ਰਿੰਸੀਪਲ ਸਾਹਿਬਾਨ ਦੀ ਸਲਾਹ ਨਾਲ।
- ਕੈਂਪ ਤੋਂ ਲਗਭਗ ਦੋ ਹਫਤੇ ਪਹਿਲਾਂ, ਪ੍ਰਿੰਸੀਪਲ, ਸਟਾਫ ਅਤੇ ਪ੍ਰਬੰਧਕਾਂ ਨਾਲ ਸੰਪਰਕ ਕਰਨਾ, ਉਨ੍ਹਾਂ ਦਾ ਪਤਿਤਪੁਣੇ ਦੀ ਸਮਸਿਆ ਅਤੇ ਸਿਖ ਵਿਦਿਅਕ ਅੰਦਾਰਿਆਂ ਦੀ ਜ਼ਿੰਮੇਵਾਰੀ ਵਲ ਧਿਆਨ ਦਿਵਾਉਣਾ, ਅਤੇ ਉਹਨਾਂ ਨੂੰ ਕੈਂਪ ਲਗਾਉਣ ਲਈ ਪ੍ਰੇਰਤ ਕਰਨਾ।
- ਲੋੜ ਅਨੁਸਾਰ ਵਿਆਖਿਆਕਾਰਾਂ ਦੇ ਪ੍ਰਬੰਧ ਵਿਚ ਸਹਾਇਤਾ।
- ਕੈਂਪਾਂ ਦੀ ਕਾਮਯਾਬੀ ਲਈ ਹਰ ਕਿਸਮ ਦੀ ਸਹਾਇਤਾ ਪ੍ਰਿੰਸੀਪਲ ਸਾਹਿਬ ਨੂੰ ਦੇਣਾ।
- ਕੈਂਪਾਂ ਵਿਚ ਵੰਡਿਆ ਜਾਣ ਵਾਲਾ ਸਾਹਿਤ, ਅਤੇ ਹੋਰ ਲੋੜੀਂਦੇ ਸਾਮਾਨ (ਗੁਰਮਿਤ ਕਿਟ ਆਦਿ) ਦਾ ਪ੍ਰਬੰਧ।

- ਪ੍ਰਿੰਸੀਪਲ ਸਾਹਿਬਾਨ ਅਤੇ ਪ੍ਰਬੰਧਕਾਂ ਨਾਲ ਸੰਪਰਕ ਰਖਣਾ, ਅਤੇ ਕੈਂਪਾਂ ਦੇ ਸਾਰੇ ਮਨੋਰਥਾਂ ਦੀ ਪੂਰਤੀ ਲਈ ਪ੍ਰੇਰਨਾ ਅਤੇ ਯਤਨ ਕਰਦੇ ਰਹਿਣਾ।
- ਪੈਰਵੀ (Follow-up) :- ਇਹ ਵੇਖਣਾ ਕਿ ਆਰੰਭ ਕੀਤੇ ਹੋਏ ਕੰਮ ਚਲਦੇ ਰਹਿਣ, ਅਤੇ ਯੋਜਨਾਵਾਂ ਸਫਲ ਹੋਣ। ਸਾਰੀਆਂ ਧਿਰਾਂ ਵਿਚ ਉਤਸ਼ਾਹ ਬਣਿਆ ਰਹਿਣਾ ਚਾਹੀਦਾ ਹੈ।

## ਵਿਦਿਅਕ ਅਦਾਰੇ (ਸਕੂਲ/ਕਾਲਜ)

ਵਾਸਤਵ ਵਿਚ ਕੈਂਪ ਲਾਉਣ ਤੇ ਚਲਾਉਣ ਦੀ, ਅਤੇ ਕੈਂਪਾਂ ਦੇ ਮਨੋਰਥਾਂ ਦੀ ਪੂਰਤੀ ਲਈ ਯੋਗ ਅਤੇ ਅਸਰਦਾਰ ਕਾਰਵਾਈ ਸਬੰਧੀ ਜ਼ਿੰਮੇਵਾਰੀ ਇਨ੍ਹਾਂ ਅਦਾਰਿਆਂ ਸਿਰ ਹੀ ਹੈ। ਕੁਝ ਆਈਟਮ ਹੇਠਾਂ ਦਰਜ ਹਨ :-

- ਜਿਲਾ ਸੰਚਾਲਕ ਕਮੇਟੀ ਦੀ ਬੇਨਤੀ ਉਪਰ ਸਟਾਫ ਦੀ ਪ੍ਰਬੰਧਕ ਕਮੇਟੀ ਦੀ, ਅਤੇ ਮਾਪਿਆਂ ਦੀ ਮੀਟਿੰਗ ਬੁਲਾਉਣਾ, ਤੇ ਉਸਦਾ ਪ੍ਰਬੰਧ ਕਰਨਾ।
- ਕੈਂਪ ਲਈ ਵਿਦਿਆਰਥੀਆਂ ਦੀ ਚੋਣ।
- ਕੈਂਪ ਲਈ ਲੈਕਚਰ ਹਾਲ ਦਾ ਪ੍ਰਬੰਧ ਕਰਨਾ।
- ਕੈਂਪਰਜ਼ ਦੀ ਰਿਹਾਇਸ਼ ਦਾ ਪ੍ਰਬੰਧ।
- ਲੰਗਰ ਦਾ ਪ੍ਰਬੰਧ, ਚਾਹ, ਪੀਣ ਦਾ ਪਾਣੀ ਆਦਿ।
- ਲਾਊਡ ਸਪੀਕਰ ਆਦਿ (ਜੇ ਲੋੜ ਹੋਵੇ)।
- ਵਿਖਆਨਾਂ ਲਈ ਬੁਲਾਰੇ। ਇਹ ਜ਼ਿਆਦਾ ਸੰਬੰਧਤ ਅਦਾਰੇ ਦੇ ਅਧਿਆਪਕਾਂ ਵਿਚੋਂ ਹੀ ਹੋਣਗੇ। ਬਾਹਰੋਂ ਵੀ ਸਦੇ ਜਾ ਸਕਦੇ ਹਨ। ਲੈਕਚਰਾਂ ਦੀ ਲਿਸਟ, ਅਤੇ ਉਹਨਾਂ ਦਾ ਟੈਕਸਟ ਛਪ ਚੁਕੇ ਹਨ।
- ਕੈਂਪ ਦੌਰਾਨ ਸਵੇਰੇ ਸ਼ਾਮ ਦੇ ਦੀਵਾਨਾਂ ਲਈ ਗ੍ਰੰਥੀ, ਰਾਗੀਆਂ, ਅਤੇ ਕਥਾਕਾਰਾਂ ਦਾ ਪ੍ਰਬੰਧ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੂਰੀ ਮਰਯਾਦਾ ਤੇ ਅਦਬ ਸਹਿਤ ਪ੍ਰਕਾਸ਼ ਤੇ ਸੇਵਾ, ਕੜਾਹ ਪ੍ਰਸ਼ਾਦ ਆਦਿ।
- ਕੈਂਪਾਂ ਦੇ ਪਹਿਲਾਂ ਦਸੇ ਮਨੋਰਥਾਂ ਦੀ ਪੂਰਤੀ ਲਈ ਮੁਅੱਸਰ ਕਦਮ।
- ਗੁਰਮਤਿ ਚੇਤਨਾ ਲਹਿਰ ਨੂੰ ਆਪਣੇ ਵਿਦਿਆਲੇ ਵਿਚ ਅਤੇ ਆਸ ਪਾਸ ਦੇ ਇਲਾਕੇ ਵਿਚ ਚਲਦੇ ਰਖਣਾ।
- ਕੈਂਪਰਜ਼ ਲਈ ਗੁਰਮਤਿ ਕਿਟਾਂ ਦਾ ਪ੍ਰਬੰਧ। (ਗੁਟਕਾ, ਦਸਤਾਰ, ਕਿਰਪਾਨ, ਲਿਟ੍ਰੇਚਰ)

## ਮਾਪੇ

ਲਹਿਰ ਦੀ ਅਤੇ ਕੈਂਪਾਂ ਦੀ ਸਫਲਤਾ ਵਿਚ ਮਾਪਿਆਂ ਦਾ ਵਡਾ ਰੋਲ ਹੈ।

- ਮਾਪੇ ਬਚਿਆਂ ਨੂੰ ਕੈਂਪਾਂ ਵਿਚ ਸ਼ਮੂਲੀਅਤ ਲਈ ਪ੍ਰੇਰਨ।
- ਬਚਿਆਂ ਨੂੰ ਗੁਰਮਤਿ ਅਤੇ ਸਿਖੀ ਰਹੁਰੀਤ ਧਾਰਨ ਕਰਨ ਲਈ ਉਤਸਾਹਿਤ ਕਰਨ ਅਤੇ ਇਸ ਵਿਚ ਪਰਪੱਕ ਹੋਣ ਵਿਚ ਸਹਾਇਤਾ ਕਰਨ।
- ਘਰ ਵਿਚ ਸਿਖੀ ਮਾਹੌਲ ਪੈਦਾ ਕਰਨ।
- ਪ੍ਰਿੰਸੀਪਲ ਸਾਹਿਬ ਨੂੰ ਪੂਰਾ ਸਹਿਯੋਗ ਦੇਣ।

ਇਹ ਸਮੁਚਾ ਪ੍ਰੋਗ੍ਰਾਮ ਸ੍ਰੀ ਅਕਾਲਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਚਲ ਰਿਹਾ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਗਵਾਈ ਤੋਂ ਇਲਾਵਾ ਖੁਲੇ ਦਿਲ ਨਾਲ ਮਾਇਆ ਅਤੇ ਗੁਰਦੁਆਰਿਆਂ ਦੀਆਂ ਸਭ ਸਹੂਲਤਾਂ ਦੇ ਰਹੀ ਹੈ। ਮੈਨੂਅਲ ਅਤੇ ਹੋਰ ਲਿਟ੍ਰੇਚਰ ਛਪਾਉਣ ਦਾ ਕੁਲ ਖਰਚਾ ਸ਼੍ਰੋਮਣੀ ਕਮੇਟੀ ਵਲੋਂ ਹੋ ਰਿਹਾ ਹੈ। ਗੁਰਮਤਿ ਕਿੱਟਾਂ ਦੇਣ ਦਾ ਵੀ ਭਰੋਸਾ ਦਿਵਾਇਆ ਗਿਆ ਹੈ। ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਇਹ ਕਿੱਟਾਂ ਗੁਰਦੁਆਰਿਆਂ ਵਿਚ ਅਪੀਲ ਕਰਕੇ ਸੰਗਤਾਂ ਵਲੋਂ ਆਉਣ। ਇਸ ਪ੍ਰੋਗ੍ਰਾਮ ਵਿਚ ਸੰਗਤਾਂ ਦੀ ਸ਼ਮੂਲੀਅਤ ਜ਼ਰੂਰੀ ਹੈ।

ਦਮਦਮੀ ਟਕਸਾਲ ਨੇ ਭਰੋਸਾ ਦਿਵਾਇਆ ਹੈ, ਕਿ ਉਹ ਕਿੱਟਾਂ ਦੀ ਸਪਲਾਈ ਵਿਚ ਯੋਗਦਾਨ ਪਾਉਣਗੇ, ਅਤੇ ਕੈਂਪਾਂ ਵਿਚ ਕਥਾ, ਕੀਰਤਨ ਦੀ ਸੇਵਾ ਵੀ ਕਰਨਗੇ। ਆਪਣੇ ਪਰਚਾਰ ਵਹੀਰਾਂ ਵਿਚ ਆਮ ਸਿਖ ਸੰਗਤਾਂ ਨੂੰ ਗੁਰਮਤਿ ਚੇਤਨਾ ਲਹਿਰ ਨਾਲ ਜੋੜਨਗੇ। ਸੰਚਾਲਕ ਇਸ ਪੇਸ਼ਕਸ਼ ਤੋਂ ਜ਼ਰੂਰ ਲਾਭ ਉਠਾਉਣ। ਇੰਸਟੀਚਿਊਟ ਔਫ਼ ਸਿਖ ਸਟਡੀਜ਼, ਆਪਣੇ ਸਕਤਰ ਅਤੇ ਮੈਂਬਰਾਂ ਰਾਹੀਂ, ਤਾਲਮੇਲ ਅਤੇ ਲਹਿਰ ਦੇ ਸੰਗਠਨ ਦੀ ਸੇਵਾ ਨਿਭਾ ਰਹੀ ਹੈ। ਗੁਰੂ ਗੋਬਿੰਦ ਸਿੰਘ ਸਟਡੀ ਸਰਕਲ, ਇੰਸਟੀਚਿਊਟ ਨਾਲ ਮੋਢੇ ਨਾਲ ਮੋਢਾ ਜੋੜਕੇ ਸੇਵਾ ਕਰ ਰਹੀ ਹੈ। ਸਰਕਲ ਦੇ ਨਿਸ਼ਕਾਮ ਸੇਵਕ ਕਈ ਸਾਲਾ ਤੋਂ ਕੈਂਪਾਂ ਦੀ ਸੇਵਾ ਕਰਦੇ ਚਲੇ ਆ ਰਹੇ ਹਨ, ਅਤੇ ਗੁਰਮਤਿ ਦੀ ਸ਼ਮਾ ਜਗਾਈ ਰਖੀ ਹੈ। ਪੰਥ ਦੀਆਂ ਹੋਰ ਵੀ ਸਾਰੀਆਂ ਸੰਸਥਾਵਾਂ ਪੂਰਾ ਸਹਿਯੋਗ ਦੇ ਰਹੀਆਂ ਹਨ। ਲਹਿਰ ਦੀ ਕਾਮਯਾਬੀ ਲਈ ਮਾਹੌਲ ਬਹੁਤ ਅਛਾ ਹੈ। ਸੰਗਤਾਂ ਨੂੰ ਇਸ ਦਾ ਲਾਭ ਉਠਾਉਣਾ ਚਾਹੀਦਾ ਹੈ, ਅਤੇ ਹੁਮ ਹੁਮਾ ਕੇ ਇਸ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਪੰਥ ਦੀ ਚੜ੍ਹਦੀ ਕਲਾ ਲਈ ਯੋਗਦਾਨ ਪਾਉਣਾ ਹਰ ਸਿਖ ਦਾ ਫਰਜ਼ ਹੈ।

## ਕੈਂਪ ਕਦੋਂ ਲਗਣ

ਸਾਲਵਾਰ ਟੀਚੇ ਦਸੇ ਜਾ ਚੁਕੇ ਹਨ। ਚੁਣੇ ਗਏ ਅਦਾਰਿਆ ਵਿਚ ਕੈਂਪਾ ਦੀਆ ਤਾਰੀਖਾ ਜ਼ਿਲਾ ਸੰਚਾਲਕ ਕਮੇਟੀਆਂ, ਪ੍ਰਿੰਸੀਪਲ ਸਾਹਿਬ ਦੀ ਸਲਾਹ ਨਾਲ ਨੀਯਤ ਕਰਨਗੀਆਂ। ਕੈਂਪ ਤਿੰਨ ਦਿਨ ਦਾ ਤਜਵੀਜ਼ ਕੀਤਾ ਗਿਆ ਹੈ। ਸ਼ੁਕਰ, ਸ਼ਨਿਚਰ ਅਤੇ ਐਤਵਾਰ ਜ਼ਿਆਦਾ ਠੀਕ ਜਾਪਦੇ ਹਨ। ਬਚੇ ਇਕ ਦਿਨ ਪਹਿਲਾਂ (ਵੀਰਵਾਰ) ਸ਼ਾਮ ਨੂੰ ਜ਼ਰੂਰ ਰੀਪੋਰਟ ਕਰਨ, ਤਾਂਕਿ ਉਹ ਵੀਰਵਾਰ ਸ਼ਾਮ ਦੇ ਦੀਵਾਨ ਵਿਚ ਸ਼ਾਮਲ ਹੋ ਸਕਣ, ਅਤੇ ਉਨ੍ਹਾਂ ਨੂੰ ਪ੍ਰੋਗ੍ਰਾਮ ਦੀ ਜਾਣਕਾਰੀ ਦਿਤੀ ਜਾ ਸਕੇ। ਇਕ ਦਿਨ ਪਹਿਲਾਂ ਸ਼ਾਮ ਨੂੰ ਆਉਣਾ ਇਸ ਲਈ ਵੀ ਜ਼ਰੂਰੀ ਹੈ ਕਿ ਅਗਲੇ ਦਿਨ (ਸ਼ੁਕਰਵਾਰ) ਨੂੰ ਕੈਂਪ ਦਾ ਪ੍ਰੋਗ੍ਰਾਮ ਸੁਵਖਤੇ ਸ਼ੁਰੂ ਕੀਤਾ ਜਾ ਸਕੇ।

## ਵਿਆਖਿਆਨ

ਕੈਂਪ ਦੌਰਾਨ ਹੋਣ ਵਾਲੇ ਵਿਖਿਆਨਾਂ ਦੀ ਵਿਸ਼ੇ ਸੂਚੀ ਅਤੇ ਉਨ੍ਹਾ ਦੇ ਟੈਕਸਟ ਇਸ ਮੈਨੂਅਲ ਵਿਚ ਸ਼ਾਮਿਲ ਹਨ। ਸਕੂਲ/ਕਾਲਜ ਦੇ ਕਿਸੇ ਵੀ ਅਧਿਆਪਕ ਜਾਂ ਕਿਸੇ ਹੋਰ ਸਥਾਨਕ ਵਿਦਵਾਨ ਨੂੰ ਇਸ ਸੇਵਾ ਲਈ ਬੇਨਤੀ ਕੀਤੀ ਜਾ ਸਕਦੀ ਹੈ। ਜੇ ਸਹਾਇਤਾ ਦੀ ਲੋੜ ਹੋਵੇ, ਤਾਂ ਡਾ. ਖੜਕ ਸਿੰਘ ਕਨਵੀਨਰ, ਕੇਂਦਰੀ ਸਟੀਅਰਿੰਗ ਕਮੇਟੀ, 959-ਫੇਜ਼ 4, ਮੁਹਾਲੀ, ਚੰਡੀਗੜ੍ਹ - 160059 ਨੂੰ ਲਿਖਿਆ ਜਾਵੇ। ਫੋਨ ਨੰ. 670570 ਤੇ ਸੰਪਰਕ ਕੀਤਾ ਜਾ ਸਕਦਾ ਹੈ।

## ਰੋਜ਼ਾਨਾ ਦੀਵਾਨ :

ਕੈਂਪ ਦੌਰਾਨ ਸਵੇਰੇ ਸ਼ਾਮ ਧਾਰਮਕ ਦੀਵਾਨ ਲਗਣਗੇ। ਸ਼ਾਮ ਦੇ ਦੀਵਾਨ ਦਾ ਪ੍ਰੋਗ੍ਰਾਮ ਇਸ ਪ੍ਰਕਾਰ ਹੋਵੇਗਾ। ਵਕਤ ਮੌਸਮ ਅਨੁਸਾਰ ਬਦਲਦਾ ਰਹੇਗਾ।

ਕੀਰਤਨ : 45 ਮਿੰਟ

ਸ਼ਬਦ ਦੀ ਵਿਆਖਿਆ : 15 ਮਿੰਟ

ਪਾਠ ਰਹਿਰਾਸ

ਸੁਖ ਆਸਨ

ਕੀਰਤਨ ਸੋਹਿਲਾ,

ਅਰਦਾਸ

## ਸਵੇਰ ਦਾ ਦੀਵਾਨ

ਕੀਰਤਨ ਆਸਾ ਦੀ ਵਾਰ : 1 ਘੰਟਾ

ਸ਼ਬਦ ਦੀ ਵਿਆਖਿਆ : ਅੱਧਾ ਘੰਟਾ

ਅਰਦਾਸ

ਕੀਰਤਨ ਲਈ ਰਾਗੀ ਜਥੇ ਅਤੇ ਸ਼ਬਦ ਵਿਆਖਿਆ ਲਈ ਵਿਦਵਾਨਾਂ ਦਾ ਪ੍ਰਬੰਧ ਸਥਾਨਕ ਤੌਰ ਤੇ ਕੀਤਾ ਜਾਵੇ।

## ਵਧੀਕ ਆਈਟਮ

1. ਸ਼ਾਮ ਨੂੰ ਕੈਂਪਰਜ਼ ਲਈ ਖੇਡਾਂ ਦਾ ਪ੍ਰਬੰਧ ਗਤਕਾ, ਜੂਡੋ, ਆਦਿ
2. ਰੋਚਿਕ ਪ੍ਰੋਗਰਮ, ਜਿਹਾ ਕਿ ਕਵਿਤਾ ਪਾਠ, ਗੁਰਬਾਣੀ ਅੰਤਾਖਸ਼ਰੀ, ਆਦਿ ਹੋ ਸਕਣ, ਤਾਂ ਬਹੁਤ ਚੰਗਾ ਹੈ।

## ਨਗਰ ਕੀਰਤਨ

ਸਥਾਨਕ ਗੁਰਦੁਆਰਿਆਂ, ਅਤੇ ਹੋਰ ਸਿਖ ਸੰਸਥਾਵਾਂ ਦੇ ਸਹਿਯੋਗ ਨਾਲ ਨਗਰ ਕੀਰਤਨ ਦਾ ਪ੍ਰਬੰਧ ਕੀਤਾ ਜਾ ਸਕੇ, ਤਾਂ ਗੁਰਮਤ ਚੇਤਨਤਾ ਵਿਚ ਬਹੁਤ ਵਾਧਾ ਹੋ ਸਕਦਾ ਹੈ।

## ਪ੍ਰੂਣ ਪਤਰ

ਕੈਂਪ ਦੀ ਸਮਾਪਤੀ ਸਮੇਂ ਬੱਚੇ ਇਕ ਪ੍ਰਣ ਪਤਰ ਪੜ੍ਹਨਗੇ, ਜਿਸ ਵਿਚ ਉਹ ਪ੍ਰਤਿਗਿਆ ਕਰਨਗੇ ਕਿ ਉਹ ਅਗੇ ਤੋਂ ਗੁਰਮਤ ਦੇ ਧਾਰਨੀ ਰਹਿਣਗੇ।

## ਗੁਰਮਤਿ ਕਿਟ (Kit)

ਹਰ ਬੱਚੇ ਨੂੰ ਇਕ ਕਿੱਟ ਪ੍ਰਦਾਨ ਕੀਤੀ ਜਾਵੇਗੀ :-

- ਦਸਤਾਰ
- ਕਿਰਪਾਨ
- ਗੁਟਕਾ ਨਿਤਨੇਮ
- ਕੰਘਾ, ਕੜਾ
- ਕੈਂਪ ਮੈਨੂਅਲ ਤੇ ਹੋਰ ਲਿਟ੍ਰੇਚਰ।

## ਉਦਘਾਟਨ ਅਤੇ ਸਮਾਪਤੀ

ਕੈਂਪ ਦੇ ਆਰੰਭ ਸਮੇਂ ਸਵੇਰੇ ਉਦਘਾਟਨ ਦੀ ਰਸਮ ਜ਼ਰੂਰੀ ਹੈ। ਪ੍ਰਬੰਧਕ ਕਮੇਟੀ ਦੇ ਪਰਧਾਨ ਜਾਂ ਪ੍ਰਿੰਸੀਪਲ ਸਾਹਿਬ ਇਸਦੀ ਪ੍ਰਧਾਨਗੀ ਕਰਨ। ਕਿਸੇ ਸਥਾਨਕ ਪ੍ਰਤਿਸ਼ਠ ਹਸਤੀ ਨੂੰ ਇਸ ਸੇਵਾ ਲਈ ਬੇਨਤੀ ਕੀਤੀ ਜਾ ਸਕਦੀ ਹੈ। ਇਹ ਰਸਮ ਸੰਖੇਪ ਹੋਣੀ ਚਾਹੀਦੀ ਹੈ। ਸਮਾਂ ਅਧੇ/ਪੌਣੇ ਘੰਟੇ ਤੋਂ ਵਧ ਨਹੀਂ ਲਗਣਾ ਚਾਹੀਦਾ।

ਸਮਾਪਤੀ ਸਮਾਗਮ ਦੀ ਪਰਧਾਨਗੀ ਵੀ ਕਿਸੇ ਸਥਾਨਕ ਵਿਅਕਤੀ ਤੋਂ ਕਰਾਈ ਜਾਵੇ। ਇਸ ਵਿਚ ਬੱਚੇ ਸਮੂਹਕ ਤੌਰ ਤੇ ਪ੍ਰਣ ਲੈਣਗੇ, ਅਤੇ ਉਨ੍ਹਾਂ ਨੂੰ ਸਭਾਪਤੀ ਗੁਰਮਤਿ ਕਿਟਾਂ ਪ੍ਰਦਾਨ ਕਰਨਗੇ। ਪ੍ਰਧਾਨਗੀ ਭਾਸ਼ਨ ਤੋਂ ਉਪ੍ਰੰਤ ਇਹ ਸਮਾਗਮ ਸਮਾਪਤ ਹੋ ਜਾਵੇਗਾ। ਇਸਦੇ ਨਾਲ ਕੈਂਪ ਦੀ ਵੀ ਸਮਾਪਤੀ ਹੋ ਜਾਵੇਗੀ।

## ਮੁਲਅੰਕਣ

ਇਹ ਜ਼ਰੂਰੀ ਹੈ ਕਿ ਕੈਂਪ ਦੇ ਪ੍ਰਬੰਧ ਅਤੇ ਸਿਖਿਆ ਪ੍ਰਣਾਲੀ ਸੰਬੰਧੀ ਬਚਿਆਂ ਦੀ ਰਾਇ ਲਈ ਜਾਵੇ। ਇਸ ਮਕਸਦ ਲਈ ਇਕ ਲਿਖਤੀ ਪਰੋਫਾਰਮਾ ਦਿਤਾ ਜਾਵੇਗਾ, ਜੋ ਸਭ ਬਚੇ ਭਰਨਗੇ, ਅਤੇ ਆਪਣੀ ਰਾਇ ਅਤੇ ਨਵੇਂ ਸੁਝਾਓ ਲਿਖਣਗੇ, ਤਾਕਿ ਆਉਣ ਵਾਲੇ ਕੈਂਪਾਂ ਨੂੰ ਬਿਹਤਰ ਅਤੇ ਵਧੇਰੇ ਮੁਅੱਸਰ ਢੰਗ ਨਾਲ ਚਲਾਇਆ ਜਾ ਸਕੇ।

# ਸਿੱਖ ਧਰਮ

## ਨਵੇਂ ਯੁੱਗ ਦਾ ਧਰਮ

ਡਾ. ਹਰਨਾਮ ਸਿੰਘ ਸ਼ਾਨ

ਸਿੱਖ ਧਰਮ ਦੁਨੀਆਂ ਦੇ ਅੰਤਰ-ਰਾਸ਼ਟਰੀ ਪੱਧਰ ਤੇ ਮਾਨ-ਪਰਾਪਤ ਧਰਮਾਂ ਵਿੱਚੋਂ ਸਭ ਤੋਂ ਨਵਾਂ ਤੇ ਨਿਵੇਕਲਾ ਧਰਮ ਹੈ। ਇਸ ਦਾ ਜਨਮ ਪੰਜ ਦਰਿਆਵਾਂ ਦੀ ਧਰਤੀ, ਪੰਜਾਬ, ਵਿਚ ਅਜ ਤੋਂ ਪੰਜ ਕੁ ਸੌ ਵਰ੍ਹੇ ਪਹਿਲਾਂ, ਸ੍ਰੀ ਗੁਰੂ ਨਾਨਕ ਦੇਵ ਜੀ (1469-1539 ਈਸਵੀ) ਦੇ ਪਾਵਨ ਪਰਵੇਸ਼ ਨਾਲ ਹੋਇਆ ਸੀ। ਉਦੋਂ ਹਿੰਦੁਸਤਾਨ ਵਿਚ ਲੋਧੀ ਮੁਸਲਮਾਨਾਂ ਦਾ ਰਾਜ ਸੀ ਜੋ ਮੁਗ਼ਲਾਂ ਦੇ ਹੱਲੇ ਤੇ ਆਵੰਦ ਨਾਲ ਛੇਤੀ ਹੀ ਮੁਕ ਮਿਟ ਗਿਆ ਸੀ।

ਇਸ ਧਰਮ ਦੇ ਅਨੁਯਾਈਆਂ ਦੀ ਪਛਾਣ ਉਨ੍ਹਾਂ ਦੀ ਸਾਬਤ ਸੂਰਤ, ਧਾਰਮਕ ਚਿਨ੍ਹਾਂ ਅਤੇ ਪਹਿਰਾਵੇ ਤੋਂ ਇਕਦਮ ਸਹਿਜੇ ਹੀ ਹੋ ਜਾਂਦੀ ਹੈ। ਖ਼ਾਸ ਤੌਰ ਤੇ ਇਸ ਲਈ ਕਿ ਇਸ ਦੇ ਸਾਰੇ ਮਰਦ ਦਾੜ੍ਹੀ ਕੇਸ ਰਖਦੇ ਅਤੇ ਸੁੰਦਰ ਅਤੇ ਪਰਭਾਵਸ਼ਾਲੀ ਦਸਤਾਰਾਂ ਸਜਾਉਂਦੇ ਹਨ। ਇਨ੍ਹਾਂ ਦੇ ਨਾਵਾਂ ਨਾਲ 'ਸਿੰਘ' ਅਤੇ ਇਸਤ੍ਰੀਆਂ ਨਾਲ 'ਕੌਰ' ਉਨ੍ਹਾਂ ਦੇ ਧਾਰਮਕ ਉਪਨਾਵਾਂ ਵਜੋਂ ਬਚਪਨ ਤੋਂ ਹੀ ਲਗੇ ਹੁੰਦੇ ਹਨ।

ਸਤਿਗੁਰਾਂ ਦੇ ਨਾਮ-ਲੇਵਾ ਹੁਣ ਕੇਵਲ ਪੰਜਾਬ ਵਿਚ ਹੀ ਨਹੀਂ, ਲਗਭਗ ਸਾਰੇ ਸੰਸਾਰ ਵਿਚ ਵਸ-ਰਸ ਰਹੇ ਹਨ। ਜੀਵਨ ਦੇ ਨਵੇਂ ਤੇ ਹੋਣੀਆਂ -ਭਰਪੂਰ ਅਵਸਰਾਂ ਤੋਂ ਲਾਭ ਪਰਾਪਤ ਕਰਨ ਲਈ ਉਹ ਜਿਥੇ ਕਿਤੇ ਵੀ ਗਏ ਹਨ, ਆਪਣੇ ਵਿਸ਼ੇਸ਼ ਕੌਮੀ ਗੁਣ ਤੇ ਲਛਣ: ਸਤਿਗੁਰਾਂ ਦੀ ਅਦੁੱਤੀ ਜੀਵਨ ਫ਼ਿਲਾਸਫ਼ੀ; ਅਤੇ ਸ਼ਰਧਾ, ਪਿਆਰ ਤੇ ਇਕਸੁਰਤਾ ਵਾਲਾ ਵਿਸ਼ਵ-ਵਿਆਪੀ ਸੰਦੇਸ਼ ਆਪਣੇ ਨਾਲ ਲੈ ਗਏ ਹਨ। ਆਪਣੇ ਅਜਿਹੇ ਵਸਫ਼ਾਂ, ਸਿਆਣਪਾਂ ਅਤੇ ਸਿਦਕੀ-ਉੱਦਮੀ-ਮਿਹਨਤੀ ਉਦਾਰ-ਤੇ-ਮਿਲਣਸਾਰ ਸੁਭਾਅ ਸਦਕੇ, ਉਹ ਹਰ ਥਾਂ ਉੱਨਤ ਤੇ ਪਰਫੁੱਲਤ ਹੋ ਰਹੇ ਹਨ, ਅਤੇ ਸੋਭਾ ਤੇ ਸਤਿਕਾਰ ਪ੍ਰਾਪਤ ਕਰ ਰਹੇ ਹਨ। ਉਨ੍ਹਾਂ ਨੇ ਆਪਣੇ ਨਵੇਂ ਬਦੇਸ਼ੀ ਵਸੇਬਿਆਂ ਵਿਚ ਆਪਣੀਆਂ ਵਿਲੱਖਣ ਧਾਰਮਕ, ਸਮਾਜਕ ਤੇ ਸਭਿਆਚਾਰਕ ਸੰਸਥਾਵਾਂ ਵੀ ਕਾਇਮ ਕਰ ਲਈਆਂ ਹਨ ਜੋ, ਮੁੱਖ ਤੌਰ ਤੇ, ਗੁਰਦੁਆਰਿਆਂ ਜਾਂ ਗੁਰੂਘਰਾਂ ਦੇ ਸ਼ੁਭ ਨਾਉਂ ਹੇਠ ਥਾਉਂ ਥਾਂ ਸਥਾਪਿਤ ਹਨ। ਉਹ ਸੰਬੰਧਿਤ ਦੇਸਾਂ ਦੇ ਸਮਾਜਕ, ਸਭਿਆਚਾਰਕ, ਰਾਜਨੀਤਕ ਤੇ ਸ਼ਾਸ਼ਨਕ ਖੇਤਰਾਂ ਵਿਚ ਵੀ ਹਿੱਸਾ ਲੈ ਰਹੇ ਹਨ ਅਤੇ ਦਿਨੋਂ-ਦਿਨ ਵਧੇਰੇ ਮਸ਼ਹੂਰ ਤੇ ਮਕਬੂਲ ਹੋ ਕੇ, ਆਪਣੇ ਆਲੇ-ਦੁਆਲੇ ਨੂੰ ਵੀ ਆਪਣੇ ਸੁਭ ਗੁਣਾਂ ਨਾਲ ਪਰਭਾਵਿਤ ਕਰ ਰਹੇ ਹਨ; ਤੇ ਉਸ ਲਈ ਲਾਭਦਾਇਕ ਸਿਧ ਹੋ ਰਹੇ ਹਨ। ਇਉਂ ਨਿਆਰੇ ਸਰੂਪ ਤੇ ਅਨੂਠੀ ਸਪਿਰਿਟ ਦਾ ਧਾਰਨੀ ਸਿੱਖ ਧਰਮ ਆਪਣੇ ਸੰਖੇਪ ਜਿਹੇ ਜੀਵਨ-ਕਾਲ ਅਤੇ ਬੜੇ ਥੋੜੇ ਸਮੇਂ ਵਿਚ ਹੀ ਹੁਣ ਇਕ global faith ਭਾਵ ਵਿਸ਼ਵਵਿਆਪੀ ਧਰਮ ਵਜੋਂ ਪਰਜਵੱਲਤ ਹੋ ਕੇ ਸੰਸਾਰ ਦੇ ਪੰਜ ਪਰਮੁਖ ਧਰਮਾਂ-ਈਸਾਈਅਤ, ਇਸਲਾਮ, ਹਿੰਦੂ ਧਰਮ, ਬੁੱਧਮਤ ਤੇ ਜੈਨਮੱਤ ਦੀ ਕਤਾਰ ਵਿਚ ਸ਼ਾਮਲ ਤੇ ਸੁਭਾਇਮਾਨ ਹੋ ਚੁੱਕਾ ਹੈ।

(2)

ਪਰ ਇਸ ਮਾਣਕਰਨਯੋਗ ਪੜਾਅ ਉਤੇ ਪਹੁੰਚਣ ਅਤੇ ਅਜਿਹੀ ਸ਼ੋਭਨੀਕ ਪਦਵੀ ਪਰਾਪਤ ਕਰਨ ਲਈ ਗੁਰੂ ਦੇ ਸਿੱਖਾਂ ਨੂੰ ਬੜੇ ਘੋਰ ਜ਼ਫਰ ਜਾਲਣੇ ਪਏ ਹਨ, ਬੇਅੰਤ ਘਾਲਾਂ ਘਾਲਣੀਆਂ ਪਈਆਂ ਹਨ; ਸਮਕਾਲੀ ਹਾਕਮਾਂ ਅਤੇ ਬਦੇਸੀ ਜਰਵਾਣਿਆਂ ਦੇ ਸਦੀਆਂ-ਬਧੀ ਨਿਰੰਤਰ ਜਬਰ ਤੇ ਜ਼ੁਲਮ ਸਹਿਣੇ ਪਏ ਹਨ। ਇਤਿਹਾਸ ਗਵਾਹ ਹੈ ਕਿ ਉਨ੍ਹਾਂ ਦਾ ਬੀਅ ਤਕ ਨਾਸ ਕਰਨ ਅਤੇ ਸਿੱਖ ਧਰਮ ਨੂੰ ਹਮੇਸ਼ਾ ਲਈ ਖ਼ਤਮ ਕਰਨ ਵਾਸਤੇ ਸਮਕਾਲੀ ਹਕੂਮਤਾਂ ਨੇ ਕਦੇ ਕੋਈ ਕਸਰ ਨਹੀਂ ਸੀ ਛੱਡੀ। ਇੱਥੋਂ ਤਕ ਕਿ ਉਨ੍ਹਾਂ ਨੂੰ ਅਜਿਹਾ ਸਰੂਪ, ਸਪਿਰਿਟ ਤੇ ਸਿਰੜ ਬਖ਼ਸ਼ਣ ਵਾਲੇ ਗੁਰੂ ਗੋਬਿੰਦ ਸਿੰਘ ਜੀ (1666-1708 ਈ.) ਦੇ ਜੋਤੀ-ਜੋਤਿ ਸਮਾਉਣ ਤੋਂ ਦੋ ਵਰ੍ਹੇ ਬਾਅਦ ਹੀ, ਸਮਕਾਲੀ ਮੁਗ਼ਲ ਬਾਦਸ਼ਾਹ, ਬਹਾਦੁਰ ਸ਼ਾਹ, ਨੇ ਤਾਂ 10 ਦਸੰਬਰ 1710 ਨੂੰ ਇਹ ਸ਼ਾਹੀ ਫ਼ਰਮਾਨ ਵੀ ਜਾਰੀ ਕਰ ਦਿੱਤਾ ਸੀ ਕਿ "ਨਾਨਕ ਪਰਸਤਾਂ ਰਾ ਹਰ ਜਾ ਕਿ ਬਯਾਬੰਦ ਬਕਤਲ ਰਸਾਨਦ"[1], ਅਰਥਾਤ "ਗੁਰੂ ਨਾਨਕ ਦੇ ਸ਼ਰਧਾਲੂਆਂ, ਭਾਵ ਗੁਰਸਿੱਖਾਂ, ਨੂੰ ਜਿਥੇ ਕਿਤੇ ਵੀ ਓਹ ਨਜ਼ਰ ਆਉਣ, ਮਾਰ ਮੁਕਾ ਦਿੱਤਾ ਜਾਏ"।

ਇਸ ਨੂੰ ਮਾਰ-ਮੁਕਾਉਣ ਲਈ ਮਗਰੋਂ ਵੀ ਹੁੰਦੀਆਂ ਰਹੀਆਂ ਮਾਰੂ ਮੁਹਿੰਮਾ ਦਾ ਖ਼ੂਨੀ ਇਤਿਹਾਸ[2] ਹੇਠ-ਲਿਖੀਆਂ ਕਹਾਵਤਾਂ ਜਾਂ ਲੋਕੋਕਤੀਆਂ ਨੇ ਅਜੇ ਤਕ ਸੰਭਾਲਿਆ ਹੋਇਆ ਹੈ -

1. **ਹਕੂਮਤ ਨਵਾਬ ਅਬਦੁੱਲਾ,**
   **ਨ ਚੱਕੀ ਰਹੀ ਨਾ ਚੁੱਲਾ।**
2. **ਖਾਧਾ ਪੀਤਾ ਲਾਹੇ ਦਾ,**
   **ਬਾਕੀ ਅਹਿਮਦਸ਼ਾਹੇ ਦਾ।**

ਸੰਨ 1891 ਨੂੰ ਅੰਗਰੇਜ਼ੀ ਵਿਚ ਛਪੇ ਪੰਜਾਬ ਦੇ ਪਹਿਲੇ ਸੰਪੂਰਨ ਇਤਿਹਾਸ ਦੇ ਵਿਦਵਾਨ ਕਰਤਾ, ਸੱਯਦ ਮੁਹੰਮਦ ਲਤੀਫ਼, ਅਨੁਸਾਰ ਸੰਨ 1746 ਵਿਚ

> "The Governor of Panjab, Yahya Khan, issued a proclamation for a general massacre of al

1 ਅਖ਼ਬਾਰ ਦਰਬਾਰੇ ਮੁਅੱਲਾ, ਜੈਪੁਰ, 1707-1718, ਮਿਤੀ 29 ਸ਼ਵਾਲ, ਸੰਨ 4, ਬਹਾਦਰਸ਼ਾਹੀ, 1122 ਹਿਜਰੀ; ਗੰਡਾ ਸਿੰਘ, ਡਾ:, ਏ ਬਰੀਫ਼ ਅਕਾਉਂਟ ਆਫ਼ ਦੀ ਸਿੱਖ ਪੀਪਲ, ਅੰਮ੍ਰਿਤਸਰ - 1956; ਦਿੱਲੀ - 1971, ਪੰ: 29, The Punjab : Past and Present October 1974 p.49 Patiala - October, EneO, p. 49.

2 ਅਖ਼ਬਾਰ ਦਰਬਾਰੇ ਮੁਅੱਲਾ, ਜੈਪੁਰ, 1707-1718, ਮਿਤੀ 29 ਸ਼ਵਾਲ, ਸੰਨ 4, ਬਹਾਦਰਸ਼ਾਹੀ, 1122 ਹਿਜਰੀ; ਗੰਡਾ ਸਿੰਘ, ਡਾ:, ਏ ਬਰੀਫ਼ ਅਕਾਉਂਟ ਆਫ਼ ਦੀ ਸਿੱਖ ਪੀਪਲ, ਅੰਮ੍ਰਿਤਸਰ - 1956; ਦਿੱਲੀ - 1971, ਪੰ: 29, The Punjab : Past and Present October 1974 p.49 Patiala - October, EneO, p. 49.

**Skhs, wherever they could be found. Death was to be the punishment of all persons who invoked the name of Guru Gobind (Singh) and a reward was offered for the heads of Sikhs. Thousands were put to death daily and their heads brought before the Subedar of Lahore for reward."[3]**

ਅਰਥਾਤ, "ਪੰਜਾਬ ਦੇ ਗਵਰਨਰ ਯਾਹੀਆ ਖ਼ਾਨ ਨੇ ਸਭ ਸਿੱਖਾਂ ਦੇ ਕਤਲੇਆਮ ਦਾ ਖੁਲ੍ਹਾ ਏਲਾਨ ਕਰਦਿਆਂ ਇਹ ਹੁਕਮ ਦੇ ਦਿੱਤਾ ਸੀ ਕਿ ਜਿਥੇ ਕਿਤੇ ਵੀ ਉਹ ਮਿਲ-ਦਿਸ ਪੈਣ, ਜਾਨੋਂ ਮਾਰ-ਮੁਕਾਅ ਦਿੱਤੇ ਜਾਣ। ਗੁਰੂ ਗੋਬਿੰਦ (ਸਿੰਘ) ਦੇ ਨਾਂ ਤਕ ਲੈਣ ਵਾਲੇ ਹਰ ਬੰਦੇ ਦੀ ਸਜ਼ਾ ਉਨ੍ਹਾਂ ਨੇ ਮੌਤ ਮੁਕੱਰਰ ਕਰ ਦਿੱਤੀ ਸੀ ਅਤੇ ਉਨ੍ਹਾਂ ਦੇ ਸਿਰਾਂ ਦੇ ਮੁੱਲ ਵੀ ਨਿਯਤ ਕਰ ਦਿਤੇ ਸਨ। ਹਜ਼ਾਰਾਂ ਸਿੱਖ ਹਰ ਰੋਜ਼ ਕਤਲ ਕਰ ਦਿੱਤੇ ਜਾਂਦੇ ਸਨ ਅਤੇ ਉਨ੍ਹਾਂ ਦੇ ਸਿਰ ਲਾਹੋਰ ਦੇ ਸੂਬੇਦਾਰ ਪਾਸ ਇਨਾਮਾਂ ਦੀ ਪਰਾਪਤੀ ਲਈ ਪੇਸ਼ ਕੀਤੇ ਜਾਂਦੇ ਸਨ।"

ਅਹਿਲਕਾਰਾਂ ਨੇ ਆਪਣੀ ਹਕੂਮਤ ਨੂੰ ਤਿੰਨ ਮੌਕਿਆਂ ਤੇ ਇਹ ਗੱਲ ਸਾਫ਼ ਤੌਰ ਤੇ ਵਿਦਤ ਕਰ ਦਿੱਤੀ ਸੀ ਕਿ ਸਾਰੇ ਸਿੱਖ ਮਾਰ-ਮੁਕਾਅ ਦਿੱਤੇ ਗਏ ਹਨ ਅਤੇ ਸਿੱਖ ਧਰਮ ਨੂੰ ਜੜ੍ਹੋਂ ਉਖੇੜ ਦਿੱਤਾ ਗਿਆ ਹੈ। ਪਰ ਇਸ ਦੇ ਉਲਟ, ਘਰੋਂ-ਬੇਘਰ ਹੋਏ, ਥਾਂਓਂ-ਥਾਂ ਵਿਚਰਦੇ ਤੇ ਜੂਝਦੇ ਰਹੇ "ਗੁਰੂ ਕੇ ਲਾਲ" ਵੀ ਅਜਿਹੇ ਜ਼ਾਲਮਾਂ ਤੇ ਜਾਬਰਾਂ ਨੂੰ ਏਲਾਨੀਆਂ ਵੰਗਾਰਦੇ ਰਹੇ:-

**ਮਨੂੰ ਅਸਾਡੀ ਦਾਤਰੀ,**
**ਅਸੀਂ ਮਨੂੰ ਦੇ ਸੋਏ।**
**ਜਿਉਂ ਜਿਉਂ ਸਾਨੂੰ ਵੱਢਦਾ,**
**ਅਸੀਂ ਦੂਣ-ਸਵਾਏ ਹੋਏ।**

ਸਿੱਖ ਧਰਮ ਦਾ ਇਉਂ ਸਫਾਇਆ ਕਰਨ ਲਈ ਮਗਰੋਂ ਵੀ ਹੁੰਦੀਆਂ ਰਹੀਆ ਕਈ ਕਿਸਮ ਦੀਆਂ ਗੋਂਦਾਂ ਤੇ ਚੁਣੌਤੀਆਂ, ਅਸਹਿ ਤੇ ਅਕਹਿ ਅਤਿਆਚਾਰਾ ਅਤੇ ਮਾਰ-ਮੁਕਾਉ ਘਲੂਘਾਰਿਆਂ ਦੇ ਬਾਵਜੂਦ, ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ-ਸੰਵਾਰਿਆ ਧਰਮ ਆਪਣੇ ਪੈਰਾਂ ਉਤੇ ਦ੍ਰਿੜ੍ਹ ਖੜਾ ਰਿਹਾ ਹੈ, ਅਤੇ ਸਮੇਂ-ਸਮੇਂ ਦੇ ਸਭ ਸੰਕਟਾਂ ਤੇ ਅਜ਼ਮਾਇਸ਼ਾਂ ਦੇ ਚੁੰਗਲ ਵਿੱਚੋਂ ਸਫਲ ਤੇ ਸੁਰਖ਼ਰੂ ਹੋ ਕੇ ਨਿਕਲਦਾ ਤੇ ਜੀਉਂਦਾ ਰਿਹਾ ਹੈ। ਇਸ ਨੂੰ ਇਉਂ ਕੁਚਲਣ, ਦਬਾਉਣ, ਅਧੀਨ ਕਰਨ ਜਾਂ ਜੜ੍ਹੋਂ ਉਖਾੜਨ ਦੀਆਂ ਸਭ ਭੈੜੀਆਂ ਸਾਜ਼ਸ਼ਾਂ ਅਤੇ ਮੁਹਿੰਮਾਂ ਕੇਵਲ ਨਾਕਾਮਯਾਬ ਹੀ ਨਹੀਂ ਹੁੰਦੀਆਂ ਰਹੀਆਂ, ਸਗੋਂ ਉਨ੍ਹਾਂ ਭਾਣੇ ਮਾਰੇ-ਮੁਕਾਏ ਗਏ ਗੁਰਸਿੱਖਾਂ ਦੀਆਂ ਸ਼ਾਨਦਾਰ ਤੇ ਬੇਮਿਸਾਲ ਕਾਮਯਾਬੀਆਂ ਦਾ ਪੇਸ਼ਖ਼ੇਮਾ ਵੀ ਬਣਦੀਆਂ ਰਹੀਆਂ ਹਨ। ਆਪਣੇ ਦਸਵੇਂ

3 Gupta, Prof. Dr. Hari Ram, History of the Sikhs, Vol. 2, New Delhi - 1978,ਤ p. 39, etc.

ਪਾਤਸ਼ਾਹ ਦੇ ਸੰਨ 1708 ਈਸਵੀ ਵਿਚ ਜੋਤੀ-ਜੋਤ ਸਮਾਉਣ ਤੋਂ ਸਿਰਫ਼ ਦੋ ਸਾਲ ਬਾਅਦ, ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਸਰਹੰਦ ਦੇ ਨਿਰਦਈ ਗਵਰਨਰ, ਵਜ਼ੀਰ ਖ਼ਾਨ, ਨੂੰ ਫੌਜਾਂ ਸਮੇਤ ਬੁਰੀ ਤਰ੍ਹਾਂ ਮਾਰ-ਮੁਕਾ ਕੇ ਅਤੇ ਕਰਨਾਲ ਤੋਂ ਲੁਧਿਆਣੇ ਤਕ ਦੇ ਪੰਜਾਬ ਉਤੇ ਕਬਜ਼ਾ ਜਮਾ ਕੇ, ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਸ਼ੁਭ ਨਾਵਾਂ 'ਤੇ, ਆਪਣੀ ਮੁਹਰ ਤੇ ਹੇਠ-ਲਿਖੀ ਇਬਾਰਤ ਵਾਲਾ ਸਿੱਕਾ ਵੀ ਜਾਰੀ ਕਰ ਦਿੱਤਾ ਸੀ :

**ਸਿੱਕਾ ਜ਼ਦ ਬਰ ਹਰ ਦੋ ਆਲਮ,**
**ਤੇਗ਼ ਨਾਨਕ ਵਾਹਿਬ ਅਸਤ।**
**ਫ਼ਤਹ ਗੋਬਿੰਦ ਸ਼ਾਹੇ ਸ਼ਾਹਾਂ,**
**ਫ਼ਜ਼ਲੇ ਸੱਚੇ ਸਾਹਿਬ ਅਸਤ।**

ਫਿਰ ਉਥੇ ਹੀ ਬਸ ਨਹੀਂ ਕੀਤੀ। ਇਤਿਹਾਸ ਇਸ ਗੱਲ ਦਾ ਵੀ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਜਿਹੇ ਮਰਜੀਵੜੇ ਸੰਤ ਸਿਪਾਹੀਆਂ ਦੇ ਰੂਪ ਵਿਚ, 'ਖ਼ਾਲਸਾ' ਦੇ ਸੁਭਾਗੇ ਨਾਂ ਹੇਠ, "ਅਕਾਲ ਪੁਰਖ ਦੀ ਫ਼ੌਜ" ਜੋ ਸੰਨ 1699 ਦੀ ਵਿਸਾਖੀ ਵਾਲੇ ਦਿਨ ਤਿਆਰ ਕਰਨੀ ਆਰੰਭੀ ਸੀ, ਉਸ ਨੇ ਉਸ ਤੋਂ ਪੂਰੇ ਸੌ ਸਾਲ ਬਾਅਦ, ਭਾਵ ਸੰਨ 1799 ਵਿਚ, ਲਾਹੌਰ ਉਤੇ ਵੀ ਕਬਜ਼ਾ ਕਰ ਕੇ, ਲੁਧਿਆਣਿਓਂ ਅੱਗੇ, ਹੋਰ ਅਗੇਰੇ, ਤੋੜ ਦੱਰਾ ਖ਼ੈਬਰ ਤਕ, ਅਜਿਹਾ ਮਹਾਨ ਤੇ ਸ਼ਾਨਦਾਰ ਰਾਜ ਕਾਇਮ ਕਰ ਲਿਆ ਸੀ ਜੋ ਆਪਣੇ ਪਸਾਰ ਦੇ ਵਿਸਥਾਰ ਅਤੇ ਸ਼ਕਤੀ-ਸ਼ਾਨ-ਤੇ-ਸੋਭਾ ਦੇ ਪੱਖੋਂ ਆਪਣੀ ਮਿਸਾਲ ਆਪ ਸੀ ਅਤੇ ਜਿਸ ਦੇ ਸਿੱਕੇ ਦੀ ਇਬਾਰਤ, ਉਵੇਂ ਹੀ, ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਦੀ ਬਖ਼ਸ਼ਿਸ਼ ਤੇ ਉਸ ਦੇ ਧੰਨਵਾਦ ਦੀ ਸੂਚਕ ਹੇਠ-ਲਿਖੇ ਅਨੁਸਾਰ ਸੀ :

**ਦੇਗ਼ੋ ਤੇਗ਼ੋ ਫ਼ਤਹ ਨੁਸਰਤ ਬੇਦਰੰਗ,**
**ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।**

ਆਖ਼ਰਾਂ ਦੀ ਕੁਟਿਲ-ਨੀਤੀ ਤੇ ਧ੍ਰੋਹ ਦਾ ਸ਼ਿਕਾਰ ਹੋਇਆ ਇਹ ਰਾਜ ਸੰਨ 1849 ਵਿਚ ਖੁੱਸ ਜਾਣ ਅਤੇ ਅੰਗਰੇਜ਼ਾਂ ਦੇ ਅਧੀਨ ਹੋ ਜਾਣ 'ਤੇ, ਇਸ ਧਰਮ ਅਤੇ ਇਸਦੇ ਪੈਰੋਕਾਰਾਂ ਉਤੇ ਜੋ ਵਕਤੀ ਬਿਪਤਾ ਅਤੇ ਢਹਿੰਦੀ-ਕਲਾ ਵਾਪਰੀ ਉਸ ਨੂੰ ਮੁਖ ਰਖਦਿਆਂ, ਇਸ ਦੇ ਲੋਪ ਤੇ ਵਿਨਾਸ਼ ਆਦਿ ਬਾਰੇ ਕਈ ਕਿਆਸ-ਆਰਾਈਆਂ ਤੇ ਪੇਸ਼ਨਗੋਈਆਂ ਵੀ ਕਾਨੀਬੰਦ ਹੋਣ ਲਗ ਪਈਆਂ ਸਨ। ਇਥੋਂ ਤਕ ਕਿ ਬਰਤਾਨਵੀ ਸਰਕਾਰ ਵੱਲੋਂ ਇਨ੍ਹਾਂ ਦੇ ਪਾਵਨ ਤੇ ਜੁਗੋ-ਜੁਗ-ਅੱਟਲ ਇਸ਼ਟ, ਗੁਰੂ ਗ੍ਰੰਥ ਸਾਹਿਬ, ਦਾ ਅੰਗਰੇਜ਼ੀ ਅਨੁਵਾਦ ਕਰਨ ਲਈ ਨਿਯਤ ਇਕ ਵਿਦਵਾਨ ਜਰਮਨ ਮਿਸ਼ਨਰੀ, ਡਾ: ਅਰਨੈਸਟ ਟਰੰਪ, ਨੇ ਸੰਨ 1877 ਵਿਚ ਪਰਕਾਸ਼ਤ ਹੋਈ ਪੁਸਤਕ ਵਿਚ ਇਹ ਬੇਝਿੱਜਕ ਲਿਖ ਦਿਤਾ ਸੀ ਕਿ "Sikhism is a waning religion that will soon belong to history"[4] ਅਰਥਾਤ "ਸਿੱਖ ਧਰਮ ਇਕ ਖੇ-ਖੀਣ ਹੋ ਰਿਹਾ ਧਰਮ ਹੈ ਜਿਸ ਦਾ ਨਾਂ-ਪਤਾ ਛੇਤੀ ਹੀ ਬੀਤ ਚੁਕੇ ਇਤਿਹਾਸ ਵਿਚ ਹੀ ਵਰਣਿਤ ਰਹਿ ਜਾਏਗਾ।" ਇਕ ਦੇਸੀ ਵਿਦਵਾਨ, ਜੋਗਿੰਦਰ

4 Lalitf, Syed Muhammad, A History of the Punjab from the Remote Antiquity to the Present times, Calcutta - 1891, p. 213

ਨਾਥ ਭੱਟਾਚਾਰੀਆ, ਨੇ ਤਾਂ ਸੰਨ 1896 ਵਿਚ ਆਪਣੀ ਇਹ ਭਵਿਖਬਾਣੀ ਵੀ ਛਾਪ ਦਿੱਤੀ ਸੀ :

**"Under British Rule, Sikhism is fast losing its vitality and is drifting towards amalgamation with the Hindu faith."**[5]

ਅਰਥਾਤ, ''ਬਰਤਾਨਵੀ ਰਾਜ ਦੇ ਅਧੀਨ ਹੋ ਚੁਕਾ ਸਿੱਖ ਧਰਮ ਆਪਣੀ ਜੀਵਨ-ਸ਼ਕਤੀ ਬੜੀ ਤੇਜ਼ੀ ਨਾਲ ਗੰਵਾ ਰਿਹਾ ਹੈ ਅਤੇ ਹਿੰਦੂ ਧਰਮ ਵਿਚ ਰਲ ਜਾਣ ਲਈ ਉਸ ਵਲ ਦਬਾ-ਦਬ ਠਿਲ ਰਿਹਾ ਹੈ।''

ਪਰ ਮਗਰਲਾ ਇਤਿਹਾਸ ਅਤੇ ਵਰਤਮਾਨ ਕਾਲ ਇਸ ਤੱਥ ਦਾ ਗਵਾਹ ਹੈ ਕਿ ਅਜਿਹੀਆਂ ਪੇਸ਼ੀਨਗੋਈਆਂ ਜਾਂ ਭਵਿੱਖਬਾਣੀਆਂ ਕਰਨ ਵਾਲਿਆਂ ਨੂੰ ਮੂੰਹ ਦੀ ਖਾਣੀ ਪਈ ਹੈ, ਅਤੇ ਉਨ੍ਹਾਂ ਦੇ ਅਜਿਹੇ ਸਾਰੇ ਬੇਬੁਨਿਆਦ ਹਵਾਈ ਕਥਨ ਬਿਲਕੁਲ ਗਲਤ ਸਿਧ ਹੋਏ ਹਨ। ਹੋਰ ਤਾਂ ਹੋਰ, ਛੇ ਸ਼ਾਨਦਾਰ ਜਿਲਦਾਂ ਵਿਚ ਇਸ ਦਾ ਸਿਧਾਂਤ ਤੇ ਇਤਿਹਾਸ ਲਿਖਣ-ਛਾਪਣ ਵਾਲੇ ਮਹਾਨ ਮੈਕਾਲਫ ਦੇ ਸੰਨ 1909 ਵਿਚ ਪਰਗਟਾਏ ਇਕ ਅਜਿਹੇ ਵਿਚਾਰ ਅਨੁਸਾਰ : **'Hinduism is like the boa constrictor of the Indian forests"**[6] **Hinduism has embraced Sikhism in its folds; the still comparatively Young religion is making a vigorous struggle for life, but its ultimate destruction is, it is apprehended, inevitable without state support."**[6] "ਹਿੰਦੁਸਤਾਨ ਦਾ ਜਿਹੜਾ ਮਹਾਨ ਅਜਗਰ, ਭਾਵ ਹਿੰਦੂ ਧਰਮ ਇਸ ਦੇ ਹੋਰ ਸਾਰੇ ਮੱਤਾਂ-ਮੱਤਾਂਤਰਾਂ ਨੂੰ ਸਮੇਂ ਸਮੇਂ ਹੜੱਪਦਾ ਰਿਹਾ ਹੈ, ਹੁਣ ਸਿੱਖ ਧਰਮ ਨੂੰ ਵੀ ਨਿਗਲਣ ਵਾਲਾ ਹੈ। ਉਸ ਨੇ ਹੁਣ ਇਸ ਨੂੰ ਆਪਣੀ ਲਪੇਟ ਵਿਚ ਲੈ ਲਿਆ ਹੈ ਅਤੇ ਇਹ ਮੁਕਾਬਲਤਨ ਨਿੱਕਾ ਜਿਹਾ ਧਰਮ ਆਪਣੀ ਜਾਨ ਬਚਾਣ ਲਈ ਬੜੀ ਭਾਰੀ ਸੰਘਰਸ਼ ਕਰ ਰਿਹਾ ਹੈ। ਪਰ ਸਰਕਾਰੀ ਸਹਾਇਤਾ ਬਿਨਾ ਇਸ ਦਾ ਸਰਵਨਾਸ਼ ਅਵੱਸ਼ ਾਪ ਰਿਹਾ ਹੈ। ਪਰ ਮੈਕਾਲਫ ਦਾ ਤੌਖਲਾ ਵੀ ਇਕ 'ਤੌਖਲਾ' ਹੀ ਸਿੱਧ ਹੋਇਆ ਹੈ ਅਤੇ ਬੁੱਧਮੱਤ ਵਰਗੇ ਮਹਾਨ ਤੇ ਵਿਆਪਕ ਧਰਮ ਨੂੰ ਵੀ ਨਿਘਾਰ ਜਾਣ ਵਾਲਾ ''ਉਹ ਅਜਗਰ, ਪ੍ਰੋ: ਅਵਿਨਾਸ਼ ਚੰਦਰ ਬੈਨਰਜੀ ਦੇ ਲਫਜ਼ਾਂ ਵਿਚ, **"Even the boa constrictor has failed to swallow it."**[7] ਵੀ ਇਸ ਨੂੰ ਹੜੱਪਣ ਵਿਚ ਅਸਫਲ ਰਿਹਾ ਹੈ।''

ਹਕੀਕਤ ਇਹ ਹੈ ਕਿ ਸਿੱਖ ਧਰਮ ਉਸਦੇ ਸ਼ਿਕਾਰ ਤੇ ਨਿਘਾਰ ਤੋਂ ਕੇਵਲ ਬਚ ਹੀ ਨਹੀਂ ਨਿਕਲਿਆ, ਸਗੋਂ ਬਿਨਾਂ ਕਿਸੇ ਸਰਕਾਰੀ ਜਾਂ ਗੈਰਸਰਕਾਰੀ ਸਹਾਇਤਾ ਦੇ, ਦਿਨੋ-ਦਿਨ ਭਰਪੂਰ ਚੜ੍ਹਦੀ ਕਲਾ ਵਿਚ ਅਗੇ ਤੋਂ ਅਗੇਰੇ ਛਾਲੀਂ ਵਧ ਰਿਹਾ ਹੈ। ਇਸ ਦੇ

5 Bhattacharya, Joginder Nath, Hindu Castes and Sects Calcutta, 1896; 2nd ed.-1968, p. 404
6 Macauliffe, Mx Arthur, The Sikh Religion Q Its Gurus, Sacred Writings and Authors, Oxford - 1909 Vol. I, Introduction, P 47.
7 Bannerji, Prof. Dr. A.C., "Guru Nanak; The teacher of Man", Chandigarh - 1979, p.29.

ਨਾਮਲੇਵੇ ਉਪਰੋਕਤ ਸਭ ਹੜ੍ਹਾਂ, ਹਨ੍ਹੇਰੀਆਂ ਤੇ ਘਲੂਘਾਰਿਆਂ ਨੂੰ ਉਲਾਂਘਦੇ ਅਤੇ ਬੜੀਆਂ ਔਖੀਆਂ ਘਾਟੀਆਂ ਟੱਪਦੇ ਤੇ ਮੰਜ਼ਲਾਂ ਮਾਰਦੇ, ਹੇਠ-ਲਿਖੇ ਅਨੁਸਾਰ :

**ਇਸ ਤਰ੍ਹਾ ਸੇ ਤੈਅ ਕੀ ਹਮ ਨੇ ਮੰਜ਼ਲੇਂ,**
**ਗਿਰ ਪੜੇ, ਗਿਰ ਕਰ ਉਠੇ, ਫਿਰ ਚਲ ਦੀਏ।**

ਸਿਰਫ਼ ਆਪਣੀ ਜਨਮਭੂਮੀ, ਪੰਜਾਬ, ਅਤੇ ਆਪਣੇ ਉਪ-ਮਹਾਂਦੀਪ, ਹਿੰਦੁਸਤਾਨ, ਦੇ ਹੋਰ ਪਰਾਂਤਾਂ ਵਿਚ ਹੀ ਨਹੀਂ, ਬਲਕਿ ਦੁਨੀਆਂ ਦੇ ਲਗਭਗ ਹਰ ਹਿੱਸੇ ਵਿਚ ਵੀ ਹੁਣ ਪਹਿਲਾਂ ਨਾਲੋਂ ਵੀ ਵਧੇਰੇ ਗਿਣਤੀ ਤੇ ਸ਼ਕਤੀ ਵਿਚ ਹਰੇ-ਭਰੇ ਵਿਚਰ ਰਹੇ ਹਨ। ਪਛਾਣਵੀਂ ਸ਼ਕਲ-ਸੂਰਤ, ਰਾਜ-ਹੀਨ ਅਵਸਥਾ, ਪਰਸਾਰ-ਸਾਧਨਾਂ ਦੀ ਅਣਹੋਂਦ ਅਤੇ ਵਿਰੋਧੀ ਕੂੜ-ਪਰਚਾਰ ਆਦਿ ਵਰਗੀਆਂ ਕਈ ਕਿਸਮ ਦੀਆਂ ਹੱਦਬੰਦੀਆਂ, ਪਾਬੰਦੀਆਂ, ਮਜਬੂਰੀਆਂ ਤੇ ਅਯੋਗਤਾਵਾਂ ਆਦਿ ਦੇ ਬਾਵਜੂਦ, ਉਨ੍ਹਾਂ ਨੇ ਜੀਵਨ ਦੇ ਹਰ ਖੇਤਰ ਵਿਚ ਬੜੀ ਕਾਮਯਾਬੀ ਹਾਸਲ ਕੀਤੀ ਹੈ; ਮਨੁੱਖਤਾ ਦੀ ਭਲਾਈ ਲਈ, ਆਮ ਤੌਰ ਤੇ, ਅਤੇ ਜਿਨ੍ਹਾਂ ਦੇਸ਼ਾਂ-ਲੋਕਾਂ ਵਿਚ ਵਸ ਰਹੇ ਹਨ, ਉਨ੍ਹਾਂ ਦੀ ਉੱਨਤੀ ਲਈ, ਖ਼ਾਸ ਤੌਰ ਤੇ, ਨੁਮਾਇਆਂ ਹਿੱਸਾ ਪਾਇਆ ਹੈ। ਨਵੇਂ-ਪੁਰਾਣੇ ਸਭ ਧਰਮਾਂ ਦਾ ਇਤਿਹਾਸ ਲਿਖਣ ਵਾਲੇ ਪ੍ਰੋਫ਼ੈਸਰ ਜਾਫ਼ਰੀ ਪੈਰਿੰਦਰ ਦੇ ਸ਼ਬਦਾਂ ਵਿਚ, "ਉਹ ਆਪਣੀ ਉਮਰ ਤੇ ਗਿਣਤੀ ਦੇ ਮੁਕਾਬਲੇ ਤੋਂ ਬਹੁਤ ਵਧੇਰੇ ਪਰਭਾਵ ਪਾਉਣ ਦੇ ਯੋਗ ਹੋਏ ਹਨ"। (**"Wielding an influence much in excess to their numerical strength"**)[8] ਅਤੇ ਉਨ੍ਹਾਂ ਨੇ ਲਗਪਗ ਸਾਰੇ ਸੰਸਾਰ ਵਿਚ ਹਰ ਥਾਂ ਚੋਖਾ ਧਿਆਨ ਖਿੱਚਿਆ ਤੇ ਸ਼ਲਾਘਾ ਪਰਾਪਤ ਕੀਤੀ ਹੈ। ਵਰਤਮਾਨ ਸਮੇਂ ਦੇ ਜਗਤ-ਪ੍ਰਸਿੱਧ ਇਤਿਹਾਸਕਾਰ, ਪ੍ਰੋ: ਅਰਨਲਡ-ਟੋਇਨਬੀ, ਅਨੁਸਾਰ: **"They are the burliest men on the face of the planet, tough and capable... if human life survives in the present chapter of man's history, the Sikhs, for sure, will still be on the map"**[9] ਅਰਥਾਤ, "ਸਿੱਖ ਇਸ ਗ੍ਰਹਿ,ਭਾਵ ਧਰਤੀ, ਉਤੇ ਵਸ ਰਹੇ ਸਭ ਤੋਂ ਤਕੜੇ ਬੰਦੇ ਹਨ, ਹਠੀਲੇ ਤੇ ਸਮਰੱਥ... ਜੇ ਮਾਨਵ ਇਤਿਹਾਸ ਦੇ ਵਰਤਮਾਨ ਸਮੇਂ ਵਿਚ ਮਨੁੱਖ ਬਚਿਆ ਅਤੇ ਜੀਉਂਦਾ ਰਿਹਾ ਤਾਂ ਸਿੱਖ ਯਕੀਨਨ ਇਸ ਦੇ ਨਕਸ਼ੇ ਵਿਚ ਸ਼ਾਮਲ ਨਜ਼ਰ ਆਉਣਗੇ।'

ਇਹ ਇਸ ਲਈ ਕਿ ਸਿੱਖ ਦੁਨੀਆਂ ਦੇ ਇਕ ਅਜਿਹੇ 'higher religion,' ਭਾਵ ਉੱਚੇਰੇ ਧਰਮ, ਦੇ ਧਾਰਨੀ ਹਨ, ਜੋ,ਨਾ ਕੇਵਲ ਇਕ ਮੌਲਿਕ, ਨਿਆਰਾ ਅਤੇ ਸੁਤੰਤਰ ਧਰਮ ਹੈ, ਸਗੋਂ ਇਹ ਸਵੈ-ਨਿਰਭਰ, ਸੰਪੂਰਨ ਤੇ ਗਤੀਸ਼ੀਲ ਧਰਮ ਵੀ ਹੈ। ਇਹ ਦੁਨੀਆਂ ਦੇ ਹੋਰ ਮੁਖ ਧਰਮਾਂ ਵਾਂਗ ਹੀ ਇਕ ਸਿੱਧੇ, ਪ੍ਰਤੱਖ ਤੇ ਨਿਸ਼ਚਤ ਇਲਹਾਮ ਜਾਂ ਦੈਵੀ ਸੰਦੇਸ਼ (revelation) ਦੀ ਉਪਜ ਹੈ। ਇਸ ਦਾ ਸੋਮਾ ਆਦਿ ਜੁਗਾਦੀ ਸੱਤਯ ਹੈ, ਅਤੇ ਇਸ ਦੇ ਤੱਤ-ਅੰਸ਼ ਇਸ ਧਰਤੀ ਦੇ ਹੋਰ ਧਰਮਾਂ ਵਾਂਗ ਹੀ ਸੁੱਚੇ ਤੇ ਨਿਰੋਲ ਹਨ।

8 Parrinder, Prof. Dr. Geoffery, World Religions: from Ancient History to the Present Times, New York - 1983, p. 260.
9 Toynbee, Sir Arnold, as quoted by S. Kapur Singh in his paper : Sikhs and Sikhism, Vancouver - 1974, p. 26.

ਇਸ ਦੇ ਮੱਤ-ਸਿਧਾਂਤ ਦੀ ਪਰਮਾਣੀਕਤਾ, ਵਿਸ਼ਵਾਸ਼ਾਂ ਦੀ ਸਰਲਤਾ, ਸਦਾਚਾਰਕ ਪ੍ਰਣਾਲੀ ਦੀ ਸਰੇਸ਼ਟਤਾ, ਤੇ ਮੁੱਖ ਮਨੋਰਥ ਦੀ ਦ੍ਰਿੜ੍ਹਤਾ, ਇਸ ਦੇ ਕੁਝ ਵਿਸ਼ੇਸ਼ ਲੱਛਣ ਹਨ। ਇਨ੍ਹਾਂ ਤੋਂ ਇਲਾਵਾ, ਇਸਦੇ ਅਨੁਯਾਈਆਂ ਦੀ ਅੰਤਰੀਵ ਸ਼ਕਤੀ, ਨਿਰੰਤਰ ਸੂਰਬੀਰਤਾ, ਧਾਰਮਕ ਸਗਰਗਮੀ, ਅਡੋਲ ਨਿਸ਼ਚੇ, ਅਜਿੱਤ ਹਿੰਮਤ, ਉਦਯੋਗੀ ਸਾਹਸ, ਉਤਸ਼ਾਹੀ ਹੱਲੇ, ਸਵੈ-ਸਮਰਪਣੀ ਸੁਭਾਅ ਅਤੇ ਸ਼ਹੀਦੀ ਚਾਅ ਨੇ ਇਸ ਨੂੰ ਸਾਰੇ ਸੰਕਟਾਂ ਦੌਰਾਨ ਸਾਲਮ, ਸਾਬਤ-ਕਦਮ ਅਤੇ ਜਿਉ-ਦਾ-ਤਿਉਂ ਰਖਿਆ ਹੈ। ਇਸੇ ਕਰਕੇ ਇਸ ਦਾ ਨੁਕਸਾਨ ਕਰਨ, ਇਸਦੇ ਪੈਰੋਕਾਰਾਂ ਨੂੰ ਤਸੀਹੇ ਦੇਣ ਅਤੇ ਇਸਦਾ ਖੁਰਾ-ਖੋਜ ਤਕ ਮਿਟਾਉਣ ਲਈ ਹੁੰਦੀਆਂ ਰਹੀਆਂ ਸਭ ਸਾਜ਼ਿਸ਼ਾਂ, ਕੋਸ਼ਿਸ਼ਾਂ ਤੇ ਮੁਹਿੰਮਾਂ ਨੂੰ ਅਸਫਲ ਕਰ ਕੇ, ਇਹ ਸਦਾ ਵਧੇਰੇ ਸ਼ਕਤੀ ਤੇ ਉੱਜਲੇਰੇ ਭਵਿੱਖ ਨਾਲ ਮੁੜ ਉਭਰਦਾ ਰਿਹਾ ਹੈ, ਅਤੇ ਅੱਗੇ ਤੋਂ ਅੱਗੇ ਵਧਦਾ, ਫੁੱਲਦਾ ਤੇ ਫਲਦਾ ਰਿਹਾ ਹੈ। ਇਸ ਦੇ ਅਜਿਹੇ ਵਿਲੱਖਣ ਵਸਫਾਂ, ਸੰਘਰਸ਼ੀ ਜੀਵਨ, ਅਸਚਰਜ ਕਰਤਬਾਂ, ਘਾਲ-ਕਮਾਈਆਂ ਅਤੇ ਦਿੱਤ-ਦੇਣ ਨੂੰ ਮੁੱਖ ਰਖਦਿਆਂ, ਇਹ ਜੋ ਸੰਨ 1935 ਵਿਚ ਪ੍ਰੋ: ਮੋਹਨ ਸਿੰਘ ਨੇ ਲਿਖਿਆ ਸੀ, ਇਸ ਵਿਚ ਕਿਸੇ ਕਿਸਮ ਦੀ ਕੋਈ ਅਤਿਕਥਨੀ ਨਹੀਂ ਜਾਪਦੀ :

**ਉਹ ਕਿਹੜਾ ਬੂਟਾ ਏ**
**ਹਰ ਥਾਂ ਜੋ ਪਲਦਾ ਹੈ,**
**ਆਰੇ ਦੇ ਦੰਦਿਆਂ ਤੇ,.**
**ਰੰਬੀ ਦੀਆਂ ਧਾਰਾਂ ਤੇ;**
**ਖ਼ੈਬਰ ਦਿਆਂ ਦੱਰਿਆਂ ਵਿਚ,**
**ਸਰਸਾ ਦੀਆਂ ਲਹਿਰਾਂ ਵਿਚ,**
**ਸਤਲੁਜ ਦੇ ਕੰਢੇ ਤੇ,**
**ਲੱਖੀ ਦੇ ਜੰਗਲ ਵਿਚ;**
**ਰੋੜਾਂ ਵਿਚ, ਰੱਕੜਾਂ ਵਿਚ,**
**ਬੰਜਰਾਂ ਵਿਚ, ਝੱਖੜਾਂ ਵਿਚ;**
**ਗੜਿਆਂ ਵਿਚ, ਮੀਂਹਾਂ ਵਿਚ;**
**ਸਰਹੰਦ ਦੀਆਂ ਨੀਂਹਾਂ ਵਿਚ;**
**ਜਿਥੇ ਵੀ ਲਾ ਦਈਏ,**
**ਓਥੇ ਹੀ ਪਲਦਾ ਹੈ,**
**ਜਿਤਨਾ ਇਹ ਛਾਂਗ ਦਈਏ,**
**ਉਤਨਾ ਇਹ ਫਲਦਾ ਹੈ...**[10]

10 ਮੋਹਨ ਸਿੰਘ, ਪ੍ਰੋ:, ਸਾਵੇ ਪੱਤਰ, ਲਾਹੌਰ - 1936, ਵੇਲਦਾਰ ਐਡੀ., ਲੁਧਿਆਣਾ - 1971, ਪੰ : 54-55

(4)

ਇਸ ਤੋਂ ਛੁ, ਸਿੱਖ ਧਰਮ ਦੁਨੀਆਂ ਦਾ ਸਭ ਤੋਂ ਨਵੀਨ ਧਰਮ ਹੈ। ਇਹ ਇਕ ਵਿਗਿਆਨਕ, ਕਿਰਿਆਤਮਕ ਅਤੇ ਸਰਵ-ਵਿਆਪਕ ਧਰਮ ਹੈ। ਇਹ ਸਮੂਹ ਮਨੁੱਖਤਾ ਦੀ ਭਲਾਈ ਅਤੇ ਉੱਨਤੀ ਦਾ ਚਾਹਵਾਨ ਹੈ। ਇਸੇ ਲਈ ਐਚ: ਐਲ ਬਰਾਡਸ਼ਾਹ ਨੇ ਇਸ ਨੂੰ 'Faith of the New Age'' ਅਰਥਾਤ 'ਨਵੇਂ ਯੁਗ ਦਾ ਧਰਮ' ਮੰਨਿਆ ਹੈ। ਉਨ੍ਹਾਂ ਦੇ ਕਥਨ ਅਨੁਸਾਰ :

**"Sikhism is a universal world faith with a message for all men... It is the *summum bonum* for the modern man. It completely supplants and fulfills all the former dispensation of the older religions... The other religions contain Truth, but Sikhism contains the fullness of Truth. The older faiths were good in their day, but that day is now past, and we are living in the dispensation of Guru Nanak. Just as we appreciate the discoveries and convenience of the modern living and do not want to exchange our modern jet airliners, automobiles and electricity for the horse-drawn carriages and candles of the past, we do not want to exchange the New Age Faith of Guru Nanak for any of the Old Age religions and their antiquated philosophies. The Sikh faith is the universal religion for the present Space Age. The Sikh religion is truly the answer to the problems of the modern man."[11]**

ਅਰਥਾਤ, ''ਸਿੱਖ ਧਰਮ ਸਭ ਮਨੁੱਖਾਂ ਲਈ ਇਕ ਸਾਂਝੇ ਸੰਦੇਸ਼ ਦਾ ਧਾਰਨੀ ਜਗੱਤਰੀ ਵਿਸ਼ਵ ਧਰਮ ਹੈ। ...ਗੁਰੂ ਨਾਨਕ ਸਾਹਿਬ ਦਾ ਪਰਗਟਾਇਆ ਤੇ ਪਰਚਾਰਿਆ ਹੋਇਆ ਇਹ ਧਰਮ ਨਵੇਂ ਜ਼ਮਾਨੇ ਦਾ ਧਰਮ ਹੈ। ਇਹ ਨਵੀਨ ਮਨੁੱਖ ਲਈ ਸਰਵੋਤਮ ਭਲਾਈ ਦਾ ਸੋਮਾ ਹੈ। ਇਸ ਨੇ ਤਾਂ ਪਹਿਲੇ ਸਭ ਧਰਮ-ਪ੍ਰਬੰਧਾਂ ਤੇ ਪੁਰਾਤਨ ਮੱਤਾਂ ਦੀ ਥਾਂ ਪੂਰੇ ਤੌਰ ਤੇ ਮੱਲ ਲਈ ਹੈ ਅਤੇ ਭਰ ਵੀ ਦਿੱਤੀ ਹੈ... ਹੋਰ ਧਰਮਾਂ ਵਿੱਚ 'ਸੱਚਾਈ' ਸੰਮਿਲਤ ਹੈ, ਪਰ ਸਿੱਖ ਧਰਮ ਵਿਚ 'ਸੱਚਾਈ ਦੀ ਸੰਪੂਰਨਤਾ' ਸੰਮਿਲਤ ਹੈ। ਪੁਰਾਣੇ ਧਰਮ ਆਪੋ-ਆਪਣੇ ਸਮੇਂ ਚੰਗੇ ਸਨ ਪਰ ਉਹ ਸਮਾਂ ਹੁਣ ਬੀਤ ਚੁਕਾ ਹੈ; ਅਤੇ ਹੁਣ ਅਸੀ ਗੁਰੂ ਨਾਨਕ ਸਾਹਿਬ ਦੇ ਧਰਮ-ਪ੍ਰਬੰਧ ਵਿਚ ਰਹਿ ਰਹੇ ਹਾਂ।

ਜਿਵੇਂ ਅਸੀਂ ਨਵੀਨ ਰਹਿਣੀ ਦੀਆਂ ਲੱਭਤਾਂ ਤੇ ਸਹੂਲਤਾਂ ਦੀ ਕਦਰ ਕਰਦੇ ਹਾਂ ਅਤੇ ਆਪਣੇ ਜੈਟ ਜਹਾਜ਼ਾਂ, ਮੋਟਰ-ਗੱਡੀਆਂ ਤੇ ਬਿਜਲੀ ਨੂੰ ਪੁਰਾਣੇ ਸਮੇਂ ਦੀਆਂ ਘੋੜਾ-ਗੱਡੀਆਂ ਤੇ ਮੋਮਬੱਤੀਆਂ ਨਾਲ ਵਟਾਉਣ ਦੇ ਚਾਹਵਾਨ ਨਹੀਂ, ਤਿਵੇਂ ਹੀ ਗੁਰੂ ਨਾਨਕ ਸਾਹਿਬ ਦੇ ਨਵੇਂ ਜ਼ਮਾਨੇ ਵਾਲੇ ਧਰਮ ਨਾਲ ਪੁਰਾਣੇ ਜ਼ਮਾਨੇ ਦੇ ਕਿਸੇ ਵੀ ਧਰਮ ਤੇ ਉਨ੍ਹਾਂ

11 Bradshaw, H.L., in The Sikh Review, Calcutta; Gurbakshah Singh, Sikhism : A Universal Message, Richardson - 1991, p.8.

ਦੀਆਂ ਪੁਰਾਤਨ ਫ਼ਿਲਾਸਫ਼ੀਆਂ ਨਾਲ ਵਟਾਉਣ ਦੀ ਖ਼ਾਹਿਸ਼ ਨਹੀਂ ਰਖਦੇ। ਸਿੱਖ ਧਰਮ ਵਰਤਮਾਨ 'ਸਪੇਸ ਏਜ' (ਪੁਲਾੜ-ਯੁਗ) ਦਾ ਜਗੱਤਰੀ ਵਿਸ਼ਵ ਧਰਮ ਹੈ। ਨਵੀਨ ਮਨੁੱਖ ਦੀਆਂ ਸਮੱਸਿਆਵਾਂ ਦਾ ਜਵਾਬ ਵੀ ਤਾਂ ਸੱਚੀਂ-ਮੁੱਚੀਂ ਸਿੱਖ ਧਰਮ ਹੀ ਹੈ।"

ਪ੍ਰੋ : ਬਿਟਨਕੋਰਟ ਦੇ ਵਿਚਾਰ ਮੁਤਾਬਿਕ ਤਾਂ **"Sikhism.is the only living faith that gives the healing outlook on life. It is a wholly new, original and genuinely monotheistic religion. It is an independent religion which naturally may be said to have background of Hinduism and Islam much as Christianity has background of Judaism, and Judaism has a background of Akhnatonism and Zeroastrianism and previous Semitic Paganism."[12]** ਅਰਥਾਤ, ਸਿੱਖ ਧਰਮ ਹੀ ਇੱਕੋ-ਇਕ ਅਜਿਹਾ ਜੀਉਂਦਾ-ਜਾਗਦਾ ਧਰਮ ਹੈ ਜੋ ਮਨੁੱਖ-ਮਾਤਰ ਨੂੰ ਜੀਵਨ ਬਾਰੇ ਨਰੋਆ ਦ੍ਰਿਸ਼ਟੀਕੋਣ ਬਖ਼ਸ਼ਦਾ ਹੈ। ਇਹ ਸਾਰੇ-ਦਾ-ਸਾਰਾ ਇਕ ਨਵਾਂ, ਮੌਲਿਕ ਅਤੇ ਨਿਰੋਲ ਇਕੀਸ਼ਵਰਵਾਦੀ ਧਰਮ ਹੈ। ਇਹ ਇਕ ਸੁਤੰਤਰ ਤੇ ਸਵੈ-ਨਿਰਭਰ ਧਰਮ ਹੈ ਜੋ ਹਿੰਦੂ ਧਰਮ ਤੇ ਇਸਲਾਮ ਦੇ ਪਿਛੋਕੜ ਨਾਲ ਕੁਦਰਤੀ ਤੌਰ ਤੇ ਉਵੇਂ ਹੀ ਤੇ ਉੱਨਾ ਕੁ ਹੀ ਸੰਬੰਧਿਤ ਹੈ ਜਿਵੇਂ ਤੇ ਜਿੰਨਾ ਕੁ ਈਸਾਈ ਧਰਮ ਯਹੂਦੀ ਧਰਮ ਦੇ ਪਿਛੋਕੜ ਨਾਲ ਅਤੇ ਯਹੂਦੀ ਧਰਮ ਅਖਨਾਤੋਨੀ ਧਰਮ, ਜ਼ੋਰਾਸ਼ਟਰੀਅਨ ਧਰਮ ਅਤੇ ਪੂਰਵ ਸਾਮੀ ਮਲੇਛ ਮੱਤ ਦੇ ਪਿਛੋਕੜ ਨਾਲ ਜੁੜਿਆਂ ਹੋਇਆ ਹੈ।" ਇਉਂ ਹੀ, ਦੁਨੀਆਂ ਦੇ ਸਾਰੇ ਮੁੱਖ ਧਰਮਾਂ ਦੇ ਤੁਲਨਾਤਮਕ ਅਧਿਐਨ ਦੇ ਵਿਸ਼ੇਸ਼ਗ ਅਤੇ ਸੰਸਾਰ ਦੀਆਂ ਪ੍ਰਸਿੱਧ ਧਰਮ-ਪੁਸਤਕਾਂ ਬਾਰੇ ਇਕ ਵਿਸ਼ੇਸ਼ ਪੁਸਤਕ-ਲੜੀ, **The World Gospel Series** ਦੇ ਵਿਦਵਾ ਲੇਖਕ, ਡੰਕਨ ਗਰੀਨਲੀਜ਼, ਨੇ ਵੀ ਇਹ ਸਪੱਸ਼ਟ ਤੌਰ ਤੇ ਵਿਦਤ ਕੀਤਾ ਹੈ ਕਿ **"The Sikh is not a Hindu or a Muslim, he is the disciple of one Eternal Guru of the world, and all who learn of Him are truly Sikhs and must not corrupt His teachings with the confused utterances of men who live among them and around. Sikhism is no disguised Hindu sect, but an independent revelation of the Truth of all sects. It is novariant of Muslim teaching... It too is a distinct religion like the other great religions of the world."[13]** ਅਰਥਾਤ, "ਸਿੱਖ ਨਾ ਹਿੰਦੂ ਹੈ, ਨਾ ਮੁਸਲਮਾਨ। ਉਹ ਤਾਂ ਦੁਨੀਆਂ ਦੇ ਉਸ ਇੱਕੋ ਸਦੀਵੀ ਗੁਰੂ ਦਾ ਚੇਲਾ ਹੈ ਜਿਸ ਦਾ ਜਿਨ੍ਹਾਂ ਨੂੰ ਗਿਆਨ ਹੋ ਜਾਂਦਾ ਹੈ, ਉਹ ਸਾਰੇਂ ਸਚੇ ਸਿੱਖ ਹੋ ਜਾਂਦੇ ਹਨ। ਉਨ੍ਹਾਂ ਨੂੰ ਉਸ ਧਰਮ-ਗੁਰੂ ਦੀ ਪਾਵਨ ਸਿੱਖਿਆ ਨੂੰ ਆਪਣੇ ਵਿਚਾਲੇ ਤੇ ਆਲੇ-ਦੁਆਲੇ ਵਿਚਰ ਰਹੇ ਲੋਕਾਂ ਦੇ ਰਲਗੱਡ ਬੋਲਾਂ ਨਾਲ ਵਿਗਾੜ ਨਹੀਂ ਲੈਣਾ ਚਾਹੀਦਾ। ਸਿੱਖ ਧਰਮ ਹਿੰਦੂ ਧਰਮ ਦਾ ਕੋਈ ਭੇਸ-ਵਟਵਾਂ ਰੂਪ ਵੀ ਨਹੀਂ। ਇਹ ਤਾਂ ਸਭ ਮੱਤਾਂ ਦੇ ਇਕੋ ਸੱਤਯ ਦਾ ਹੀ ਇਕ ਸੁਤੰਤਰ ਦੈਵੀ ਪ੍ਰਕਾਸ਼

12 Bittencourt, Dr. Edward A in his 'Foreword' to The Sikh Way of Life by S. Ranbir Singh, New Delhi - 1968, pp. v-vi

13 Greenlees, Duncan, The Gospel of Guru Granh Sahib, Madras - 1952. p. 216.

ਹੈ।... ਇਹ ਮੁਸਲਮਾਣੀ ਸਿੱਖਿਆ-ਸਿਧਾਂਤ ਦਾ ਵੀ ਕੋਈ ਰੂਪਾਂਤਰ ਜਾਂ ਵਟਿਆ-ਵਟਾਇਆ ਰੂਪ ਨਹੀਂ... ਇਹ ਤਾਂ ਦੁਨੀਆਂ ਦੇ ਹੋਰ ਮਹਾਨ ਧਰਮਾਂ ਵਾਂਗ ਹੀ ਇਕ ਨਵਾਂ-ਨਿਵੇਕਲਾ ਧਰਮ ਹੈ।"

(5)

ਸਿਖ ਧਰਮ ਦੀ ਨਵੀਨਤਾ ਅਤੇ ਵਿਸ਼ੇਸ਼ਤਾ ਇਸ ਗੱਲ ਵਿਚ ਵੀ ਹੈ, ਕਿ ਇਹ ਮੱਤ ਜਨ-ਸੇਵੀ ਤੇ ਲੋਕ-ਉਪਕਾਰੀ ਚਿੰਤਨ ਦੀ ਇਕ ਨਵੀਂ ਪ੍ਰਣਾਲੀ ਲੈ ਕੇ ਉਠਿਆ ਤੇ ਉਭਰਿਆ ਹੈ। ਇਸ ਦੀ ਉਪਜ ਤੇ ਉਭਾਰ ਨਾਲ ਪਰਮ ਸੱਚ ਜਾਂ ਮੂਲ ਸੱਤ ਦੇ ਇਕ ਨਵੇਂ ਅਨੁਭਵ, ਸਰਬ-ਵਿਆਪਕ ਮਨੁੱਖ ਸੰਬੰਧੀ ਇਕ ਨਵੀਂ ਦ੍ਰਿਸ਼ਟੀ, ਅਤੇ ਇਕ ਨਵੇਂ ਸੰਪੂਰਨ-ਜੀਵਨ ਧਾਰਨੀ ਮੱਤ-ਸਿਧਾਂਤ ਤੇ ਧਰਮ-ਪ੍ਰਬੰਧ ਦਾ ਆਰੰਭ ਹੋਇਆ ਹੈ।

ਇਹ ਧਰਮ-ਪ੍ਰਬੰਧ ਮੁਲੋਂ ਹੀ ਇਕ ਅਜਿਹਾ ਨਵਾਂ ਜੀਵਨ-ਪੰਧ ਹੈ ਜੋ 'ਮੀਰੀ' (ਭਾਵ ਦੁਨਿਆਵੀ ਜਾਂ ਸੰਸਾਰਕ) ਅਤੇ 'ਪੀਰੀ (ਭਾਵ ਦੀਨੀ ਜਾਂ ਅਧਿਆਤਮਕ) ਦੇ ਦੂਹਰੇ ਸੰਕਲਪ ਉਤੇ ਆਧਾਰਿਤ ਹੈ ਅਤੇ ਰੂਹਾਨੀ ਜੀਵਨ ਨੂੰ ਦੁਨਿਆਵੀ ਜੀਵਨ ਨਾਲ ਗੁੜ੍ਹੇ ਤੇ ਬੁਨਿਆਦੀ ਤੌਰ ਤੇ ਸੰਬੰਧਿਤ ਦਸਦਾ ਹੈ। ਇਹ ਦੁਵੰਡੀ ਧਰਮ-ਪ੍ਰਣਾਲੀਆਂ ਵਾਂਗ ਦੁਨੀਆਂ ਨੂੰ 'ਮਿਥਿਆ' ਜਾਂ 'ਜੰਜਾਲ' ਨਹੀਂ ਸਮਝਦਾ, ਇਸ ਤੋਂ ਭਾਂਜ ਜਾਂ ਤਿਆਗ ਨਹੀਂ ਸਿਖਾਉਂਦਾ ਅਤੇ ਘਰ-ਬਾਰ ਛੱਡ ਕੇ, ਬ੍ਰਹਮਚਾਰੀ-ਜੀਵਨ ਧਾਰਨ ਦੀ ਸਿੱਖਿਆ ਨਹੀਂ ਦੇਂਦਾ। ਇਸ ਧਰਮ ਦੇ ਸੰਚਾਲਕਾਂ ਤੇ ਉਸਰਈਆਂ ਨੇ ਅਜਿਹੀਆਂ ਰੁਚੀਆਂ, ਪੱਧਤੀਆਂ ਤੇ ਧਾਰਨਾਵਾਂ ਨੂੰ ਕੇਵਲ ਰੱਦ ਹੀ ਨਹੀਂ ਕੀਤਾ ਸਗੋਂ ਇਸ ਗੱਲ 'ਤੇ ਜ਼ੋਰ ਦੇ ਕੇ ਸਾਫ਼ ਕਿਹਾ ਹੈ :

**1. ਇਹੁ ਜਗੁ ਸਚੈ ਕੀ ਹੈ ਕੋਠੜੀ,**
**ਸਚੇ ਕਾ ਵਿਚਿ ਵਾਸੁ॥**[14]

**2. ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ॥**[15]

ਉਨ੍ਹਾਂ ਭਾਣੇ, ਸ: ਦਲਜੀਤ ਸਿੰਘ ਦੇ ਲਫ਼ਜ਼ਾਂ ਵਿਚ, "Wordly life, without being informed by the force of spirituaity, is barren; and spiritual life, without its expression in the world, is just sterile"[16] ਅਰਥਾਤ, "ਅਧਿਆਤਮਕ ਸ਼ਕਤੀ ਦੀ ਪਾਵਨ ਛੁਹ ਬਿਨਾਂ ਬਿਤਾਇਆ ਸੰਸਾਰਕ ਜੀਵਨ ਬੰਜਰ ਜ਼ਮੀਨ ਵਾਂਗ ਅਫਲ ਹੈ; ਅਤੇ ਸੰਸਾਰਕ ਫ਼ਰਜ਼-ਅਦਾਇਗੀ ਤੋਂ ਬਿਨਾਂ ਗੁਜ਼ਾਰਿਆ ਅਧਿਆਤਮਕ ਜੀਵਨ ਇਕ ਬਾਂਝ-ਜੀਵ ਵਾਂਗ ਅਸਫਲ ਹੈ।" ਸਿੱਖ ਧਰਮ, ਇਸੇ ਲਈ, ਜੀਵਨ ਵਿਚ ਭਰਪੂਰ ਸਾਂਝਦਾਰੀ ਅਤੇ ਸੰਪੂਰਨ ਸਮਾਜਕ ਜ਼ਿੰਮੇਵਾਰੀ ਦੇ ਅਸੂਲਾਂ ਉਤੇ ਆਧਾਰਿਆ ਗਿਆ ਹੈ ਅਤੇ ਮਨੁੱਖ ਨੂੰ ਸਪਸ਼ਟ ਤੌਰ ਤੇ ਸਮਝਾਇਆ ਗਿਆ ਹੈ ਕਿ

14 ਸ੍ਰੀ ਗੁਰੂ ਅਰਜਨ ਦੇਵ ਜੀ ਸੰਪਾਦਿਤ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਮ੍ਰਿਤਸਰ - 1604 ਈ., ਰਾਗੁ ਆਸਾ, ਮ: 2, ਪੰ. 463

15 ਸ੍ਰੀ ਗੁਰੂ ਗ੍ਰੰਥ ਸਾਹਿਬ, ਉਹੀ, ਰਾਗ ਆਸਾ, ਮ: 5, ਪੰ: 121.

16 Daljeet Singh, Five gifts of the Gurus, Patiala - 1994, pp. 2-3

**1. ਜਬ ਲਗੁ ਦੁਨੀਆ ਰਹੀਐ ਨਾਨਕ,**
**ਕਿਛੁ ਸੁਣੀਐ, ਕਿਛੁ ਕਹੀਐ॥**[17]
**2. ਉਦਮ ਕਰੇਦਿਆ ਜੀਉ ਤੂੰ,**
**ਕਮਾਵਦਿਆ ਸੁਖ ਭੁੰਚ॥**
**ਧਿਆਇਦਿਆ ਤੂੰ ਪ੍ਰਭੂ ਮਿਲੁ,**
**ਨਾਨਕ ਉਤਰੀ ਚਿੰਤ॥**

(ਉਕਤ, ਰਾਗੁ ਗੂਜਰੀ, ਮ.5, ਪੰ. 522.)

ਸਿੱਖ ਧਰਮ ਨੇ ਜਮਹੂਰੀ ਸੰਗਠਿਤ ਰਾਜ ਤੇ ਸਮਾਜ ਦੇ ਇਕ ਨਵੇਂ ਪਰਉਪਕਾਰੀ ਤੇ ਪਰਸੁਆਰਥੀ ਆਦਰਸ਼ ਅਤੇ ਇਕ ਜ਼ਾਤ-ਪਾਤ ਤੇ ਸ਼੍ਰੇਣੀ-ਰਹਿਤ ਸਮਾਜ ਦੀ ਇਕ ਨਵੀਂ ਕਦਰ-ਸ਼ੈਲੀ ਨੂੰ ਵੀ ਜਨਮ ਦਿੱਤਾ ਹੈ ਜੋ ਸਮਾਨਵਾਦੀ ਅਤੇ ਅਨੇਕਵਾਦੀ ਸੰਕਲਪਾਂ ਉਤੇ ਆਧਾਰਿਤ ਹੈ। ਅਜਿਹੇ ਇਨਕਲਾਬੀ ਧਾਰਮਕ ਤੇ ਸਮਾਜਕ ਸਿਸਟਮ ਵਿਚ ਇਸਦੇ ਪਾਵਨ ਸੰਚਾਲਕ, ਗੁਰੂ ਨਾਨਕ ਦੇਵ, ਦਾ ਇਹ ਮੁੱਖ ਸਿਧਾਂਤ ਮੁੱਢੋਂ ਹੀ ਸ਼ਾਮਲ ਕਰ ਦਿੱਤਾ ਗਿਆ ਹੈ ਕਿ ਰੱਬ ਕੇਵਲ ਇਕ ਹੈ ਜੋ ਸਾਰੇ ਮਨੁੱਖਾਂ ਦਾ ਇੱਕੋ-ਇਕ ਸਾਜਨਹਾਰ-ਪਿਤਾ ਹੈ। ਇਸ ਕਰਕੇ ਸਾਰੇ ਮਨੁੱਖ ਭਾਵੇਂ ਉਹ ਕਿਸੇ ਵੀ ਜ਼ਾਤ, ਮੱਤ, ਕੰਮ-ਕਿੱਤੇ, ਰੰਗ-ਰੂਪ, ਨਸਲ, ਦਰਜੇ, ਸ਼੍ਰੇਣੀ, ਪਦਵੀ, ਲਿੰਗ-ਭੇਦ ਤੇ ਦੇਸ-ਭੇਸ ਆਦਿ ਨਾਲ ਸੰਬਧਿਤ ਹੋਣ, ਹੇਠ-ਲਿਖੇ ਸ਼ੁਭ ਬਚਨਾਂ ਅਨੁਸਾਰ, ਇਕ ਦੂਜੇ ਦੇ ਇਕੋ-ਜਹੇ ਭੈਣ-ਭਰਾ; ਸਖੀ-ਸਹੇਲੀ ਜਾਂ ਸੱਜਣ-ਮਿੱਤਰ ਹਨ:-

**1. ਏਕੁ ਪਿਤਾ, ਏਕਸ ਕੇ ਹਮ ਬਾਰਿਕ...॥**[18]
**2. ਨਾ ਕੋ ਬੈਰੀ, ਨਹੀਂ ਬਿਗਾਨਾ,**
**ਸਗਲ ਸੰਗਿ, ਹਮ ਕਉ ਬਨਿ ਆਈ॥**[19]
**3. ਐ ਜੀ, ਨਾ ਹਮ ਉਤਮ, ਨੀਚ ਨ ਮਧਿਮ,**
**ਹਰਿ ਸਰਣਾਗਤਿ ਹਰਿ ਕੇ ਲੋਗ॥**[20]

ਸਿੱਖ ਧਰਮ ਦੀ ਇਸੇ ਉੱਘੜਵੀਂ ਵਿਸ਼ੇਸ਼ਤਾ ਨੂੰ ਮੁਖ ਰਖਦਿਆਂ, ਅੰਗਰੇਜ਼ੀ ਵਿਚ ਇਸ ਦਾ ਸਭ ਤੋਂ ਪਹਿਲਾ ਸੰਪੂਰਨ ਤੇ ਪਰਮਾਣਿਕ ਇਤਿਹਾਸ ਲਿਖਣ ਵਾਲੇ ਕੈਪਟਨ ਕਨਿੰਘਮ ਨੇ ਭਗਤੀ ਲਹਿਰ ਦੇ ਸੁਧਾਰਕਾਂ ਦੇ ਕਰੱਤਵ ਦਾ ਜਾਇਜ਼ ਲੈਂਦਿਆਂ, ਸੰਨ 1849 ਵਿਚ ਲਿਖਿਆ ਸੀ: **"It was left to Guru Nanak, founder of Sikhism, to perceive the true principles of reform and to lay the broad principles**

17 <u>ਗੁਰੂ ਗ੍ਰੰਥ ਸਾਹਿਬ</u>, ਉਹੀ, ਰਾਗੁ ਧਨਾਸਰੀ, ਮ: 1, ਪੰ: 661

18 ਗੁਰੂ ਗ੍ਰੰਥ ਸਾਹਿਬ,ਰਾਗੁ ਸੋਰਠਿ, ਮ: 5, ਪੰ: 611.

19 ਉਕਤ ਰਾਗੁ ਕਾਨੜਾ, ਮ:5, ਪੰ: 1299.

20 ਉਕਤ, ਰਾਗੁ ਗੂਜਰੀ, ਮ:1, ਪੰ: 504.

to enable his successors to build a nationality. He gave practical effect to the doctrine that the lowest was equal to the highest in creed, in political rights and in religious hopes.[21] ਅਰਥਾਤ, "ਸੁਧਾਰ ਦੇ ਸੱਚੇ ਅਸੂਲਾਂ ਵਲ ਧਿਆਨ ਦੇਣ ਅਤੇ ਅਜਿਹੇ ਉਦਾਰ ਅਸੂਲ ਨਿਰਧਾਰਤ ਕਰਨ ਦਾ ਕੰਮ ਸਿੱਖ ਧਰਮ ਦੇ ਬਾਨੀ, ਗੁਰੂ ਨਾਨਕ ਦੇਵ ਲਈ ਛੱਡ ਦਿੱਤਾ ਗਿਆ ਸੀ, ਤਾਂ ਜੋ ਉਨ੍ਹਾਂ ਦੇ ਉੱਤਰਾਧਿਕਾਰੀ ਇਨ੍ਹਾਂ ਦੀ ਸਹਾਇਤਾ ਨਾਲ ਇਕ ਕੌਮੀਅਤ ਦੀ ਉਸਾਰੀ ਕਰ ਸਕਣ। ਉਨ੍ਹਾਂ ਨੇ ਹੀ ਇਸ ਸਿਧਾਂਤ ਨੂੰ ਅਮਲੀ ਜਾਮਾ ਪੁਆਇਆ ਕਿ ਧਰਮ ਦੇ ਖੇਤਰ ਅਤੇ ਰਾਜਨੀਤਕ ਹੱਕਾਂ ਤੇ ਧਾਰਮਕ ਉਮੀਦਾਂ ਦੇ ਸੰਬੰਧ ਵਿਚ ਨੀਵੇਂ ਤੋਂ ਨੀਵਾਂ ਮਨੁੱਖ ਉੱਚੇ ਤੋਂ ਉੱਚੇ ਮਨੁੱਖ ਦੇ ਬਰਾਬਰ ਹੈ।" ਇਹ ਤੱਥ ਉਨ੍ਹਾਂ ਸੰਸਥਾਵਾਂ, ਪੱਧਤੀਆਂ ਤੇ ਪ੍ਰਥਾਵਾਂ ਸਾਫ਼ ਤੌਰ ਤੇ ਵਿਦਤ ਹੈ ਜੋ ਉਨ੍ਹਾਂ ਨੇ ਖੁਦ ਆਪ ਕਾਇਮ ਕੀਤੀਆਂ ਸਨ, ਅਤੇ ਜਿਨ੍ਹਾਂ ਨੂੰ ਉਨ੍ਹਾਂ ਦੇ ਜਾਨਸ਼ੀਨਾਂ ਤੇ ਨਾਮਲੇਵਿਆਂ ਨੇ ਮਗਰੋਂ ਚਾਲੂ ਰਖਿਆ ਸੀ। ਇਨ੍ਹਾਂ ਵਿੱਚੋਂ 'ਲੰਗਰ' ਦੀ ਪ੍ਰਥਾ, ਭਾਰਤ ਦੇ ਉਪ-ਰਾਸ਼ਟਰਪਤੀ ਤੇ ਰਾਜ-ਸਭਾ ਦੇ ਪਰਧਾਨ, ਡਾ: ਕੇ. ਆਰ. ਨਾਰਾਇਨਨ ਦੇ ਲਫ਼ਜ਼ਾਂ ਵਿਚ "Langar is the most vivid example of the brotherhood and equality of mankind. It was not just preached but practised."[22] ਅਰਥਾਤ "ਲੰਗਰ ਮਨੱਖੀ ਭਰੱਪਣ ਤੇ ਸਮਾਨਤਾ ਦੀ ਸਭ ਤੋਂ ਸਪੱਸ਼ਟ ਤੇ ਸਜੀਵ ਮਿਸਾਲ ਹੈ। ਇਹ ਪ੍ਰਥਾ ਕੇਵਲ ਪਰਚਾਰੀ ਹੀ ਨਹੀਂ, ਅਮਲ ਵਿਚ ਵੀ ਲਿਆਂਦੀ ਗਈ ਸੀ"; ਅਤੇ ਅੱਜ ਤਕ ਉਵੇਂ ਹੀ ਦੇਸ-ਪਰਦੇਸ ਵਿਚ ਜਾਰੀ ਹੈ। ਇਸ ਨੇ ਨਾ ਕੇਵਲ ਬੁੱਢ-ਪੁਰਾਣੀ ਜਾਤੀ-ਪ੍ਰਣਾਲੀ ਨੂੰ ਗ਼ਲਤ ਸਿੱਧ ਕਰ ਦਿਤਾ ਹੈ, ਸਗੋਂ ਮਨੁੱਖ ਰਾਹੀਂ ਹੋਈ ਮਨੁੱਖਤਾ ਦੀ ਸ਼੍ਰੇਣੀ-ਵੰਡ ਉਤੇ ਵੀ ਕਾਰੀ ਸੱਟ ਮਾਰ ਦਿੱਤੀ ਹੈ।

ਇਸ ਦੇ ਪਹਿਲੇ ਅਤੇ ਆਖ਼ਰੀ ਪੈਗ਼ੰਬਰਾਂ, ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ, ਨੇ ਤਾਂ ਭਿੰਨ ਭਿੰਨ ਲੋਕਾਂ ਅਤੇ ਧਰਮਾਂ ਵਿਚ ਪਰਸਪਰ ਪਿਆਰ, ਸਤਿਕਾਰ ਅਤੇ ਸੁਰਮੇਲ ਪਰਚਾਰਦਿਆਂ, ਹਰ ਕਿਸੇ ਨੂੰ ਅਜਿਹੇ ਸ਼ਬਦਾਂ ਵਿਚ ਪਰੇਰ ਦਿੱਤਾ ਹੈ ਜੋ ਧਰਮ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੀ ਜਾਪਦੇ ਹਨ :

1. **ਆਈ ਪੰਥੀ, ਸਗਲ ਜਮਾਤੀ...॥**[23]
2. **ਮਾਨਸ ਕੀ ਜਾਤ ਸਬੈ, ਏਕੈ ਪਹਿਚਾਨਬੋ॥**[24]

ਪੰਜਵੇਂ ਪੈਗ਼ੰਬਰ, ਸ੍ਰੀ ਗੁਰੂ ਅਰਜਨ ਦੇਵ, ਨੇ ਤਾਂ ਇਸ 'ਮਾਨਸ ਕੀ ਜਾਤ' ਦੀ ਭਲਾਈ ਲਈ ਉਸ ਦੇ ਸਿਰਜਨਹਾਰ ਤੇ ਪਾਲਣਹਾਰ, ਪਰਮੇਸ਼ਰ, ਨੂੰ ਜੋ ਹੇਠ-ਲਿਖੀ

21 Cunningham, J.D., A History of the Sikhs from the Origin of the Nation to the Battles of Sutlej, London - 1849; Oxford - 1918, p. 38.
22 Narayanan, K.R., in his Presidential Address as published in Studies in SIkhism and Comparative Religion, New Delhi, Vol. XII, no. 2, July - December, 1993, p. 12.
23 ਗੁਰੂ ਗ੍ਰੰਥ ਸਾਹਿਬ, ਉਕਤ, ਪੰ: 6, 'ਜਪੁ', ਮ: 1, ਪਉੜੀ 28.
24 ਸ੍ਰੀ ਗੁਰੂ ਗੋਬਿੰਦ ਸਿੰਘ; ਸ੍ਰੀ ਦਸਮ ਗ੍ਰੰਥ ਸਾਹਿਬ, ਆਨੰਦਪੁਰ - 1696 (ਲਪ.), ਪੰ: 19; 'ਅਕਾਲ ਉਸਤਤਿ', ਕਬਿੱਤ ਨੰ: 15/85.

ਅਰਦਾਸ ਕੀਤੀ ਹੈ, ਉਹ ਵੀ ਸਿੱਖ ਧਰਮ ਦੀ ਉਦਾਰਤਾ ਤੇ ਸਰਬ ਸਾਂਝੀਵਾਲਤਾ ਦੀ ਇਕ ਹੋਰ ਬੇਜੋੜ ਉਦਾਹਰਣ ਹੈ :

**ਸਭੇ ਜੀਅ ਸਮਾਲਿ, ਆਪਣੀ ਮਿਹਰ ਕਰੁ॥**
**ਅੰਨੁ ਪਾਣੀ ਮੁਚੁ ਉਪਾਇ, ਦੁਖ ਦਾਲਦੁ ਭੰਨਿ ਤਰੁ॥**[੨੫]

(6)

ਅਜਿਹੇ ਵਿਸ਼ਵ-ਵਿਆਪੀ ਉਪਦੇਸ਼ ਤੇ ਲੋਕ-ਹਿਤੈਸ਼ੀ ਅਰਦਾਸਾਂ ਸਿੱਖ ਧਰਮ ਦੇ ਉਸ ਮਹਾਨ ਧਰਮ-ਗ੍ਰੰਥ ਵਿਚ ਅੰਕਿਤ ਹਨ ਜਿਸ ਨੂੰ ਪ੍ਰੋਫੈਸਰ ਟੋਇਨਬੀ ਨੇ "a Catholic anthology", ਭਾਵ "ਇਕ ਸਰਬਸਾਂਝੀ ਸ਼ਬਦ-ਸੰਗ੍ਰਹਿ", ਦਸਦਿਆਂ ਅਤੇ "mankind's common spiritual treasure", ਭਾਵ "ਮਨੁੱਖਜਾਤੀ ਦਾ ਇਕ ਸਾਂਝਾ ਰੂਹਾਨੀ ਖ਼ਜ਼ਾਨਾ", ਮੰਨਦਿਆਂ ਲਿਖਿਆ ਹੈ : "It is important that it should be brought within the direct reach of as many people as possible,"[੨੬] ਅਰਥਾਤ, "ਇਹ ਜ਼ਰੂਰੀ ਹੈ ਕਿ ਵਧ ਤੋਂ ਵਧ ਲੋਕਾਂ ਨੂੰ ਇਸ ਦੇ ਵੱਧ-ਤੋਂ-ਵਧ ਨੇੜੇ ਪਹੁੰਚਾਇਆ ਤੇ ਵਰੋਸਾਇਆ ਜਾਏ।"[26] ਤਦੇ ਤਾਂ ਨੋਬੇਲ ਪਰਾਈਜ਼ ਜੇਤੂ ਅਮਰੀਕਨ ਲੇਖਕਾ, ਮਿਸਿਜ਼ ਪਰਲ ਬਕ, ਨੇ ਆਪਣੇ ਨਿਜੀ ਅਧਿਐਨ ਤੇ ਅਨੁਭਵ ਦੇ ਆਧਾਰ ਤੇ, ਸੰਨ 1960 ਵਿਚ ਇਸ ਗੱਲ ਦਾ ਖੁਲ੍ਹਾ ਇਕਬਾਲ ਵੀ ਕੀਤਾ ਸੀ : "I have studied the scriptures of other great religions, but I do not find elsewhere the same power of appeal to the heart and mind as I find here."[੨੭] ਅਰਥਾਤ, "ਮੈਂ ਹੋਰ ਮਹਾਨ ਧਰਮਾਂ ਦੀਆਂ ਪੁਸਤਕਾਂ ਵੀ ਪੜ੍ਹੀਆਂ-ਘੋਖੀਆਂ ਹਨ; ਪਰ ਦਿਲ ਤੇ ਮਨ ਨੂੰ ਅਪੀਲਣ ਦੀ ਜੋ ਸ਼ਕਤੀ ਇਸ ਧਰਮ-ਪੁਸਤਕ, ਭਾਵ 'ਸ੍ਰੀ ਗੁਰੂ ਗ੍ਰੰਥ ਸਾਹਿਬ', ਨੂੰ ਪੜ੍ਹਦਿਆਂ, ਤੇ ਵਿਚਾਰਦਿਆਂ ਮਹਿਸੂਸ ਹੋਈ ਹੈ, ਉਹ ਹੋਰ ਕਿਸੇ ਵੀ ਧਰਮ ਦੀ ਧਰਮ-ਪੁਸਤਕ ਦੇ ਮੁਤਾਲੇ ਤੋਂ ਪਰਾਪਤ ਨਹੀਂ ਹੋ ਸਕੀ।"[27]

ਅਤੇ ਜਿਸ ਸੁਭਾਗੇ ਧਰਮ ਨੂੰ ਇਹ ਅਮੋਲਕ ਤੇ ਅਦੁੱਤੀ ਧਰਮ-ਪੁਸਤਕ ਪਰਾਪਤ ਹੈ, ਉਸ ਦੀ ਮਹਿਮਾ, ਮਹੱਤਾ ਤੇ ਮਹਾਨਤਾ ਦਾ
ਇਕ ਸੰਕੇਤ-ਮਾਤਰ ਜ਼ਿਕਰ ਇਕ ਉਜਿਹੀ ਜਿਹੀ ਵਿਦਵਾਨ ਅੰਗਰੇਜ਼ ਲੇਖਕਾ, ਡਰੋਥੀ ਫ਼ੀਲਡ, ਦੇ ਅਗੇ-ਦਿੱਤੇ ਬਿਆਨ ਨਾਲ ਕਰ ਕੇ, ਇਹ ਕਥਨ ਸਮਾਪਤ ਕਰਨ ਦੀ ਆਗਿਆ ਮੰਗਦਾ ਹਾਂ ਜੋ ਸੰਨ 1914 ਵਿਚ ਪਰਕਾਸ਼ਤ ਹੋਈ ਉਸ ਦੀ ਇਕ ਪੁਸਤਕ ਵਿਚ ਇਉਂ ਅੰਕਿਤ ਹੈ: "Sikhism is capable of a distinct position as a world religion... This religion is also one which should appeal to the Occidental mind. It is essntially a practical religion. If judged fro

25 ਗੁਰੂ ਗ੍ਰੰਥ ਸਾਹਿਬ, ਉਹੀ, ਰਾਗ ਸਾਰੰਗ, ਮ. 5, ਪੰ: 1251.

26 Toynbee, Sir Arnold, in his 'Foreword' to UNESCO's Selections from the Sacred Writings of the Sikhs, London - 1960, pp. 9, 10-11.

27 Pearl Buck (Mrs,) as quoted by K.T.Lailwani in Beyond No, One's Reach, London 1969, p. 8.

the pragmatical standpoint, it would rank almost first in the world. Of no other religion can it be said that it has made a nation in so short a time. The SIkh religion is one of the most interesting at present existing in India, possibly indeed in the whole world. That it should have transformed the outcaste Indian into a fine and loyal warrior, is little short of a miracle."[28] ਅਰਥਾਤ, "ਸਿੱਖ ਧਰਮ ਇਕ ਸੰਸਾਰ-ਧਰਮ ਵਜੋਂ ਆਪਣੀ ਨਿਵੇਕਲੀ ਹੈਸੀਅਤ ਰਖਣ ਦੇ ਸਮਰੱਥ ਹੈ।... ਇਹ ਇਕ ਅਜਿਹਾ ਧਰਮ ਹੈ ਜੋ ਪੱਛਮੀ ਲੋਕਾਂ ਦੇ ਮਨਾਂ ਨੂੰ ਵੀ ਆਪਣੇ ਵਲ ਖਿੱਚਣ ਦੀ ਯੋਗਤਾ ਰਖਦਾ ਹੈ। ਇਹ ਜ਼ਰੂਰੀ ਤੌਰ ਤੇ ਇਕ ਕਿਰਿਆਤਮਕ ਧਰਮ ਹੈ। ਜੇ ਇਸ ਨੂੰ ਯਥਾਰਥ ਤੇ ਅਮਲੀ ਦ੍ਰਿਸ਼ਟੀਕੋਣ ਤੋਂ ਪਰਖੀਏ ਤਾਂ ਇਹ ਸੰਸਾਰ ਵਿਚ ਲਗਭਗ ਪਹਿਲੇ ਨੰਬਰ ਦੀ ਪਰਾਪਤੀ ਦਾ ਹੱਕਦਾ ਹੋਵੇਗਾ। ਦੁਨੀਆਂ ਭਰ ਦੇ ਹੋਰ ਕਿਸੇ ਵੀ ਧਰਮ ਬਾਰੇ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਨੇ ਇਤਨੇ ਥੋੜ੍ਹੇ ਸਮੇਂ ਵਿਚ ਇਕ ਕੌਮ ਵੀ ਬਣਾ-ਉਸਾਰ ਦਿੱਤੀ ਹੈ। ਸਿੱਖ ਧਰਮ ਹਿੰਦੁਸਤਾਨ ਵਿਚ, ਸ਼ਾਇਦ ਨਿਰਸੰਦੇਹ ਸਾਰੀ ਦੁਨੀਆ ਵਿਚ, ਇਸ ਵੇਲੇ ਪਰਚਲਤ, ਸਭ ਤੋਂ ਦਿਲਚਸਪ ਧਰਮਾਂ ਵਿੱਚੋਂ ਇਕ ਹੈ। ਇਸ ਨੇ ਸਮਾਜ ਵਲੋਂ ਛੇਕੇ ਹੋਏ ਅਛੂਤ ਹਿੰਦੁਸਤਾਨੀ ਦੀ ਕਾਇਆ-ਕਲਪ ਕਰ ਕੇ ਜਿਵੇਂ ਉਸ਼ ਨੂੰ ਇਕ ਵਧੀਆ ਤੇ ਵਫ਼ਾਦਾਰ ਯੋਧਾ ਬਣਾ ਦਿੱਤਾ ਹੈ, ਉਹ ਕਿਸੇ ਵੀ ਕ੍ਰਿਸ਼ਮੇ-ਕਰਾਮਾਤ ਤੋਂ ਘਟ ਨਹੀਂ ਹੈ।"

28 Field, Dorothy (Ms.), The Religion of the Sikhs, London - 1914, pp. 9, 34-35.

# ਸਿੱਖ ਧਰਮ ਤੇ ਉਸਦੇ ਸਿਧਾਂਤ

ਡਾ. ਸਰਬਜੋਤ ਕੌਰ

ਧਰਮ ਦਾ ਇਤਿਹਾਸ ਮਨੁੱਖ ਜਾਤੀ ਦੇ ਇਤਿਹਾਸ ਜਿੰਨਾ ਹੀ ਪੁਰਾਣਾ ਹੈ। ਮਨੁੱਖਤਾ ਦਾ ਅਧਿਐਨ ਧਰਮ ਦੇ ਅਧਿਐਨ ਬਗੈਰ ਅਧੂਰਾ ਹੈ। ਪ੍ਰੋ. ਮੈਕਸਮੂਲਰ ਦੇ ਕਥਨ ਅਨੁਸਾਰ ਮਨੁੱਖ ਦਾ ਇਤਿਹਾਸ ਧਰਮ ਦਾ ਇਤਿਹਾਸ ਹੈ। ਮਨੁੱਖ ਦੀ ਪਹਿਲੀ ਸੋਚ ਸਵੈ ਰਖਿਆ ਅਤੇ ਭੋਜਨ ਪ੍ਰਾਪਤ ਕਰਨ ਤੇ ਅਧਾਰਿਤ ਸਮਝੀ ਜਾਂਦੀ ਹੈ। ਮਨੁੱਖ ਆਪਣੀਆਂ ਇਹਨਾਂ ਲੋੜਾਂ ਦੇ ਅਨੁਕੂਲ ਪੜਾਅ-ਦਰ-ਪੜਾਅ ਵਿਕਾਸ ਕਰਦਾ ਗਿਆ। ਜਦੋਂ ਭੀ ਮਨੁੱਖ ਆਪਣੀਆਂ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਨਾ ਹੁੰਦਾ ਤਾਂ ਉਹ ਸਧਾਰਨ ਸਾਧਨਾਂ ਦੀ ਥਾਂ ਕਾਲਪਨਿਕ ਅਧਾਰਾਂ ਦਾ ਸਹਾਰਾ ਢੂੰਡਦਾ। ਹੌਲੀ ਹੌਲੀ ਮਨੁਖੀ ਵਿਚਾਰ ਪਰਾਮਨੁੱਖੀ ਤੇ ਪਰਾਭੌਤਿਕ ਸੱਤਾ ਨੂੰ ਭਾਲਣ ਵਲ ਝੁਕਦੇ ਗਏ। ਜਿਉਂ ਜਿਉਂ ਮਨੁੱਖ ਇਸ ਦੀ ਅਦਭੁੱਤਾ ਨੂੰ ਸਮਝਣ ਦਾ ਯਤਨ ਕਰਦਾ ਰਿਹਾ ਤਿਉਂ ਤਿਉਂ ਉਸ ਦੀ ਅਸਚਰਜਤਾ ਵਧਦੀ ਗਈ, ਤੇ ਅੰਤ ਵਿਸਮਾਦ ਵਿਚ ਆਇਆ 'ਨੇਤਿ ਨੇਤਿ' ਤੋਂ ਵੱਧ ਕੁਝ ਵੀ ਨਾ ਕਹਿ ਸਕਿਆ। ਏਥੋਂ ਧਰਮ ਦਾ ਮੁੱਢ ਬੱਝਾ ਤੇ ਹੌਲੀ ਹੌਲੀ ਇਹ ਮਨੁੱਖੀ ਜੀਵਨ ਦਾ ਅਨਿੱਖੜਵਾਂ ਅੰਗ ਬਣ ਗਿਆ। ਮਨੁੱਖ ਅਤੇ ਪਸ਼ੂ ਵਿਚ ਮੂਲ ਅੰਤਰ ਹੀ ਧਰਮ ਦੀ ਹੋਂਦ ਜਾਂ ਅਣਹੋਂਦ ਸਮਝਿਆ ਜਾਣ ਲੱਗਾ। ਧਰਮ ਵਿਚ ਜ਼ਾਤੀ ਜੀਵਨ ਦੇ ਉਹ ਸਿਧਾਂਤ ਅਤੇ ਉਹ ਨਿਯਮ ਸ਼ਾਮਲ ਕੀਤੇ ਗਏ ਜਿਹਨਾਂ ਉਤੇ ਚਲ ਕੇ ਮਨੁੱਖੀ ਮਨ ਨੇ ਪ੍ਰਭੂ ਨਾਲ ਇਕਸੁਰ ਹੋਣਾ ਹੈ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਭਾਰਤ ਵਿਚ ਹਿੰਦੂ, ਇਸਲਾਮ, ਬੁੱਧ, ਜੈਨ ਆਦਿ ਧਰਮ ਪ੍ਰਚਲਤ ਹੋ ਚੁੱਕੇ ਸਨ ਅਤੇ ਹਰ ਧਰਮ ਦੇ ਪੈਰੋਕਾਰ ਆਪੋ ਆਪਣੇ ਢੰਗਾਂ ਨਾਲ ਪ੍ਰਭੂ ਪ੍ਰਾਪਤੀ ਦੇ ਚਾਹਵਾਨ ਵੀ ਸਨ। ਪਰ ਧਰਮ ਦਾ ਮੂਲ, 'ਆਤਮਾ ਦੀ ਆਵਾਜ਼' ਸੰਸਾਰ ਦੇ ਰੌਲੇ ਗੌਲੇ ਵਿਚ ਅਣਸੁਣੀ ਹੋ ਗਈ ਸੀ।

ਕੁਝ ਅਜਿਹੀ ਹੀ ਅਵਸਥਾ ਸੀ ਭਾਰਤ ਦੀ ਆਤਮਾ ਦੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ। ਗੁਰੂ ਸਾਹਿਬ ਨੇ ਗਿਰਾਵਟ ਦੀ ਡੂੰਘੀ ਖੱਡ ਵਿਚ ਡਿੱਗ ਚੁੱਕੀ ਜਨਤਾ ਨੂੰ ਦੇਖਿਆ ਤਾਂ ਆਪ ਦਾ ਹਿਰਦਾ ਤੜਪਿਆ। ਸਾਰੀ ਲੋਕਾਈ ਲਈ ਸਨੇਹ ਜਾਗਿਆ ਅਤੇ ਮਨ ਨੇ ਸਰਬੱਤ ਦਾ ਭਲਾ ਲੋਚਿਆ। ਆਪ ਨੇ ਲੰਮੀਆਂ ਲੰਮੀਆਂ ਯਾਤਰਾਵਾਂ ਕੀਤੀਆਂ ਅਤੇ ਘਰ-ਘਰ ਸੱਚ ਦਾ ਸੰਦੇਸ਼ ਪਹੁੰਚਾ ਕੇ ਇਕ ਨਵੇਂ ਧਰਮ ਦੀ ਨੀਂਹ ਰੱਖੀ ਜੋ ਬਾਅਦ ਵਿਚ ਸਿੱਖ ਧਰਮ ਅਖਵਾਇਆ। ਸਿੱਖ ਦੇ ਸ਼ਾਬਦਿਕ ਅਰਥ ਹਨ 'ਸਿਖਿਆ ਲੈਣ ਵਾਲਾ।' ਸਿੱਖ ਧਰਮ ਸਮੂਹ ਸਿੱਖਣ ਵਾਲਿਆਂ ਦਾ ਸਤਿ ਦੇ ਖੋਜੀਆਂ ਦਾ ਸਾਂਝਾ ਪਲੈਟਫਾਰਮ ਹੈ। ਸਿੱਖੀ ਦਾ ਆਸ਼ਾ ਹਿੰਦੂਆਂ, ਮੁਸਲਮਾਨਾਂ, ਬੋਧੀਆਂ ਆਦਿ ਨੂੰ ਸਤਿ ਦੀ ਖੋਜ ਲਈ ਇਕ ਲੜੀ ਵਿਚ ਪਰੋਣਾ ਤੇ ਫਿਰ ਇਕ ਅਜਿਹੀ ਧਾਰਮਿਕ ਸ਼ਰੇਣੀ ਦੀ ਨੀਂਹ ਰਖਣਾ ਸੀ ਜੋ ਇਕ ਅਕਾਲ ਪੁਰਖ ਦੇ ਪ੍ਰੇਮ ਤੇ ਮਨੁੱਖ ਮਾਤਰ ਦੀ ਸੇਵਾ ਵਿਚ ਮਗਨ ਰਹੇ।

## ਸਿੱਖੀ ਦੇ ਮੁਖ ਸਿਧਾਂਤ ਇਹ ਹਨ :-

### 1. ਇਕ ਓਅੰਕਾਰ :

ਸਿੱਖੀ ਦਾ ਪਹਿਲਾ ਸਿਧਾਂਤ ਇਕ ਅਕਾਲਪੁਰਖ ਵਿਚ ਯਕੀਨ ਰਖਣਾ ਹੈ। ਹਿੰਦੂ ਧਰਮ ਦੇ ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿ ਦੇਵਤਿਆਂ ਦੇ ਵਿਸ਼ਵਾਸ਼ ਨੂੰ ਨਕਾਰਦਿਆਂ ਗੁਰੂ ਨਾਨਕ ਦੇਵ ਜੀ ਨੇ ੧ਓ ਦਾ ਨਾਅਰਾ ਲਾਇਆ।

ਪਰਮਾਤਮਾ ਦੇ ਸਰੂਪ ਨੂੰ ਮੂਲਮੰਤਰ ਵਿਚ ਦਰਸਾਂਦਿਆਂ, ਪਹਿਲਾ ਸ਼ਬਦ '੧ਓ '' ਲਿਖਿਆ ਹੈ। ਮੂਲ ਮੰਤਰ ਦੇ ਬਾਕੀ ਸ਼ਬਦ ''੧ਓ '' ਦੀ ਹੀ ਵਿਆਖਿਆ ਕਰਦੇ ਹਨ:

**੧ਓ, ਸਤਿਨਾਮੁ ਕਰਤਾ ਪੁਰਖ, ਨਿਰਭਉ, ਨਿਰਵੈਰੁ,**
**ਅਕਾਲ ਮੂਰਤਿ, ਅਜੂਨੀ ਸੈਭੰ, ਗੁਰ ਪ੍ਰਸਾਦਿ।''**

### 2. ਸਮਾਨਤਾ :

ਏਸੇ 'ਏਕੰਕਾਂਰੀ ਬਿਰਤੀ' ਕਰਕੇ ਸਿੱਖ ਧਰਮ ਕਿਸੇ ਪ੍ਰਕਾਰ ਦੀ ਵੰਡ-ਜਾਤ, ਰੰਗ, ਨਸਲ, ਧਰਮ, ਦੇਸ਼, ਅਮੀਰੀ, ਗਰੀਬੀ ਆਦਿ ਨੂੰ ਨਹੀਂ ਸਵੀਕਾਰਦਾ। ਬ੍ਰਾਹਮਣਵਾਦ ਦੇ ਪ੍ਰਭਾਵ ਅਧੀਨ ਸਮੁੱਚੇ ਭਾਰਤ ਵਿਚ ਉਚ-ਨੀਚ, ਜਾਤ-ਪਾਤ, ਸੂਦਰ-ਬ੍ਰਾਹਮਣ ਦੇ ਵਖਰੇਵੇਂ ਆਮ ਪ੍ਰਚਲਤ ਸਨ। ਗੁਰੂ ਜੀ ਨੇ ਇਕ ਨੂਰ ਤੋਂ ਸਭ ਜਗ ਪੈਦਾ ਹੋਣ ਦੀ ਗਲ ਕਰਦਿਆਂ ਆਪਣਾ ਸਾਥੀ ਨੀਵੀਂ ਜਾਤ ਦਾ ਭਾਈ ਮਰਦਾਨਾ ਚੁਣ ਕੇ ਗਲੇ ਨਾਲ ਲਾਇਆ। ਸਿੱਖਾਂ ਲਈ ਸੰਗਤ ਦੇ ਨਾਲ ਨਾਲ ਪੰਗਤ ਵੀ ਲਾਜ਼ਮੀ ਕਰ ਦਿੱਤੀ। ਸੰਗਤ ਵਿਚ ਸੱਚੇ ਗੁਰੂ ਦੇ ਗਿਆਨ ਨਾਲ ਮਨ ਹਰਾ ਭਰਾ ਤੇ ਮਜ਼ਬੂਤ ਹੁੰਦਾ ਹੈ ਅਤੇ ਲੰਗਰ ਵਿਚ ਇਕੱਠੇ ਪਰਸ਼ਾਦਾ ਛਕਣ ਨਾਲ ਇਕੋ ਪਰਿਵਾਰ ਦੇ ਮੈਂਬਰ ਹੋਣ ਦੀ ਭਾਵਨਾ ਪੈਦਾ ਹੁੰਦੀ ਹੈ। ਇਸ ਤਰ੍ਹਾਂ ਸਿੱਖ ਧਰਮ ਅਤੇ ਸਿੱਖ ਦਰਸ਼ਨ ਸਭ ਦੇਸ਼ਾਂ, ਕੌਮਾਂ, ਫ਼ਿਰਕਿਆਂ, ਔਰਤਾਂ, ਮਰਦਾਂ ਲਈ ਸਾਂਝਾ ਹੈ। ਇਸ ਵਿਚ ਸੰਪਰਦਾਇਕਤਾ ਤੇ ਮਜ਼ਹਬੀ ਖਿੱਚੋਤਾਣ ਨਹੀਂ। ਇਥੇ 'ਇਕ' ਤੋਂ ਉਪਜੇ ਸਭ 'ਇਕ' ਹਨ।

ਅਗਲੀ ਗੱਲ ਵਿਸ਼ੇਸ਼ ਧਿਆਨ ਗੋਚਰੇ ਇਹ ਹੈ ਕਿ ਸਾਡੇ ਸਮਾਜ ਵਿਚ ਜਿਥੇ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਮਾੜਾ ਸਮਝਿਆ ਜਾਂਦਾ ਸੀ ਉਥੇ ਔਰਤ ਨੂੰ ਵੀ ਕੋਈ ਸਤਿਕਾਰਯੋਗ ਸਥਾਨ ਪ੍ਰਾਪਤ ਨਹੀਂ ਸੀ। ਉਸਨੂੰ ਸਾਰੇ ਹੀ ਧਰਮਾਂ ਵਾਲੇ ਕਿਸੇ ਨਾ ਕਿਸੇ ਢੰਗ ਨਾਲ ਤ੍ਰਿਸਕਾਰਦੇ ਸਨ। ਕੋਈ ਉਸ ਨੂੰ ਨਸ਼ੀਲੀ ਸ਼ਰਾਬ ਤੇ ਕੋਈ ਮਾਰੂ ਜ਼ਹਿਰ ਦਸਦਾ ਸੀ। ਮਹਾਤਮਾ ਬੁੱਧ, ਜਿਹਨਾਂ ਨੂੰ ਏਸ਼ੀਆ ਦਾ ਚਾਨਣ ਕਹਿ ਕੇ ਸਤਿਕਾਰਿਆ ਜਾਂਦਾ ਹੈ, ਨੇ ਵੀ ਧਰਮ ਵਿਚ ਇਸਤਰੀ ਦੇ ਦਾਖਲੇ ਨੂੰ ਹਾਨੀਕਾਰਕ ਸਮਝਿਆ ਹੈ। ਈਸਾਈ ਮਤਿ ਵੀ ਧਾਰਮਿਕ ਪੁਰਸ਼ਾਂ ਨੂੰ ਇਸਤਰੀ ਤੋਂ ਦੂਰ ਰਹਿਣ ਦੀ ਸਲਾਹ ਦੇਂਦਾ ਹੈ। ਸੇਂਟ ਪਾਲ ਲਿਖਦੇ ਹਨ ਕਿ ਚੰਗਾ ਹੈ ਜੇ ਮਰਦ ਇਸਤਰੀ ਨੂੰ ਛੂਹਵੇ ਵੀ ਨਾ। ਸੁਕਰਾਤ, ਅਰਸਤੂ ਵਰਗੇ ਚਿੰਤਕਾਂ ਨੇ ਵੀ ਇਸਤਰੀ ਨੂੰ ਅਧੂਰਾ ਇਨਸਾਨ ਆਖਿਆ ਹੈ। ਪਰ ਸਿੱਖ ਧਰਮ ਮਨੁੱਖ ਦੇ ਜੀਵਨ ਵਿਚ ਇਸਤਰੀ ਦੀ ਮਹਤੱਤਾ ਨੂੰ ਚੰਗੀ ਤਰ੍ਹਾਂ ਉਘਾੜਦਾ ਹੈ। ਇਸਤਰੀ

ਦਾ ਸਤਿਕਾਰ ਤਾਂ ਰਾਜਿਆਂ ਮਹਾਰਾਜਿਆਂ ਨਾਲੋਂ ਵੀ ਜ਼ਿਆਦਾ ਹੋਣਾ ਚਾਹੀਦਾ ਹੈ ਕਿਉਂਕਿ ਉਹ ਉਹਨਾਂ ਦੀ ਜਨਮ-ਦਾਤੀ ਹੈ। ਇਤਿਹਾਸ ਵਿਚ ਅਸੀਂ ਪੜ੍ਹਦੇ ਹਾਂ ਕਿ ਅਕਬਰ ਨੇ ਸਤੀ-ਪ੍ਰਥਾ ਦਾ ਵਿਰੋਧ ਕੀਤਾ। ਪਰ ਅਕਬਰ ਦੇ ਹੁਕਮਾਂ ਤੋਂ ਪਹਿਲਾਂ ਹੀ ਸਿੱਖ ਧਰਮ, ਸਤੀ ਪ੍ਰਥਾ, ਘੁੰਡ ਕਢਣ ਆਦਿ ਦੇ ਖਿਲਾਫ਼ ਅਵਾਜ਼ ਉਠਾ ਚੁੱਕਾ ਸੀ। ਦਸਮ ਪਾਤਸ਼ਾਹ ਦੇ ਸਮੇਂ ਜਦੋਂ ਅੰਮ੍ਰਿਤ ਛਕਾਉਣ ਦਾ ਸਮਾਂ ਆਇਆ ਤਾਂ ਬੀਬੀਆਂ ਨੂੰ ਵੀ ਸਿੰਘਾਂ ਦੇ ਨਾਲ ਬੈਠ ਕੇ ਅੰਮ੍ਰਿਤ ਪਾਨ ਕਰਨ ਲਈ ਕਿਹਾ ਗਿਆ। ਏਥੋਂ ਤਕ ਕਿ ਉਹ ਅੰਮ੍ਰਿਤ ਛਕਾ ਵੀ ਸਕਦੀ ਹੈ। ਇਹ ਸਾਰਾ ਵਿਸਥਾਰ ਇਹ ਸਾਬਤ ਕਰਦਾ ਹੈ ਕਿ ਸਿੱਖ ਧਰਮ ਕਿਸੇ ਵੀ ਪ੍ਰਕਾਰ ਦੇ ਵਖਰੇਵੇਂ ਵਿਚ ਯਕੀਨ ਨਹੀਂ ਰਖਦਾ।

### 3. ਆਪ ਸਤਿ ਕੀਆ ਸਭ ਸਤਿ :

ਸਿੱਖ ਧਰਮ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸੈਂਕੜੇ ਸੁਧਾਰਕ, ਪ੍ਰਚਾਰਕ ਤੇ ਆਤਮਵੇਤਾ ਹੋ ਚੁੱਕੇ ਸਨ ਪਰ ਸਾਰੇ ਹੀ ਜੀਵਨ ਦੀ ਖਿਨਭੰਗਰਤਾ ਤੋਂ ਇਤਨੇ ਪ੍ਰਭਾਵਿਤ ਸਨ ਕਿ ਸੰਸਾਰ ਉਹਨਾਂ ਨੂੰ ਤੱਤਹੀਣ ਲਗਦਾ ਸੀ ਤੇ ਉਹ ਇਸ ਤੋਂ ਛੁਟਕਾਰਾ ਪਾਉਣ ਵਿਚ ਹੀ ਕੁਸ਼ਲਤਾ ਸਮਝਦੇ ਸਨ ਪਰ ਸਿੱਖ ਧਰਮ ਅਨੁਸਾਰ ਸੰਸਾਰ ਹਰੀ ਦਾ ਰੂਪ ਹੈ ਤੇ ਇਸ ਵਿਚ ਹਰੀ ਦਾ ਹੀ ਵਾਸਾ ਹੈ।

**ਇਹੁ ਜਗੁ ਸਚੈ ਕੀ ਹੈ ਕੋਠੜੀ**
**ਸਚੇ ਕਾ ਵਿਚਿ ਵਾਸੁ॥**

(ਸ੍ਰੀ ਗੁਰ ਗ੍ਰੰਥ ਸਾਹਿਬ, ਪੰਨਾ 463)

ਪ੍ਰਮਾਤਮਾ ਜਗਤ ਦੇ ਕਣ-ਕਣ ਵਿਚ ਰੰਮਿਆ ਹੋਇਆ ਹੈ। ਉਸਨੇ ਆਪ ਹੀ ਸੰਸਾਰ ਪੈਦਾ ਕੀਤਾ ਹੈ, ਤੇ ਫਿਰ ਆਪ ਹੀ ਉਸ ਵਿਚ ਬੈਠ ਕੇ ਇਸ ਦਾ ਕਾਰਜ ਚਲਾਉਂਦਾ ਹੈ ਤੇ ਫਿਰ ਆਪ ਹੀ ਇਸ ਦੀ ਸਮੁੱਚੀ ਕਾਰਵਾਈ ਨੂੰ ਵਾਚਦਾ ਹੈ-

**ਦਯੁ ਬੈਠਾ ਵੇਖੈ ਆਪ ਜੀਉ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 74)

### 4. ਗੁਰੂ ਦਾ ਸੰਕਲਪ :

ਇਸ ਲਈ ਸਿੱਖ ਇਸ ਸੰਸਾਰ ਨੂੰ ਕੱਜਲ ਦੀ ਕੋਠੜੀ ਜਾਂ ਸਜ਼ਾ ਭੁਗਤਣ ਦੀ ਜਗ੍ਹਾ ਨਹੀਂ ਸਮਝਦਾ ਸਗੋਂ ਇਸ ਵਿਚੋਂ ਕਾਦਰ ਦੇ ਦਰਸ਼ਨ ਕਰਨੇ ਲੋਚਦਾ ਹੈ। ਇਸ ਲੋਚਾ ਨੂੰ ਪੂਰਾ ਕਰਨ ਲਈ ਉਸਨੂੰ ਗੁਰੂ ਦੀ ਲੋੜ ਮਹਿਸੂਸ ਹੁੰਦੀ ਹੈ। ਸਿੱਖ ਧਰਮ 'ਗੁਰੂ ਦੀ ਲੋੜ' ਤੇ ਬਹੁਤ ਜ਼ੋਰ ਦੇਂਦਾ ਹੈ। ਅਸਲ ਵਿਚ ਸਿੱਖ ਅਖਵਾਉਣ ਲਈ ਪਹਿਲੀ ਸ਼ਰਤ ਹੀ ਗੁਰੂ ਦੀ ਸਿਖਿਆ ਲੈਣੀ ਹੈ।

**ਗੁਰ ਦੀਖਿਆ ਲੈ ਸਿਖ ਸਦਾਇਆ**
**(ਭਾਈ ਗੁਰਦਾਸ)**

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਸਿੱਖ ਧਰਮ ਕਿਸ ਗੁਰੂ ਵਿਚ ਯਕੀਨ ਰਖਦਾ ਹੈ? ਇਸ ਦਾ ਇਕ ਟੂਕ ਜੁਆਬ ਹੈ -ਸ਼ਬਦ ਗੁਰੂ ਵਿਚ। ਗੁਰੂ ਨਾਨਕ ਦੇਵ ਜੀ

ਦਾ ਯਕੀਨ ਸੀ ਕਿ ਸ਼ਬਦ ਗੁਰੂ ਰਾਹੀਂ ਹੀ ਬ੍ਰਹਿਮੰਡੀ ਸ਼ਬਦ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਗੁਰੂ ਤੋਂ ਭਾਵ ਉਹ ਮਹਾਨ ਆਤਮਿਕ ਸ਼ਕਤੀ ਹੈ ਜੋ ਪ੍ਰਮਾਤਮਾ ਵਲੋਂ ਮਨੁੱਖ ਮਾਤਰ ਦੇ ਕਲਿਆਣ ਲਈ ਸਦੀਵ ਕਾਲ ਵਾਸਤੇ ਨਿਸ਼ਚਿਤ ਹੋਈ ਹੈ। ਗੁਰੂ ਸ਼ਬਦ ਦੇ ਦੋ ਭਾਗ ਹਨ -ਗੁ. ਅਤੇ ਰੂ। 'ਗੁ' ਦੇ ਅਰਥ ਹਨ ਅੰਧੇਰਾ ਤੇ ਰੂ ਹੈ ਚਾਨਣ। ਸੋ ਗੁਰੂ ਦੇ ਸ਼ਾਬਦਿਕ ਅਰਥ ਹੋਏ ਹਨੇਰੇ ਵਿਚ ਚਾਨਣ ਕਰਨ ਵਾਲੀ ਸੱਤਿਆ। ਅਧਿਆਤਮ ਮੰਡਲ ਵਿਚ ਮਨੁੱਖ ਨੂੰ ਹਨੇਰਾ, ਭਰਮ ਤੇ ਅਗਿਆਨਤਾ ਦਾ ਹੈ ਜਿਸ ਨੂੰ ਦੂਰ ਕਰਨ ਲਈ ਗੁਰੂ ਹੀ ਸੰਮਰੱਥ ਹੈ :

**ਗੁਰ ਬਿਨ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨਾ ਆਵੈ॥**
**ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1399)

ਗੁਰੂ ਕੋਈ ਦੇਹਧਾਰੀ ਜਾਂ ਬਾਹਰਮੁਖੀ ਆਸ਼ੇ ਵਾਲਾ ਵਿਅਕਤੀ ਨਾ ਹੋ ਕੇ ਅਕਾਲ ਪੁਰਖ ਵਲੋਂ ਮਨੁੱਖੀ ਕਲਿਆਣ ਲਈ ਨਿਸ਼ਚਿਤ ਕੀਤਾ ਕੋਈ ਆਤਮਿਕ ਪੱਧਰ ਦਾ ਸਾਧਨ ਹੈ। ਵਿਅਕਤੀ ਗੁਰੂ ਨਹੀਂ, ਸਿਧਾਂਤ ਜਾਂ ਸ਼ਬਦ ਗੁਰੂ ਹੈ। ਇਸ ਵਿਚ ਕੋਈ ਸ਼ਕ ਨਹੀਂ ਕਿ ਗੁਰੂ ਦੀ ਇਹ ਅਤਿ ਸੂਖ਼ਮ ਤੇ ਰਹੱਸਵਾਦੀ ਅਸਲੀਅਤ ਨੂੰ ਸਮਝ ਸਕਣਾ ਕਠਿਨ ਕੰਮ ਹੈ, ਪਰ ਫਿਰ ਵੀ ਸਿੱਖ ਧਰਮ ਵਿਚ ਗੁਰਬਾਣੀ, ਜੋ ਗੁਰੂ ਰੂਪ ਹੈ, ਗੁਰੂ ਬਾਰੇ ਠੀਕ ਗਿਆਨ ਜਾਂ ਸੂਝ ਪ੍ਰਾਪਤ ਕਰਨ ਦਾ ਸਭ ਤੋਂ ਸਾਰਥਕ ਸੋਮਾ ਹੈ :-

**ਗੁਰ ਮੂਰਤਿ ਗੁਰ ਸ਼ਬਦ ਹੈ**

– – –

**ਸ਼ਬਦ ਗੁਰੂ ਗੁਰ ਜਾਣੀਐ**

– – –

**ਬਾਣੀ ਗੁਰੂ ਗੁਰੂ ਹੈ ਬਾਣੀ**

ਦੇਹ ਕਿਉਂਕਿ ਬਿਨਸਨਹਾਰ ਹੈ ਇਸ ਲਈ ਗੁਰੂ ਦੀ ਦੇਹ ਨਹੀਂ, 'ਸ਼ਬਦ ਜੋਤ' ਅਮਰ ਤੇ ਇਕ ਰਸ ਹੈ। ਇਸ ਵਿਚ ਕੋਈ ਤਬਦੀਲੀ ਨਹੀਂ ਵਾਪਰਦੀ। ਗੁਰੂ ਦਾ ਇਕ ਮਹੱਤਵਪੂਰਨ ਲੱਛਣ ਹੈ-

**ਸਤਿਗੁਰੂ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥**

(ਗੁਰੂ ਗ੍ਰੰਥ ਸਾਹਿਬ, ਪੰਨਾ 759)

ਇਹ ਕੇਵਲ ਸ਼ਬਦ ਗੁਰੂ ਰਾਹੀਂ ਹੀ ਸੰਭਵ ਹੈ। ਸ਼ਬਦ ਗੁਰੂ ਦੇ ਇਸ ਸਿਧਾਂਤ ਨੂੰ ਦ੍ਰਿੜਾਉਣ ਲਈ ਗੁਰੂ ਨਾਨਕ ਸਾਹਿਬ ਨੇ ਦਸ ਜਾਮੇ ਬਦਲੇ ਤਾਂ ਜੁ ਸਿੱਖਾਂ ਨੂੰ ਗੁਰੂ ਦੇ ਜੋਤਿ-ਰੂਪ ਹੋਣ ਦੀ ਦ੍ਰਿੜਤਾ ਆ ਸਕੇ ਤੇ ਗੁਰੂ ਦੇ ਸਰੀਰਕ ਜਾਮਿਆਂ ਬਾਰੇ ਠੀਕ ਗਿਆਨ ਹੋ ਸਕੇ। ਇਸ ਵਿਚ ਕੋਈ ਸ਼ਕ ਨਹੀਂ ਕਿ ਗੁਰੂ ਦੇ ਸਰੀਰਕ ਜਾਮਿਆਂ ਦੁਆਰਾ 'ਗੁਰੂ-ਜੋਤਿ' ਦੇ ਕਈ ਕ੍ਰਿਸ਼ਮੇ ਵਰਤੇ ਪਰ ਗੁਰੂ ਦੇ ਸਰੀਰਕ ਜਾਮੇ ਗੁਰ ਜੋਤਿ ਦੇ ਪ੍ਰਗਟਾਅ

ਤੇ ਗੁਰੂ ਜੁਗਤਿ ਵਰਤਾਉਣ ਦੇ ਮਾਧਿਅਮ ਹੀ ਸਨ। ਸਮੇਂ ਨਾਲ ਸਰੀਰ ਬਦਲਦੇ ਰਹੇ, ਪਰ ਗੁਰੂ-ਜੋਤਿ ਤੇ ਗੁਰੂ-ਜੁਗਤਿ ਸਦਾ ਇਕਸਾਰ ਰਹੀ।

**ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ**

(ਗੁਰੂ ਗ੍ਰੰਥ ਸਾਹਿਬ, ਪੰਨਾ 966)

ਸੰਸਾਰ ਦੇ ਧਾਰਮਿਕ ਇਤਿਹਾਸ ਵਿਚ ਅਜਿਹੀ ਕੋਈ ਵੀ ਮਿਸਾਲ ਨਹੀਂ ਮਿਲਦੀ ਜਿਸ ਵਿਚ ਕਿਸੇ ਵਲੀ, ਪੀਰ, ਪੈਗੰਬਰ ਜਾਂ ਅਵਤਾਰ ਨੇ ਆਪਣੀ ਆਤਮਿਕ ਸ਼ਕਤੀ ਇੰਨ-ਬਿੰਨ ਸਮਾਨ ਰੂਪ ਵਿਚ ਹੋਰ ਵਿਅਕਤੀਆਂ ਵਿਚ ਪ੍ਰਗਟਾਅ ਕੇ ਉਹਨਾ ਨੂੰ ਗੁਰੂ ਰੂਪ ਕੀਤਾ ਹੋਵੇ। ਜਦੋਂ ਸਿੱਖਾਂ ਨੇ ਸ਼ਬਦ ਗੁਰੂ ਦਾ ਸਿਧਾਂਤ ਪੂਰੀ ਤਰ੍ਹਾਂ ਦ੍ਰਿੜ੍ਹ ਕਰ ਲਿਆ, ਤਾਂ ਦਸਵੇਂ ਗੁਰੂ ਨਾਨਕ ਨੇ ਗੁਰਬਾਣੀ ਨੂੰ ਗੁਰਗੱਦੀ ਦੇ ਦਿਤੀ, ਅਤੇ ਨਾਲ ਹੀ ਗੁਰੂ-ਸ਼ਬਦ ਦੇ ਪ੍ਰਸਾਰ ਲਈ ਰਹਿਤਵਾਨ, ਤਿਆਰ-ਬਰ-ਤਿਆਰ, ਗੁਰ-ਜੋਤਿ ਨਾਲ ਇਕਸਾਰ ਹੋਏ ਪੰਜਾਂ ਪਿਆਰਿਆਂ ਨੂੰ ਜੁਗਤਿ ਵਰਤਾਉਣ ਦਾ ਅਧਿਕਾਰ ਦੇ ਦਿੱਤਾ। ਜਿਵੇਂ ਗੁਰੂ ਜੋਤਿ ਗੁਰੂ ਦੇ ਸਰੀਰਕ ਜਾਮਿਆਂ ਦੁਆਰਾ ਪ੍ਰਤਿਬਿੰਬਤ ਹੁੰਦੀ ਰਹੀ, ਤਿਵੇਂ ਹੀ ਹੁਣ ਗੁਰੂ-ਜੋਤਿ ਪੰਜਾ ਪਿਆਰਿਆਂ, ਪੰਥ ਰਾਹੀਂ ਪ੍ਰਕਾਸ਼ਦੀ ਹੈ। ਗੁਰੂ ਜਾਮੇ ਬਦਲਦੇ ਰਹੇ, ਪਰ ਗੁਰੂ-ਜੋਤਿ ਇਕਸਾਰ ਰਹੀ, ਤਿਵੇਂ ਹੀ ਵਿਅਕਤੀ ਬਦਲਦੇ ਰਹਿਣਗੇ, ਪਰ ਗੁਰ-ਸ਼ਬਦ ਤੇ ਗੁਰ-ਜੁਗਤਿ ਅਟੱਲ ਰਹਿਣਗੇ।

## 5. ਸੇਵਾ ਤੇ ਕਰਬਾਨੀ :

ਗੁਰੂ ਨਾਨਕ ਦੇਵ ਜੀ ਨੇ ਸਿੱਖੀ ਪ੍ਰੇਮ ਮਾਰਗ ਤੇ ਚਲਣ ਲਈ ਪਹਿਲੀ ਸ਼ਰਤ ਸਿਰ ਤਲੀ ਤੇ ਰੱਖਣ ਦੀ ਰੱਖੀ ਸੀ।

**ਜਉ ਤਉ ਪ੍ਰੇਮ ਖੇਲਣ ਕਾ ਚਾਉ।।**
**ਸਿਰੁ ਧਰਿ ਤਲੀ ਗਲੀ ਮੇਰੀ ਆਉ।।**

(ਗੁਰੂ ਗ੍ਰੰਥ ਸਾਹਿਬ, ਪੰਨਾ 1412)

ਇਸੇ ਲੀਹ ਨੂੰ ਅੱਗੇ ਤੋਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਪਰਤੱਖ ਰੂਪ ਵਿਚ ਸੀਸ ਦੀ ਮੰਗ ਕੀਤੀ, ਤੇ ਫਿਰ ਸੀਸ ਭੇਟ ਕਰਨ ਵਾਲਿਆਂ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ 'ਪਿਆਰੇ' ਦਾ ਖਿਤਾਬ ਬਖਸ਼ਿਆ। ਅੰਮ੍ਰਿਤ ਦਾ ਮਹੱਤਵ ਦਰਸਾਉਣ ਵਾਸਤੇ ਆਪ ਵੀ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛਕਿਆ। ਪਹਿਲਾਂ ਰਹਿਤ ਦ੍ਰਿੜ੍ਹ ਕਰਵਾਈ, ਫਿਰ ਰਹਿਤ ਦ੍ਰਿੜ੍ਹ ਕੀਤੀ। 'ਆਪੇ ਗੁਰ ਚੇਲਾ' ਦਾ ਨਜ਼ਾਰਾ ਸਿੱਖਾਂ ਨੇ ਪਰਤੱਖ ਦੇਖਿਆ। ਅੰਮ੍ਰਿਤ ਦੀ ਰਹਿਤ ਨਾਲ ਸਿੱਖ ਜ਼ਾਤੀ ਅਤੇ ਜਮਾਤੀ ਤੌਰ ਤੇ ਉੱਚਾ ਹੋ ਜਾਂਦਾ ਹੈ। ਅੰਮ੍ਰਿਤ ਦੀ ਰਹਿਤ ਉਸ ਨੂੰ 'ਖਾਲਸਾ' ਪਦ ਤਕ ਪਹੁੰਚਾਂਦੀ ਹੈ। ਖਾਲਸਾ ਦਾ ਭਾਵ ਹੈ ਖ਼ਾਸ ਵਾਹਿਗੁਰੂ ਜੀ ਕਾ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਦਾ ਵਾਰਸ ਬਣ ਜਾਂਦਾ ਹੈ। ਖਾਲਸਾ ਕਿਸੇ ਇਕ ਜਾਂ ਦੋ ਵਿਅਕਤੀਆਂ ਦਾ ਨਾਮ ਨਹੀਂ ਸਗੋਂ ਉੱਚ ਆਤਮਿਕ ਅਵਸਥਾ ਹੈ। ਵੇਖਣ ਵਿਚ ਉਹ ਆਮ ਮਨੁੱਖਾਂ ਵਾਂਗ ਹੀ ਜਾਪਦਾ ਹੈ, ਪਰ ਉਸ ਦੇ ਆਦਰਸ਼ ਬੜੇ ਨਿਆਰੇ ਹਨ। ਉਹ ਪੂਰਨ ਸੰਸਾਰਿਕ ਜੀਵਨ ਜੀਉਂਦਾ ਹੋਇਆ ਵੀ ਰਸਾਂ-ਕਸਾਂ ਤੋਂ ਨਿਰਲੇਪ ਰਹਿੰਦਾ ਹੈ।

**ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ**
**ਜਿਉ ਮੁਰਗਾਈ ਪੰਕੁ ਨ ਭੀਜੈ।**

(ਗੁਰੂ ਗ੍ਰੰਥ ਸਾਹਿਬ, ਪੰਨਾ 1324)

ਉਸ ਦੇ ਇਖਲਾਕ ਦਾ ਅਧਾਰ ਮੁਕਤੀ ਨਾ ਹੋ ਕੇ ਚੰਗੇਰੇ ਜੀਵਨ ਦਾ ਸਿਧਾਂਤ ਹੈ। ਉਸ ਦੀ ਕਰਨੀ ਤੇ ਕਥਨੀ ਵਿਚ ਭਿੰਨਤਾ ਨਹੀਂ। 'ਨਾਮ ਜਪੋ, ਕਿਰਤ ਕਰੋ, ਵੰਡ ਛਕੋ' ਦਾ ਸਿਧਾਂਤ ਉਸ ਦੇ ਸਾਹਮਣੇ ਹੁੰਦਾ ਹੈ। ਮੁੱਢਲਾ ਸਿਧਾਂਤ ਨਾਮ ਜਪਣ ਦਾ ਹੈ ਜੋ ਬਾਕੀ ਸਭ ਕੰਮਾਂ ਦਾ ਸਰੋਤ ਹੈ। ਖਾਲਸਾ ਨਾਮ ਜਪ ਕੇ ਗੁਣਾਂ ਨਾਲ ਸਾਂਝ ਪਾਉਂਦਾ ਹੈ। ਕਿਸੇ ਉੱਚ ਆਦਰਸ਼ ਦੀ ਪ੍ਰਾਪਤੀ ਵਾਸਤੇ ਦੁਨਿਆਵੀ ਸੁਖ ਤਿਆਗ ਕੇ ਜਾਨ ਤਕ ਵਾਰਨ ਲਈ ਤਿਆਰ ਰਹਿੰਦਾ ਹੈ। ਉਹ ਸੰਤ ਵੀ ਹੈ ਤੇ ਸਿਪਾਹੀ ਵੀ। ਉਹ ਜੋਗੀ ਵੀ ਹੈ ਤੇ ਭੋਗੀ ਵੀ। ਲੋੜਵੰਦਾਂ, ਦੀਨਾਂ ਦੁਖੀਆਂ ਦੀ ਅਵਾਜ਼ ਸੁਣ ਕੇ ਖਾਲਸਾ ਦੌੜ ਕੇ ਨਿਆਂ ਲਈ ਜੂਝਦਾ ਹੈ। ਉਸ ਇਕੱਲੇ ਦੀ ਅਵਾਜ਼ ਕਰੋੜਾਂ ਉਤੇ ਭਾਰੂ ਹੋ ਜਾਂਦੀ ਹੈ। ਕਿਉਂਕਿ ਉਸ ਦਾ ਆਦਰਸ਼ ਆਪਣੀ ਨਹੀਂ, ਵਾਹਿਗੁਰੂ ਜੀ ਕੀ ਫ਼ਤਹਿ ਹੁੰਦਾ ਹੈ। ਉਸ ਦਾ ਨਾਅਰਾ 'ਸਤਿ ਸ੍ਰੀ ਅਕਾਲ' ਹੁੰਦਾ ਹੈ।

ਉਪਰੋਕਤ ਸਾਰੇ ਵਿਸ਼ਲੇਸ਼ਣ ਤੋਂ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ

1. ਸਿੱਖ ਇਕ ਅਕਾਲ-ਪੁਰਖ ਵਿਚ ਯਕੀਨ ਰਖਦਾ ਹੈ ਅਤੇ ਸਾਰੇ ਇਸਤਰੀ ਪੁਰਸ਼ਾਂ ਨੂੰ 'ਇਕ' ਸਮਝਦਿਆਂ ਹਰ ਤਰ੍ਹਾਂ ਦੇ ਭੇਦ ਭਾਵ ਤੋਂ ਦੂਰ ਰਹਿੰਦਾ ਹੈ।
2. ਸਿੱਖ ਸੰਸਾਰ ਨੂੰ ਤਿਆਗਦਾ ਨਹੀਂ ਅਤੇ ਉਸ ਵਾਸਤੇ ਇਹ ਮਨੁੱਖਾ ਦੇਹੀ ਗੋਬਿੰਦ ਪ੍ਰਾਪਤੀ ਦਾ ਵੇਲਾ ਹੈ। ਸੰਸਾਰ ਵਿਚ ਕਿਉਂਕਿ ਹਰੀ ਦਾ ਵਾਸਾ ਹੈ ਇਸ ਲਈ ਹਰੀ ਦੀ ਪ੍ਰਾਪਤੀ ਵੀ ਇਸ ਦੁਨੀਆਂ ਵਿਚ ਰਹਿੰਦਿਆਂ ਹੀ ਹੋ ਸਕਦੀ ਹੈ; ਤਿਆਗ ਕੇ ਨਹੀਂ।
3. ਸਿੱਖ ਦਾ ਗੁਰੂ ਸ਼ਬਦ ਹੈ, ਸਰੀਰ ਨਹੀਂ ਕਿਉਂਕਿ ਸਰੀਰ ਬਿਨਸਨਹਾਰ ਹੈ ਪਰ ਸ਼ਬਦ ਜੁਗੋ ਜੁਗ ਅਟੱਲ ਹੈ।
4. ਸਿੱਖ ਦਸ ਗੁਰੂ ਸਾਹਿਬਨ ਨੂੰ ਇਕ ਜੋਤ ਸਮਝਦਾ ਹੈ।
5. ਸਿੱਖ 'ਆਪ ਗਵਾਈਐ ਤ ਸਹੁ ਪਾਈਐ' ਵਿਚ ਯਕੀਨ ਰਖਦਾ ਹੈ। ਉਸ ਵਾਸਤੇ ਜ਼ਿੰਦਗੀ ਪ੍ਰੇਮ ਦਾ ਮਾਰਗ ਹੈ ਅਤੇ ਪ੍ਰੇਮ ਦੀ ਮੁੱਢਲੀ ਸ਼ਰਤ 'ਕੁਰਬਾਨੀ' ਹੁੰਦੀ ਹੈ। ਸਿੱਖ ਹਮੇਸ਼ਾ ਆਪਾ ਵਾਰਨ ਲਈ ਤਿਆਰ ਰਹਿੰਦਾ ਹੈ। ਦੁਨਿਆਵੀ ਸੁਖ ਅਰਾਮ ਤਿਆਗਣਾ ਉਸ ਵਾਸਤੇ ਖੱਬੇ ਹੱਥ ਦਾ ਖੇਲ ਹੈ।
6. ਸਿੱਖ ਹਮੇਸ਼ਾ ਅਨਿਆਂ ਵਿਰੁੱਧ ਡੱਟ ਕੇ ਖੜਾ ਹੁੰਦਾ ਹੈ, ਪਰ ਜਿੱਤ ਪ੍ਰਾਪਤ ਹੋਣ ਤੇ ਫ਼ਤਹਿ ਗੁਰੂ ਦੀ ਸਮਝਦਾ ਹੈ।
7. ਸਿੱਖ ਵਾਸਤੇ ਇਹਿ ਜੀਵਨ ਆਤਮਿਕ ਤਰੱਕੀ ਕਰਕੇ 'ਗੁਰਮੁਖ' ਦੀ ਪਦਵੀ ਹਾਸਲ ਕਰਨ ਦਾ ਇਕ ਵਸੀਲਾ ਹੈ।

# ਸਿਖ ਸੰਸਾਰ ਦ੍ਰਿਸ਼ਟੀ

## (Sikh Worldview)

ਕਰਨਲ ਦੇਵਿੰਦਰ ਸਿੰਘ

ਹਰ ਧਰਮ ਦਾ ਆਰੰਭ ਪੈਗੰਬਰ ਦੇ ਰੱਬ ਨਾਲ ਮਿਲਾਪ ਤੋਂ ਹੁੰਦਾ ਹੈ। ਰੱਬ ਜਾਂ ਪਰਮਾਤਮਾ ਦਾ ਜੋ ਰੂਪ, ਤੱਤ, ਸੱਚਾਈ ਜਾਂ ਗੁਣ, ਉਸਨੂੰ ਦਿਖਦੇ ਹਨ, ਓਹੋ ਉਸਦੇ ਧਰਮ ਦੇ ਆਧਾਰ ਬਣਦੇ ਹਨ। ਇਸੇ ਤਰ੍ਹਾਂ ਹੀ ਸਿਖ ਧਰਮ ਦੀ ਨੀਂਹ ਗੁਰੂ ਨਾਨਕ ਦੇਵ ਜੀ ਦੇ ਪ੍ਰਭੂ ਮਿਲਾਪ (mystic experience) ਉਪਰ ਰਖੀ ਗਈ ਹੈ। ਜਨਮ ਸਾਖੀਆਂ ਦਸਦੀਆਂ ਹਨ ਕਿ ਇਸ ਮਿਲਾਪ ਸਮੇਂ ਗੁਰੂ ਨਾਨਕਦੇਵ ਜੀ ਨੇ ਮੂਲ-ਮੰਤਰ ਦਾ ਉਚਾਰਨ ਕੀਤਾ, ਜਿਸ ਵਿਚ ਪ੍ਰਭੂ ਦੇ ਪਰਮੁਖ ਗੁਣਾਂ ਦਾ ਜ਼ਿਕਰ ਹੈ। ਪਰਮਾਤਮਾ 'ਕਰਤਾ ਪੁਰਖ' ਹੈ। ਉਹ 'ਇੱਕ' ਹੈ, ਕੇਵਲ ਇਕ। ਸ੍ਰਿਸ਼ਟੀ ਉਸਦੀ ਰਚਨਾ ਹੈ ਜਿਸ ਵਿਚ ਉਹ ਸਮਾਇਆ ਹੋਇਆ ਹੈ। ਉਹ ਭੈ ਤੇ ਵੈਰ ਤੋਂ ਰਹਿਤ ਹੈ। ਸਮੇਂ ਦੀ ਹਦ ਵਿਚ ਨਹੀਂ, ਜਨਮ ਨਹੀਂ ਲੈਂਦਾ ਉਹ ਗਿਆਨ ਦਾ ਸੋਮਾ ਹੈ। ਉਸਦੇ ਗੁਣ ਗਿਣੇ ਨਹੀਂ ਜਾ ਸਕਦੇ। ਉਹ ਗੁਣਾਂ ਦਾ ਖਜ਼ਾਨਾ ਹੈ, ਗੁਣੀ ਗਹੀਰਾ ਹੈ। ਸਮੂਹ ਗੁਰਬਾਣੀ ਵਿਚ ਇਨ੍ਹਾਂ ਤੇ ਹੋਰ ਗੁਣਾ ਬਾਰੇ ਭਰਪੂਰ ਸੰਕੇਤ ਮਿਲਦੇ ਹਨ। ਜ਼ੋਰ ਇਸ ਗਲ ਤੇ ਹੈ ਕਿ ਉਸਦਾ ਸਰੂਪ ਅਤੇ ਉਸਦੇ ਗੁਣ ਬਿਆਨ ਤੋਂ ਬਾਹਰ ਹਨ :

**ਮਿਲਿ ਸਖੀਆਂ ਪੂਛਹਿ ਕਹੁ ਕੰਤ ਨੀਸਾਨੀ।**
**ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ।**

ਉਹ ਪ੍ਰੇਮ ਦਾ ਸਰੂਪ ਹੈ। ਉਸਦੇ ਪ੍ਰੇਮ ਦਾ ਖੁਮਾਰ ਬਿਆਨ ਤੋਂ ਬਾਹਰ ਹੈ।

ਸਿਖ ਦ੍ਰਿਸ਼ਟੀਕੋਨ ਨੂੰ ਸਮਝਣ ਲਈ ਉਪ੍ਰੋਕਤ ਵਿਚਾਰ ਨੂੰ ਧਿਆਨ ਵਿਚ ਰਖਣਾ ਜ਼ਰੂਰੀ ਹੈ। ਵਾਹਿਗੁਰੂ ਪ੍ਰੇਮ ਹੈ, ਸਮੁੱਚੇ ਸਿਖ ਸਿਧਾਂਤ ਦਾ ਮੁਢ ਇਹੋ ਹੈ। ਪਿਆਰ ਦੇ ਚਾਰ ਪਹਿਲੂ ਹਨ–ਇਹ ਸਕ੍ਰਿਆ (dynamic) ਹੈ। ਇਹ ਗੁਣਾਂ ਤੇ ਨੇਕੀਆਂ ਦਾ ਮੂਲ ਹੈ ਪਿਆਰ ਕਰਨ ਵਾਲਾ ਰਜ਼ਾ ਦਾ ਮਾਲਕ ਹੈ। ਇਹ ਦਿਆਲੂ ਹੈ, ਅਰਥਾਤ ਇਸ ਤੋਂ ਨਾ ਤਾ ਕੋਈ ਮਨੁਖਤਾ ਵਿਰੋਧੀ ਤਹਿਰੀਕ ਜਾਂ ਜੰਗ ਸ਼ੁਰੂ ਹੋ ਸਕਦੀ ਹੈ, ਅਤੇ ਨਾ ਹੀ ਕੋਈ ਆਤਮਘਾਤੀ ਘੋਲ, ਜਾਂ ਜਦੋ ਜਹਿਦ।

ਉਪ੍ਰੋਕਤ ਸੰਖੇਪ ਵਰਣਨ ਤੋਂ ਕੁਝ ਸਿਟੇ ਅਖਜ਼ ਕੀਤੇ ਜਾ ਸਕਦੇ ਹਨ

1. ਚੂੰਕਿ ਉਹ ਆਪ ਸਚ ਹੈ, ਉਸਦੀ ਰਚਨਾ ਵੀ ਸਚੀ ਹੈ "ਆਪਿ ਸਤਿ ਕੀਆ ਸਭੁ ਸਤਿ"। ਇਹ ਝੂਠੀ, ਮਿਥਿਆ ਜਾਂ ਝੌਲਾ ਨਹੀਂ ਹੈ। ਇਹ ਮੰਨਣਾ ਇਸ ਲਈ ਭੀ ਜ਼ਰੂਰੀ ਹੈ, ਕਿ ਪਿਆਰ ਖਲਾਅ ਵਿਚ ਨਹੀਂ ਹੋ ਸੋਕਦਾ। ਇਹ ਕਿਸੇ ਹਕੀਕਤ ਨਾਲ ਹੀ ਸੰਭਵ ਹੈ, ਅਤੇ ਉਸਤੋਂ ਬਗੈਰ ਪਰਗਟ ਨਹੀਂ ਕੀਤਾ ਜਾ ਸਕਦਾ ਹੈ। ਜ਼ਦੋਂ ਸ੍ਰਿਸ਼ਟੀ ਅਜੇ ਰਚੀ ਨਹੀਂ ਸੀ, ਪਰਮਾਤਮਾ ਆਪਣੇ ਆਪ ਵਿਚ ਹੀ ਸੀ। ਅਜਿਹੀ ਸਥਿਤੀ ਵਿਚ ਪਿਆਰ ਦਾ ਸਵਾਲ ਨਹੀਂ ਪੈਦਾ ਹੁੰਦਾ।

2. ਇਸਨੂੰ ਮੁਖ ਰਖਦਿਆਂ ਜੀਵਨ, ਕਿਰਿਆ-ਭਰਪੂਰ ਅਤੇ ਉਪਜਮੁਖੀ ਹੋਣਾ ਚਾਹੀਦਾ . ਹੈ।
3. ਇਸ ਕਾਰਨ ਅਛਾ ਆਚਰਨ ਇਕ ਆਤਮਕ ਜ਼ਿੰਮੇਵਾਰੀ ਬਣ ਜਾਂਦਾ ਹੈ, ਅਤੇ ਪਰਮਾਤਮਾ ਦੇ ਗੁਣ ਮਨੁਖ ਲਈ ਅਪਣਾਉਣੇ ਜ਼ਰੂਰੀ ਹੋ ਜਾਂਦੇ ਹਨ। ਇਸ ਲਈ 'ਸ਼ੁਭ ਕਰਮਨ' ਤੇ ਜ਼ੋਰ ਹੈ।
4. ਇਸ ਤੋਂ ਮਨੁਖ ਦਾ ਲਕਸ਼ ਜਾਂ ਨਿਸ਼ਾਨਾ ਸਪਸ਼ਟ ਹੋ ਜਾਂਦਾ ਹੈ–ਉਹੀ ਗੁਣ ਗ੍ਰਹਿਣ ਕਰਨਾ ਜੋ ਪਰਮਾਤਮਾ ਦੇ ਹਨ।
5. ਪਰਮਾਤਮਾ ਆਪਣੀ ਰਚਨਾ ਵਿਚ ਪੂਰੀ ਦਿਲਚਸਪੀ ਰਖਦਾ ਹੈ, ਅਤੇ ਇਸ ਦੀ ਦੇਖਭਾਲ ਕਰਕੇ ਖੁਸ਼ ਹੁੰਦਾ ਹੈ। "ਵੇਖੈ ਵਿਗਸੈ ਕਰਿ ਵੀਚਾਰਿ।" ਅਜਿਹਾ ਵਿਸ਼ਵਾਸ ਮਨੁਖ ਨੂੰ ਆਸ਼ਾਵਾਦੀ ਬਣਾਉਂਦਾ ਹੈ ਅਤੇ ਚੜ੍ਹਦੀਆਂ ਕਲਾ ਵਿਚ ਰਖਦਾ ਹੈ।

## ਨਿਰੰਕਾਰ – ਕਰਤਾਪੁਰਖ

ਗੁਰੂ ਨਾਨਕ ਦੇਵ ਜੀ ਨੇ ਨਿਰੰਕਰ ਨੂੰ ਕਰਤਾਪੁਰਖ ਵਰਣਿਆ ਹੈ। ਅਰਥਾਤ ਸਭ ਉਪਜ ਉਸੇ ਤੋਂ ਹੈ ਅਤੇ ਉਹ ਅਪਨੀ ਸਾਜੀ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ। ਪ੍ਰਾਚੀਨ ਸਮੇਂ ਤੋਂ ਹਿੰਦੁਸਤਾਨ ਵਿਚ ਇਹ ਪ੍ਰਥਾ ਰਹੀ ਹੈ ਕਿ ਜੇ ਕਿਸੇ ਨੇ ਨਿਰੰਕਾਰ ਦੀ ਖੋਜ ਵਿਚ ਧਰਮ ਮਾਰਗ ਤੇ ਚਲਣਾ ਹੈ, ਤਾਂ ਉਸ ਨੂੰ ਗ੍ਰਿਹਸਤ ਤਿਆਗਣਾ ਪਏਗਾ। ਗੁਰੂ ਨਾਨਕ ਦੇਵ ਜੀ ਦੀ ਕਰਤਾਪੁਰਖ ਦੀ ਪਰੀਭਾਸ਼ਾ ਨੇ ਦਸਿਆ ਕਿ ਕਿਤੇ ਭੱਜਣ ਦੀ ਲੋੜ ਨਹੀਂ, ਓਹ ਓਥੇ ਹੀ ਹੈ ਜਿਥੇ ਤੁਸੀਂ ਹੋ. ਗੁਰੂ ਨਾਨਕ ਦੇਵ ਜੀ ਨੇ ਸਿਖ ਵਾਸਤੇ ਗ੍ਰਹਿਸਤ ਅਤੇ ਸਨਿਆਸ ਦਾ ਮਾਰਗ ਇਕ ਕਰ ਦਿੱਤਾ। ਕੰਮ ਗ੍ਰਹਸਤ ਦੇ ਕਰਨੇ ਹਨ, ਬਿਰਤੀ ਸਨਿਆਸੀ ਵਾਲੀ। ਇਸ ਸਨਿਆਸ ਬਿਰਤੀ ਨੂੰ ਦਸਵੇਂ ਜਾਮੇਂ ਵਿਚ ਇਓਂ ਵਰਣਿਆ ਹੈ

**ਰੇ ਮਨ ਐਸੋ ਕਰ ਸੰਨਿਆਸਾ।।**
**ਬਨ ਸੇ ਸਦਨ ਸਬੈ ਕਰ ਸਮਝਹੁ**
**ਮਨਹੀ ਮਾਹਿ ਉਦਾਸਾ।।**

(ਸ਼ਬਦ ਪਾਤਸ਼ਾਹੀ ਦਸਵੀ)

ਇਕੱਲਾ ਗ੍ਰਹਸਤੀ ਹੋਣਾ ਬਹੁਤਾ ਮੁਸ਼ਕਲ ਨਹੀਂ, ਅਤੇ ਨਾ ਹੀ ਇਕੱਲਾ ਸਨਿਆਸੀ ਹੋਣਾ। ਸਿਖ ਗ੍ਰਹਸਤੀ ਹੁੰਦੇ ਹੋਏ ਸਨਿਆਸੀ ਹੈ।

## ਜੀਵਨ ਮਨੋਰਥ ਅਤੇ ਸਤਿਗੁਰੂ

ਗ੍ਰਹਸਤੀ ਅਤੇ ਸਨਿਆਸੀ ਦੇ ਸੰਗਮ, ਗੁਰਸਿਖ ਦੀ ਅਗਵਾਈ ਗੁਰਬਾਣੀ ਇਓਂ ਕਰਦੀ ਹੈ-

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ।।**

**ਧਿਆਇਦਿਆ ਤੂੰ ਪ੍ਰਭੂ ਮਿਲੁ॥ ਨਾਨਕ ਉਤਰੀ ਚਿੰਤ॥**

(ਰਾਗੁ ਗੁਜਰੀ ਪੰਨਾ 522)

ਗੁਰਸਿਖ ਨੇ ਦੁਨੀਆਂ ਵਿਚ ਉਦਮੀ ਹੋ ਕੇ ਜਿਊਣਾ ਹੈ, ਅਤੇ ਜੀਵਨ ਦੇ ਹਰ ਪਹਿਲੂ ਵਿਚ ਹਿੱਸੇਦਾਰ ਹੁੰਦੇ ਹੋਏ ਪ੍ਰਭੂ ਦਾ ਸਿਮਰਨੁ ਵੀ ਨਾਲ ਨਾਲ ਕਰਨਾ ਹੈ।

ਮਨੁੱਖਾ ਜੀਵਨ ਜੋ ਕਿ ਬੜੀ ਮੁੱਦਤ ਬਾਅਦ ਮਿਲਿਆ ਹੈ ਇਸ ਨੂੰ ਸਫਲ ਕਰਨ ਵਾਸਤੇ ਆਦੇਸ਼ ਹੈ :

**ਭਈ ਪ੍ਰਾਪਤਿ ਮਾਨੁਖ ਦੇਹੁਰੀਆ**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**

ਮਨੁਖਾ ਜੂਨ ਤਕ ਸਾਨੂੰ Evolution ਲੈ ਆਈ ਹੈ। ਇਸ ਤੋਂ ਅਗੇ ਰੂਹਾਨੀਅਤ ਦੀ ਦੁਨੀਆਂ ਵਿਚ ਦਾਖਲ ਹੋਣ ਦਾ ਮੌਕਾ ਮਨੁਖਾ ਜੂਨੀ ਵਿਚ ਹੀ ਮਿਲਦਾ ਹੈ। ਮਨੁਖਾ ਜੂਨੀ ਵਿਚ ਹੀ ਸਾਡੀ ਆਤਮਾ ਅਪਣੇ ਸੋਮੇ ਪ੍ਰਮਾਤਮਾ ਨਾਲ ਮਿਲ ਸਕਦੀ ਹੈ। ਗੁਰਬਾਣੀ ਤੋਂ ਸਾਨੂੰ ਪਤਾ ਲਗਦਾ ਹੈ ਕਿ ਆਤਮਾ ਅਤੇ ਪ੍ਰਮਾਤਮਾ ਦਾ ਸਾਡੇ ਸਰੀਰ ਵਿਚ ਇਕੋ ਥਾਂ ਵਾਸਾ ਹੈ ਪਰ ਵਿਚਕਾਰ ਹਉਮੈ ਦਾ ਪੜਦਾ ਹੋਣ ਕਰਕੇ ਮਿਲਾਪ ਨਹੀਂ ਹੁੰਦਾ। ਇਸ ਹਉਮੈ ਦੇ ਪੜਦੇ ਨੂੰ ਅਸੀਂ ਆਪੋ ਦੂਰ ਨਹੀਂ ਕਰ ਸਕਦੇ। ਇਸ ਨੂੰ ਹਟਾਉਣ ਵਾਸਤੇ ਸਿਰਫ ਸਤਿਗੁਰੂ ਹੀ ਸਮਰਥ ਹੈ-ਯਥਾ

**ਅੰਤਰਿ ਅਲਖੁ ਨਾ ਜਾਈ ਲਖਿਆ ਵਿਚ ਪੜਦਾ ਹਉਮੈ ਪਾਈ॥**
**ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ॥**
**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥**
**ਅਨਿਕ ਉਪਾਵ ਕਰੇ ਨਹੀਂ ਪਾਵੈ ਬਿਨੁ ਸਤਿਗੁਰ ਸਰਣਾਈ॥**

(ਰਾਗ ਗਉੜੀ ਪੰਨਾ 205)

ਸੋ ਧਰਮ ਮਾਰਗ ਤੇ ਚਲਣ ਵਾਸਤੇ ਅਤੇ ਜੀਵਨ ਸਫਲ ਕਰਨ ਲਈ ਜੋ ਸਭ ਤੋਂ ਮੁਢਲੀ ਲੋੜ ਗੁਰੂ ਦੀ ਹੈ। ਬਾਣੀ ਦਾ ਫੁਰਮਾਨ ਹੈ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

(ਰਾਗੁ ਰਾਮਕਲੀ ਪੰਨਾ 918)

ਜਦ ਸਭ ਕੁਝ ਗੁਰੂ ਨੂੰ ਸਉਂਪਿਆ, ਮੰਨਿਆ ਗਿਆ ਤਾਂ ਜੋ ਕੁਝ ਵੀ ਸੰਸਾਰ ਵਿਚ ਸਾਡਾ ਹੈ, ਓਹਨੂੰ ਗੁਰੂ ਦੀ ਅਮਾਨਤ ਹੀ ਮੰਨਣਾ ਬਣੇਗਾ। ਜਦ ਰਾਇਕੋਟ ਲਾਗੇ ਮਾਹੀ ਨੇ ਦੋਨੋ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਰਦ ਭਰੀ ਖਬਰ ਦਸਮੇਸ਼ ਪਿਤਾ ਜੀ ਨੂੰ ਦਿੱਤੀ ਤਾਂ ਉਹਨਾਂ ਨੇ ਨੇਤਰ ਬੰਦ ਕੀਤੇ ਅਤੇ ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹੋਇ ਕਿਹਾ - ਦਾਤਾ ਤੇਰੀ ਅਮਾਨਤ ਤੇਰੇ ਕੋਲ ਪਹੁੰਚ ਗਈ ਹੈ।

ਲੋੜ ਹੈ ਗੁਰੂ ਦੇ ਮਾਰਗ ਤੇ ਚਲਦਿਆਂ ਹੋਇਆਂ ਮਨਮਤ ਨੂੰ ਤਿਆਗ ਕੇ ਗੁਰਮਤ ਗ੍ਰਹਣ ਕਰਨ ਦੀ, ਅਤੇ ਇਓਂ ਮਨਮੁਖ ਤੋਂ ਗੁਰਮੁਖ ਹੋ ਕੇ ਮਨੁਖਾ ਜੀਵਨ ਸਫਲ ਕਰਨ ਦੀ।

ਸਿਖ ਧਰਮ ਅਤੇ ਹੋਰਨਾਂ ਧਰਮਾਂ 'ਚ ਅੰਤਰ

## 1. ਜਾਤਪਾਤ ਦੇ ਅਧਾਰ ਤੇ ਊਚ ਨੀਚ

ਸਿਖ ਧਰਮ ਦੇ ਆਉਣ ਤੋਂ ਪਹਿਲਾਂ ਇਸ ਦੇਸ਼ ਵਿਚ ਧਰਮ ਸ਼ਾਸ਼ਤਰਾਂ ਵਲੋਂ ਪ੍ਰਵਾਨਤ ਜਾਤਪਾਤ ਦੇ ਅਧਾਰ ਤੇ ਊਚ-ਨੀਚ ਦੀ ਪ੍ਰਥਾ ਚਲੀ ਆ ਰਹੀ ਸੀ। ਨੀਚ ਜਾਤਾਂ ਵਾਲੇ ਅਛੂਤ ਸਨ। ਇਹ ਵਿਚਾਰਧਾਰਾ ਐਨੀ ਪਰਬਲ ਸੀ, ਕਿ ਕਿਸੇ ਉਚੀ ਜਾਤ ਵਾਲੇ ਦੇ ਭੋਜਨ ਤੇ ਜੇਕਰ ਕਿਸੇ ਅਛੂਤ ਦੀ ਛਾਂ ਵੀ ਪੈ ਜਾਵੇ ਤਾਂ ਭੋਜਨ ਭ੍ਰਿਸ਼ਟ ਹੋਇਆ ਮੰਨਿਆ ਜਾਂਦਾ ਸੀ।

ਏਸ ਦੇ ਉਲਟ ਸਿਖ ਧਰਮ ਨੇ ਸਮੁੱਚੀ ਮਨੁੱਖਤਾ ਨੂੰ ਇਕੋ ਸੋਮੇਂ ਤੋਂ ਪੈਦਾ ਹੋਈ ਦਰਸਾ ਕੇ ਇਕਿ ਸਮਾਨ ਮੰਨਿਆ ਅਤੇ ਪ੍ਰਚਲਤ ਪ੍ਰਥਾ ਦਾ ਖੰਡਨ ਕੀਤਾ। ਬਾਣੀ ਦਾ ਫੁਰਮਾਨ ਹੈ :

**ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥**
**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥**

(ਰਾਗੁ ਸਾਰੰਗ, ਪੰਨਾ 1237)

## 2. ਜਿਨਸੀ ਅਧਾਰ ਤੇ ਵਿਤਕਰਾ

ਹਿੰਦੁਸਤਾਨ ਵਿਚਲੇ ਸਾਰੇ ਹੀ ਧਰਮਾਂ ਦੇ ਔਰਤ ਪ੍ਰਤੀ ਬਹੁਤ ਹੀ ਕੋਝੇ ਅਤੇ ਘਟੀਆ ਵਿਚਾਰ ਸਨ। ਉਦਾਹਰਣ ਵਜੋਂ ਜੈਨ ਧਰਮ ਅਨੁਸਾਰ ਔਰਤ ਕੈਵਲਿਆ ਨੂੰ ਪ੍ਰਾਪਤ ਨਹੀਂ ਹੋ ਸਕਦੀ ਜਦ ਤਕ ਕਿ ਓਹ ਪੁਰਸ਼ ਦਾ ਜਨਮ ਨਾ ਲੈ ਲਵੇ। ਬੁਧ ਮਤ ਵਿਚ ਮਰਦ ਭਿਖਸ਼ੂਆਂ ਨਾਲੋਂ ਇਸਤ੍ਰੀ ਭਿਖਸ਼ਣੀਆਂ ਨੂੰ ਘਟੀਆ ਗਿਣਿਆ ਜਾਂਦਾ ਸੀ। ਭਿਖਸ਼ਾਣੀ ਨੂੰ ਛੂਹਣ ਦੀ ਮਨਾਹੀ ਸੀ। ਐਥੋਂ ਤਕ ਕਿ ਜੇਕਰ ਕੋਈ ਭਿਖਸ਼ਣੀ ਡੁਬਦੀ ਹੋਵੇ ਉਸ ਨੂੰ ਮਰਦ ਭਿਖਸ਼ੂ ਨਹੀਂ ਬਚਾਇਗਾ, ਭਾਵੇਂ ਓਹ ਡੁਬਣ ਵਾਲੀ ਉਹਦੀ ਮਾਂ ਹੀ ਕਿਓਂ ਨਾ ਹੋਵੇ।

ਸ਼ੰਕਰਾਚਾਰੀਆ ਅਨੁਸਾਰ ਔਰਤ ਨਰਕ ਦਾ ਦੁਆਰਾ ਹੈ। ਰਾਮਾਨੁਜ ਅਤੇ ਸ਼ੰਕਰਦੇਵ ਔਰਤ ਨੂੰ ਵੈਸ਼ਨਵ ਮਤ ਵਿਚ ਦਾਖਲ ਨਹੀਂ ਸਨ ਕਰਦੇ। ਸ਼ੰਕਰਦੇਵ ਨੇ ਤਾਂ ਇਥੋਂ ਤਕ ਕਿਹਾ ਹੈ ਕਿ ਸੰਸਾਰ ਦੀ ਸਭ ਤੋਂ ਭੈੜੀ ਬੁਰਾਈ ਔਰਤ ਹੈ, ਕਿਉਂਕਿ ਉਹਨਾਂ ਅਨੁਸਾਰ, ਔਰਤ ਦੀ ਇਕ ਤਕਣੀ ਵੱਡੇ ਵੱਡੇ ਰਿਸ਼ੀਆਂ ਮੁਨੀਆਂ ਨੂੰ ਅਪਨੇ ਵਸ ਕਰਨ ਦੇ ਸਮਰਥ ਹੈ।

ਸਿਖ ਧਰਮ ਦਾ ਵਿਚਾਰ ਇਹਨਾਂ ਉਪਰ ਦੱਸੇ ਵਿਚਾਰਾਂ ਦੇ ਬਿਲਕੁਲ ਉਲਟ ਹੈ। ਔਰਤ ਦੀ ਮਰਦ ਨਾਲ ਸਮਾਨਤਾ ਹੈ, ਗੁਰੂ ਨਾਨਕ ਦੇਵ ਜੀ ਨੇ ਦਸਿਆ ਕਿ ਜਦ ਔਰਤ ਤੋਂ ਬਗੈਰ ਕੋਈ ਪੈਦਾ ਹੀ ਨਹੀਂ ਹੈ ਸਕਦਾ ਅਤੇ ਜੇਹੜੀ ਵੱਡੇ ਵੱਡੇ ਪੁਰਸ਼ਾਂ ਨੂੰ ਜਨਮ ਦਿੰਦੀ ਹੈ, ਉਹਨੂੰ ਨੀਚ ਕਿਵੇਂ ਆਖਿਆ ਜਾ ਸਕਦਾ ਹੈ। ਬਾਣੀ ਦਾ ਫੁਰਮਾਨ ਹੈ।

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

(ਰਾਗੁ ਆਸਾ, ਪੰਨਾ 473)

ਸਿੱਖ ਧਰਮ ਵਿਚ ਔਰਤ ਨੂੰ ਮਰਦ ਦੇ ਨਾਲ ਪੂਰੀ ਪੂਰੀ ਸਮਾਨਤਾ ਹੈ। ਐਥੋਂ ਤਕ ਕਿ ਜਦ ਗੁਰੂ ਅਮਰਦਾਸ ਜੀ ਨੇ ਪਰਚਾਰ ਲਈ 22 ਮੰਜੀਆਂ ਬਖਸ਼ੀਆਂ ਤਾਂ ਓਹਨਾਂ ਮੰਜੀਦਾਰਾਂ ਵਿਚ ਔਰਤਾਂ ਵੀ ਸ਼ਾਮਲ ਸਨ।

## 3. ਉਪਜੀਵਕਾ ਲਈ ਕਮਾਈ ਕਰਨਾ

ਬੁਧ, ਜੈਨ, ਵੈਸ਼ਨਵ ਅਤੇ ਵੇਦਾਂਤ ਮਤਾਂ ਦੇ ਲੋਕ ਜੋ ਗ੍ਰਿਹਸਤ ਤਿਆਗ ਚੁਕੇ ਸਨ, ਬਿਲਕੁਲ ਕੋਈ ਕੰਮ ਨਹੀਂ ਸੀ ਕਰਦੇ। ਗੁਰੂ ਨਾਨਕ ਦੇ ਆਗਮਨ ਸਮੇਂ ਪੰਜਾਬ ਵਿਚ ਨਾਥ ਮਤ ਦੇ ਪੈਰੋਕਾਰ ਸਭ ਤੋਂ ਜ਼ਿਆਦਾ ਗਿਣਤੀ ਵਿਚ ਸਨ। ਇਹਨਾਂ ਨੇ ਕੋਈ ਵੀ ਕੰਮ ਜਾਂ ਕਾਰ ਵਿਹਾਰ ਉੱਕਾ ਹੀ ਨਾ ਕਰਨ ਦੀ ਸੌਂਹ ਖਾਧੀ ਹੋਈ ਸੀ। ਇਹ ਮੰਗ ਖਾਣ ਵਾਲੇ ਟੋਲੇ ਗ੍ਰਹਿਸਤੀਆਂ ਨੂੰ ਜੋਕਾਂ ਵਾਂਗ ਚੰਬੜੇ ਹੋਏ ਸਨ। ਅਪਨੀ ਰੋਜ਼ੀ ਰੋਟੀ ਨਾ ਕਮਾਉਣ ਵਾਲਾ ਅਪਣੇ ਕੰਨ ਪੜਵਾ ਕੇ ਜੋਗੀਆਂ ਦੇ ਟੋਲੇ ਵਿਚ ਰਲ ਜਾਂਦਾ ਸੀ। ਇਹਨਾਂ ਪ੍ਰਤੀ ਹੀ ਗੁਰੂ ਨਾਨਕ ਦੇਵ ਨੇ ਉਚਾਰਿਆ ਸੀ-

**ਮਖਟੂ ਹੋਇ ਕੈ ਕੰਨ ਪੜਾਏ।। ਫਕਰੁ ਕਰੇ ਹੋਰੁ ਜਾਤਿ ਗਵਾਏ**

(ਰਾਗ ਸਾਰੰਗੁ ਪੰਨਾ 1245)

ਗੁਰੂ ਨਾਨਕ ਦੇਵ ਜੀ ਨੇ ਆਪ ਕਿਰਤ ਕਰਨ ਦੀ ਮਿਸਾਲ ਦਿੱਤੀ। ਹਰ ਉਦਾਸੀ ਤੋਂ ਪਰਤਣ ਮਗਰੋਂ ਖੇਤੀ ਬਾੜੀ ਦਾ ਕੰਮ ਦੁਬਾਰਾ ਸ਼ੁਰੂ ਕਰ ਲੈਂਦੇ। ਆਖਰੀ ਉਦਾਸੀ ਉਪਰੰਤ ਓਹਨਾਂ ਨੇ ਕਰਤਾਰਪੁਰ 18 ਸਾਲ ਖੇਤੀ ਕੀਤੀ, ਅਤੇ ਉਸਦੀ ਆਮਦਨ ਚੋਂ ਸਾਂਝਾ ਲੰਗਰ ਚਲਾਇਆ। ਇਹ ਪ੍ਰਥਾ ਪੰਜਵੀਂ ਪਾਤਸ਼ਾਹੀ ਤਕ ਚਲਦੀ ਰਹੀ। ਉਸ ਤੋਂ ਮਗਰੋਂ ਫੌਜੀ ਮੁਹਿਮਾਂ ਤੇ ਵਧੀਆ ਸਮਾਜਕ ਜ਼ਿੰਮੇਵਾਰੀਆਂ ਵਲ ਧਿਆਨ ਜ਼ਿਆਦਾ ਦੇਣਾ ਪਿਆ।

## 4. ਵੰਡ ਛਕਣਾ

ਗੁਰੂ ਨਾਨਕ ਦੇਵ ਜੀ ਨੇ ਨਾਜਾਇਜ਼ ਤਰੀਕਿਆਂ ਨਾਲ ਮਾਇਆ ਇਕੱਠੀ ਕਰਨ ਦਾ ਖੰਡਨ ਕੀਤਾ। ਸਿਖ ਧਰਮ ਵਿਚ ਨੇਕ ਕਮਾਈ ਹੀ ਪ੍ਰਵਾਨ ਹੈ। ਮਲਕ ਭਾਗੋ ਦੀ ਖੋਟੀ ਕਮਾਈ ਚੋਂ ਤਿਆਰ ਕੀਤੇ ਹੋਏ ਭੋਜਨ ਨੂੰ ਠੁਕਰਾਉਣਾ, ਅਤੇ ਗਰੀਬ ਭਾਈ ਲਾਲੋ ਦੀ ਨੇਕ ਕਮਾਈ ਦਾ ਰੁੱਖਾ ਸੁੱਖਾ ਟੁਕੜਾ ਪ੍ਰਵਾਨ ਕਰਨਾ ਦਰਸਾਉਂਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਇਸ ਬਾਰੇ ਕਿੰਨੇ ਦ੍ਰਿੜ੍ਹ ਵਿਚਾਰ ਸਨ।

ਨਾਜਾਇਜ਼ ਕੀਤੀ ਹੋਈ ਖੱਟੀ ਚੋਂ ਕੁਝ ਦਾਨ ਕਰਨ ਦਾ ਵੀ ਖੰਡਨ ਹੈ। ਯਥਾ:

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ।।**
**ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ।।....**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ।।**
**ਨਾਨਕ ਅਗੈ ਸੋ ਮਿਲੈ ਜਿ ਖੱਟੇ ਘਾਲੇ ਦੇਇ।।**

(ਰਾਗੁ ਆਸਾ, ਪੰਨਾ 472)

ਸਿਖ ਧਰਮ ਵਿਚ ਨੇਕ ਕਮਾਈ ਚੋਂ ਹੀ ਦਿੱਤਾ ਹੋਇਆ ਦਾਨ ਪ੍ਰਵਾਨ ਹੈ। ਗੁਰਵਾਕ ਹੈ-

**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥**

(ਰਾਗੁ ਸਾਰੰਗ ਪੰਨਾ 1245)

ਹੌਲੀ ਹੌਲੀ ਇਸ ਪ੍ਰਥਾ ਨੇ ਪੰਜਵੀਂ ਪਾਤਸ਼ਾਹੀ ਤਕ ਦਸਵੰਧ ਦਾ ਰੂਪ ਲੈ ਲਿਆ ਸੀ।

## 5. ਸਮਾਜਕ ਸੁਧਾਰ ਦੀ ਜ਼ਿੰਮੇਵਾਰੀ

ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਨੂੰ 'ਅਸੁਰ ਸੰਘਾਰਣ ਰਾਮੁ ਹਮਾਰਾ', 'ਪ੍ਰਭ ਨਾਰਾਇਣ ਗਰਬ ਪ੍ਰਹਾਰੀ' ਅਤੇ 'ਦੀਨਾ ਨਾਥ' ਆਦਿ ਕਰਕੇ ਵਰਣਿਆ ਹੈ। ਓਹਨਾਂ ਦੇ ਵਿਚਾਰ ਵਿਚ ਜੋ ਵੀ ਲੋਕ ਅਸੁਰੀ ਕੰਮ ਕਰਦੇ ਹਨ, ਗਰਬਮੱਤੇ ਗਰੀਬਾਂ ਤੇ ਧਕਾ ਕਰਦੇ ਹਨ, ਓਹ ਪ੍ਰਭੂ ਦੇ ਹੁਕਮ ਦੇ ਉਲਟ ਚਲਦੇ ਹਨ। ਇਸ ਸੰਦਰਭ ਵਿਚ ਜੋ ਦਾਇਰਾ-ਇ-ਕਾਰ ਪ੍ਰਭੂ ਦਾ ਹੈ, ਓਹੀ ਪ੍ਰਭੂ ਦੇ ਪਿਆਰਿਆਂ ਦਾ ਬਣ ਜਾਂਦਾ ਹੈ। ਇਸ ਕਰਕੇ ਅਜੇਹੇ ਜ਼ੁਲਮ ਜਬਰ ਕਰਣ ਵਾਲਿਆਂ ਦਾ ਵਿਰੋਧ ਕਰਨਾ ਹਰ ਧਰਮੀ ਬੰਦੇ ਦਾ ਫਰਜ਼ ਬਣ ਜਾਂਦਾ ਹੈ।

ਲੋਧੀਆਂ ਦੇ ਸਮੇਂ ਗੁਰੂ ਜੀ ਲੋਕਾਂ ਦੀ ਦੁਰਦਸ਼ਾ ਧਰਮੀ ਆਗੂਆਂ ਵਲੋਂ ਅਤੇ ਮੁਕਾਮੀ ਹਾਕਮਾਂ ਵਲੋਂ ਹੁੰਦੀ ਦੇਖ ਚੁੱਕੇ ਸਨ। ਬਾਬਰ ਦੇ ਹਮਲੇ ਸਮੇਂ ਜ਼ੁਲਮ ਹੁੰਦੇ ਨੂੰ ਓਹ ਨਹੀਂ ਜਰ ਸਕੇ, ਅਤੇ ਰਹਿ ਨ ਸਕੇ, ਬਾਬਰ ਨੂੰ ਵੀ ਤਾੜਨਾ ਕਰਨ ਤੋਂ। ਜ਼ੁਲਮ ਵਿਰੁਧ ਆਵਾਜ਼ ਉਠਾਉਣਾ ਸਿਖ ਧਰਮ ਦਾ ਇਕ ਅਦੁਤੀ ਪਹਿਲੂ ਹੈ ਜੋ ਹਰ ਧਰਮਾਂ 'ਚ ਨਹੀਂ।

## ਅਗਲੇ ਨੌ ਜਾਮਿਆਂ ਦਾ ਯੋਗਦਾਨ

ਕੋਈ 2000 ਸਾਲ ਤੋਂ ਧਰਮ ਅਤੇ ਗ੍ਰਿਹਸਤ ਮਾਰਗ ਨੂੰ ਵੱਖ ਵੱਖ ਸਮਝਦੇ ਹੋਏ ਅਤੇ ਅਹਿੰਸਾ ਦੇ ਪ੍ਰਭਾਵ ਹੇਠ ਦੱਬੇ ਹੋਏ ਸਮਾਜ ਨੂੰ ਜਗਾਉਣ ਦਾ ਕੰਮ ਏਡਾ ਵੱਡਾ ਸੀ ਜੋ ਕਿ ਗੁਰੂ ਨਾਨਕ ਦੇਵ ਜੀ ਦੇ ਜੀਵਨ ਕਾਲ ਵਿਚ ਪੂਰਾ ਨਹੀਂ ਹੋ ਸਕਦਾ ਸੀ। ਲੋੜ ਸੀ ਇਸ ਨੂੰ ਜਾਰੀ ਰਖਣ ਦੀ, ਜੋ ਅਗਲੇ ਨੌ ਜਾਮਿਆਂ 'ਚ ਪੂਰਾ ਕੀਤਾ ਗਿਆ।

ਦੂਜੀ ਤੋਂ ਚੌਥੀ ਪਾਤਸ਼ਾਹੀ ਦੇ ਇਤਿਹਾਸ ਵਿਚ ਧਰਮਸ਼ਾਲਾ ਅਤੇ ਸੰਗਤਾਂ ਦਾ ਪਸਾਰਾ, ਸਾਂਝੇ ਲੰਗਰ ਨੂੰ ਜਾਰੀ ਰਖਣਾ', ਪ੍ਰਚਾਰ ਹਿਤ 22 ਮੰਜੀਆਂ ਦੀ ਸਥਾਪਨਾ, ਸਿਖਾਂ ਨੂੰ ਇਕ ਅਪਨਾ ਕੇਂਦਰ ਦੇਣਾ ਵਰਨਣ ਯੋਗ ਹਨ। ਪੰਜਵੀਂ ਪਾਤਸ਼ਾਹੀ ਨੇ ਸਿਖਾਂ ਨੂੰ ਅਪਨੀ ਧਰਮ ਪੁਸਤਕ ਦੇਣ ਦਾ ਵੱਡਾ ਕੰਮ ਕੀਤਾ। ਸਿਖਾਂ ਨੂੰ ਘੋੜਿਆਂ ਦੇ ਵਪਾਰ ਲਈ ਦੂਜੇ ਦੇਸ਼ਾਂ 'ਚ ਭੇਜਿਆ ਜਿਸ ਦੀ ਅਗਲੇ ਜਾਮੇ 'ਚ ਲੋੜ ਪੈਣੀ ਸੀ, ਅਤੇ ਅਪਨੀ ਅਦੁਤੀ ਸ਼ਹੀਦੀ ਦੇ ਕੇ ਸਿਖਾਂ ਦੇ ਸਿਦਕ ਅਤੇ ਦ੍ਰਿੜ੍ਹਤਾ ਨੂੰ ਹੋਰ ਪ੍ਰਪੱਕ ਕੀਤਾ। ਛੇਵੀਂ ਅਤੇ ਦਸਵੀਂ ਪਾਤਸ਼ਾਹੀਆਂ ਨੂੰ ਧਰਮ ਯੁਧ ਕਰਨੇ ਪਏ। ਅਫਸੋਸ ਹੈ ਕਿ ਜਾਦੂਨਾਥ ਸਰਕਾਰ, ਰਬਿੰਦਰ ਨਾਥ ਟੈਗੋਰ, ਮਹਾਤਮਾ ਗਾਂਧੀ ਹਿੰਦੂਆਂ ਅਤੇ ਮੈਕਲੋਡ, ਕੋਲ ਅਤੇ ਟੋਇਨਬੀ ਵਰਗੇ ਉਘੇ

ਈਸਾਈਆਂ ਨੇ ਅਹਿੰਸਾ ਦੇ ਪ੍ਰਭਾਵ ਹੇਠ ਏਹਨਾ ਦੋਨਾਂ ਪਾਤਸ਼ਾਹੀਆਂ ਦੇ ਯੋਗਦਾਨ ਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ।

ਸੱਤਵੀਂ ਅਤੇ ਅੱਠਵੀਂ ਪਾਤਸ਼ਾਹੀ ਦੇ ਕੁਝ ਥੋੜੇ ਸਮੇਂ ਸ਼ਾਂਤੀ ਉਪਰੰਤ ਨੌਵੀਂ ਪਾਤਸ਼ਾਹੀ ਨੂੰ ਇਕ ਬਾਰ ਫਿਰ ਮਨੁਖੀ ਅਧਿਕਾਰਾਂ ਦੀ ਰਖਿਆ ਲਈ ਸ਼ਹੀਦੀ ਦੇਣੀ ਪਈ।

ਅੰਤ ਵਿਚ ਗੁਰੂ ਨਾਨਕ ਦੇਵ ਜੀ ਦੇ ਅਰੰਭੇ ਕਾਰਜ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦਸਵੇਂ ਜਾਮੇ ਵਿਚ ਖਾਲਸਾ ਪੰਥ ਦੀ ਸਿਰਜਨਾ ਕਰਕੇ ਪੂਰਾ ਕੀਤਾ। ਖਾਲਸੇ ਨੂੰ ਧਰਮ ਨਾਸ਼, ਭਰਮ ਨਾਸ਼, ਕੁਲ ਨਾਸ਼, ਕਰਮ ਨਾਸ਼ ਅਤੇ ਕਿਰਤ ਨਾਸ਼ ਦਾ ਦਾਨ ਬਖਸ਼ ਕੇ ਨਵਾਂ ਜੀਵਨ ਦਿੱਤਾ। ਜੋ ਖਾਲਸੇ ਨੇ ਮਾਅਰਕੇ ਮਾਰੇ ਹਨ, ਓਹ ਸੰਸਾਰ ਦੇ ਸਾਹਮਣੇ ਹਨ। ਲੁਕੇ ਛਿਪੇ ਨਹੀਂ।

ਸਿਖ ਦੀ ਸੰਸਾਰ ਦ੍ਰਿਸ਼ਟੀ ਹਾਂ-ਪੱਖੀ ਹੈ, ਸੰਸਾਰ ਮਿਥਿਆ, ਝਾਉਲਾ, ਦੁਖਾਂ ਦੀ ਖਾਣ, ਜਾਂ ਸਜ਼ਾ ਭੁਗਤਣ ਲਈ ਦੰਡਗਾਹ, ਨਹੀਂ ਹੈ। ਇਹ ਸੱਚੇ ਕੀ ਕੋਠੜੀ ਹੈ, ਸੱਚ ਦੀ ਰਚਨਾ ਹੋਣ ਦੇ ਨਾਤੇ, ਸੱਚੀ ਹੈ। ਮਨੁਖਾ ਜਨਮ ਅਮੋਲਕ ਦਾਤ ਹੈ, ਪਰਮਾਤਮਾ ਨੂੰ ਮਿਲਣ ਦਾ ਇਕੋ ਅਵਸਰ ਹੈ। ਸਾਰੀ ਮਨੁੱਖਤਾ ਦਾ ਇਕੋ ਪਿਤਾ ਹੈ, ਸਾਰੇ ਮਨੁਖ (ਇਸਤਰੀ, ਮਰਦ) ਉਸਦੇ ਬਾਲਕ ਹਨ। ਸਭ ਬਰਾਬਰ ਹਨ। ਕੋਈ ਊਚ-ਨੀਚ, ਜ਼ਾਤ-ਪਾਤ ਨਹੀਂ ਹੈ। ਉਹ ਕਾਦਰ ਹੈ, ਅਤੇ ਆਪਣੀ ਕੁਦਰਤ ਨੂੰ ਪਿਆਰ ਕਰਦਾ ਹੈ, ਉਸ ਵਿਚ ਸਮਾਇਆ ਹੋਇਆ ਹੈ, ਉਸਦੀ ਰਖਿਆ ਕਰਦਾ ਹੈ, ਦੇਖ ਭਾਲ ਕਰਦਾ ਹੈ। ਇਹੋ ਕਰਤੱਵ ਮਨੁਖ ਦਾ ਹੋਣਾ ਚਾਹੀਦਾ ਹੈ- ਮਨੁਖਤਾ ਨਾਲ ਪਿਆਰ, ਗਰੀਬ ਦੀ ਰੱਖਿਆ, ਅਤੇ ਲੋੜ ਪੈਣ ਤੇ 'ਜਰਵਾਣੇ ਦੀ ਭਖਿਆ'। ਸੰਸਾਰ ਨੂੰ ਤਿਆਗਣਾ ਨਹੀਂ, ਗ੍ਰਿਹਸਥ ਵਿਚ ਰਹਿਕੇ ਧਰਮ ਦੀ ਕਿਰਤ ਕਰਨੀ, ਵੰਡ ਛਕਣਾ ਤੇ ਨਾਮ ਜਪਣਾ। ਸਨਿਆਸ ਧਾਰਨ ਕਰਕੇ ਮਖੱਟੂ ਨਹੀਂ ਬਣਨਾ, ਪਾਖੰਡ ਨਹੀਂ ਕਰਨਾ। ਸਮਾਜ ਵਿਚ ਰਹਿਕੇ ਸਮਾਜੀ ਅਤੇ ਸਿਆਸੀ ਜ਼ਿਮੇਵਾਰੀਆਂ ਨਿਭਾਉਣੀਆਂ ਹਨ। ਸਿਖ ਦੀ ਸਿਆਸਤ, ਧਰਮ ਪਰਧਾਨ ਹੈ, ਸੇਵਾ-ਮੁਖੀ ਹੈ। ਇਹ ਕਰਬਾਨੀ ਮੰਗਦੀ ਹੈ। ਖੁਦਗਰਜ਼ੀ ਲਈ ਇਸ ਵਿਚ ਕੋਈ ਥਾਂ ਨਹੀਂ।

ਇਹ ਹਨ ਸਿਖ ਸੰਸਾਰ ਦ੍ਰਿਸ਼ਟੀ ਦੇ ਮੁਖ ਪਹਿਲੂ। ਇਹੀ ਸਾਡਾ ਵਿਰਸਾ ਹੈ, ਜੋ ਦਸ ਗੁਰੂ ਸਾਹਿਬਾਨ ਨੇ ਸਾਨੂੰ ਬਖਸ਼ਿਆ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਚੰਡ ਹੈ, ਅਤੇ ਜਿਸਦੀ ਖ਼ਾਤਰ ਸਾਡੇ ਬਜ਼ੁਰਗਾਂ ਨੇ ਮਹਾਨ ਕੁਰਬਾਨੀਆਂ ਕੀਤੀਆਂ। ਲੋੜ ਹੈ, ਇਹਨੂੰ ਸਮਝਣ ਦੀ, ਸੰਭਾਲਣ ਦੀ ਅਤੇ ਸੰਸਾਰ ਨਾਲ ਸਾਂਝਿਆ ਕਰਨ ਦੀ।

# ਸਿੱਖ-ਇਤਿਹਾਸ ਦਾ ਸਰਵੇਖਣ

(1)

ਡਾ: ਕਿਰਪਾਲ ਸਿੰਘ

ਸਿੱਖ ਧਰਮ ਦੀ ਉਤਪੱਤੀ ਇਕ ਇਨਕਲਾਬੀ ਲਹਿਰ ਵਜੋਂ ਹੋਈ ਅਤੇ ਇਹ ਇਲਕਲਾਬੀ ਸਿੱਖ ਲਹਿਰ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋਈ। ਗੁਰੂ ਨਾਨਕ ਸਾਹਿਬ ਦਾ ਜਨਮ ਅੱਜ ਤੋਂ ਤਕਰੀਬਨ ਸਵਾ ਪੰਜ ਸੌ ਸਾਲ ਪਹਿਲਾਂ, ਸੰਨ 1469 ਈਸਵੀ ਨੂੰ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ, ਜਿਸ ਨੂੰ ਹੁਣ ਨਨਕਾਣਾ ਸਾਹਿਬ ਕਹਿੰਦੇ ਹਨ। ਦੇਸ਼ ਦੀ ਵੰਡ ਹੋਣ ਕਰਕੇ ਇਹ ਸਥਾਨ ਪਾਕਿਸਤਾਨ ਵਿਚ ਹੈ। ਗੁਰੂ ਨਾਨਕ ਸਾਹਿਬ ਦੇ ਪਿਤਾ ਮਹਿਤਾ ਕਾਲੂ ਜੀ ਇਕ ਭੱਟੀ ਜਾਗੀਰਦਾਰ ਰਾਇ ਬੁਲਾਰ ਦੇ ਪਟਵਾਰੀ ਸਨ। ਗੁਰੂ ਸਾਹਿਬ ਦੀ ਮਾਤਾ ਦਾ ਨਾਂ ਤ੍ਰਿਪਤਾ ਜੀ ਸੀ। ਛੋਟੀ ਉਮਰ ਵਿਚ ਨਾਨਕ ਜੀ ਨੂੰ ਪਿੰਡ ਦੇ ਹੀ ਇਕ ਪਾਂਧੇ ਪਾਸ ਪੜ੍ਹਨ ਲਈ ਭੇਜਿਆ ਗਿਆ, ਜਿਸ ਤੋਂ ਉਹਨਾਂ ਨੇ ਦੁਨਿਆਵੀ ਅੱਖਰ ਗਿਆਨ ਤੋਂ ਇਲਾਵਾ ਗਣਿਤ ਅਤੇ ਵਹੀਖਾਤੇ ਬਾਰੇ ਵੀ ਗਿਆਨ ਪ੍ਰਾਪਤ ਕੀਤਾ। ਜੋ ਕੁਝ ਪਾਂਧੇ ਨੂੰ ਆਉਂਦਾ ਸੀ, ਉਹ ਸਭ ਕੁਝ ਨਾਨਕ ਜੀ ਨੇ ਛੇਤੀ ਹੀ ਸਿਖ ਲਿਆ ਅਤੇ ਫੇਰ ਉਹ ਫ਼ਾਰਸੀ ਪੜ੍ਹਨ ਲਈ ਇਕ ਮੌਲਵੀ ਕੋਲ ਭੇਜੇ ਗਏ।

ਛੋਟੀ ਉਮਰ ਤੋਂ ਹੀ ਨਾਨਕ ਜੀ ਦਾ ਮਨ ਪਰਮਾਤਮਾ ਵਿਚ ਲੀਨ ਹੋਇਆ ਰਹਿੰਦਾ ਸੀ। ਉਹਨਾਂ ਦੇ ਪਿਤਾ ਜੀ ਉਹਨਾਂ ਨੂੰ ਕਿਸੇ ਧੰਧੇ ਜਾਂ ਵਪਾਰ ਵਿਚ ਲਾਉਣਾ ਚਾਹੁੰਦੇ ਸਨ, ਪਰ ਉਹਨਾਂ ਦੇ ਸਾਰੇ ਜਤਨ ਨਾਨਕ ਜੀ ਨੂੰ ਰੂਹਾਨੀਅਤ ਦੀ ਉੱਚ ਅਵਸਥਾ ਵਿਚੋਂ ਬਾਹਰ ਨਾ ਕੱਢ ਸਕੇ। ਤਦ ਫੇਰ ਮਹਿਤਾ ਕਾਲੂ ਜੀ ਨੇ ਆਪਣੇ ਪੁੱਤਰ ਦੇ ਅਨੋਖੇ ਵਿਵਹਾਰ ਤੋਂ ਅਸੰਤੁਸ਼ਟ ਹੋ ਕੇ, ਉਹਨਾਂ ਨੂੰ ਸੁਲਤਾਨਪੁਰ ਭੇਜ ਦਿੱਤਾ, ਜਿਥੇ ਕਿ ਉਹਨਾਂ ਦੀ ਭੈਣ ਬੀਬੀ ਨਾਨਕੀ ਜੀ ਵਿਆਹੀ ਹੋਈ ਸੀ। ਬੀਬੀ ਨਾਨਕੀ ਜੀ ਦੇ ਪਤੀ ਜੈ ਰਾਮ ਜੀ ਦੇ ਜਤਨਾਂ ਸਦਕਾ ਨਾਨਕ ਜੀ ਨੂੰ ਸੁਲਤਾਨਪੁਰ ਦੇ ਨਵਾਬ ਦੌਲਤ ਖਾਂ ਦੇ ਮੋਦੀਖਾਨੇ ਵਿਚ ਨੌਕਰੀ ਤੇ ਲਾ ਦਿੱਤਾ ਗਿਆ, ਜਿਥੇ ਸਰਕਾਰੀ ਟੈਕਸ ਵਜੋਂ ਵਸੂਲਿਆ ਅਨਾਜ ਜਮ੍ਹਾ ਕੀਤਾ ਜਾਂਦਾ ਸੀ, ਤੇ ਫੇਰ ਕਰਮਚਾਰੀਆਂ ਨੂੰ ਤਨਖਾਹਾਂ ਦੀ ਥਾਂ ਵੰਡਿਆ ਜਾਂਦਾ ਸੀ। ਨਾਨਕ ਜੀ ਨੇ ਇਕ ਮੋਦੀ ਵਜੋਂ ਆਪਣੇ ਫ਼ਰਜ਼ਾਂ ਨੂੰ ਬੜੀ ਸੁਯੋਗਤਾ ਨਾਲ ਨਿਭਾਇਆ। ਉਹਨਾਂ ਦਾ ਵਿਆਹ ਸੁਲੱਖਣੀ ਜੀ ਨਾਲ ਹੋ ਗਿਆ। ਉਹਨਾਂ ਦੇ ਘਰ ਦੋ ਪੁੱਤਰ ਸ੍ਰੀ ਚੰਦ ਅਤੇ ਲਛਮੀ ਦਾਸ ਪੈਦਾ ਹੋਏ। ਮੋਦੀਖਾਨੇ ਦਾ ਸੁਚੱਜਾ ਪ੍ਰਬੰਧ ਚਲਾਉਣ ਦੇ ਨਾਲ ਨਾਲ ਗੁਰੂ ਨਾਨਕ ਜੀ ਦਾ ਅਕਾਲ ਪੁਰਖ ਨਾਲ ਪਿਆਰ ਪਹਿਲਾਂ ਵਾਂਗ ਹੀ ਤੀਬਰ ਬਣਿਆ ਰਿਹਾ। ਸ਼ਾਮ ਵੇਲੇ ਜਦ ਉਹ ਰੱਬ ਦੀ ਸਿਫ਼ਤ ਸਾਲਾਹ ਵਿਚ ਸੋਹਲੇ ਗਾਉਂਦੇ, ਤਾਂ ਇਕ ਮੁਸਲਮਾਨ ਮਰਾਸੀ ਭਾਈ ਮਰਦਾਨਾ ਰਬਾਬ ਵਜਾ ਕੇ ਉਹਨਾਂ ਦਾ ਸਾਥ ਦੇਂਦਾ।

ਇਕ ਦਿਨ ਰੋਜ਼ ਵਾਂਗ ਸਵੇਰੇ ਗੁਰੂ ਨਾਨਕ ਜੀ ਸੁਲਤਾਨਪੁਰ ਲਾਗੇ ਵਗਦੀ ਵੇਈਂ ਨਦੀ ਤੇ ਇਸ਼ਨਾਨ ਕਰਨ ਗਏ ਤੇ ਅਲੋਪ ਹੋ ਗਏ, ਜਿਥੋਂ ਉਹ ਤਿੰਨ ਦਿਨਾਂ ਬਾਅਦ ਮੁੜ ਲੋਕਾਂ ਵਿਚ ਪ੍ਰਗਟ ਹੋਏ। ਵੇਈਂ ਨਦੀ ਤੋਂ ਨਿਕਲਣ ਪਿਛੋਂ ਨਾਨਕ ਜੀ ਨੇ ਜੋ ਪਹਿਲਾ ਬਚਨ ਮੁਹੋਂ ਆਖਿਆ, ਉਹ ਸੀ: 'ਨਾ ਕੋਈ ਹਿੰਦੂ ਨਾ ਮੁਸਲਮਾਨ।' ਗੁਰੂ ਨਾਨਕ ਜੀ ਦੇ

ਜੀਵਨ ਵਿਚ ਇਹ ਇਕ ਬਹੁਤ ਹੀ ਅਹਿਮ ਘਟਨਾ ਸੀ। ਉਹਨਾਂ ਨੇ ਦੌਲਤ ਖਾਂ ਦੀ ਨੌਕਰੀ ਛੱਡ ਦਿੱਤੀ ਅਤੇ ਆਪਣੇ ਜੀਵਨ ਉਦੇਸ਼ ਦਾ ਪ੍ਰਚਾਰ ਸ਼ੁਰੂ ਕੀਤਾ। ਆਪਣੇ ਸ਼ਰਧਾਲੂ ਅਤੇ ਰਬਾਬੀ ਭਾਈ ਮਰਦਾਨੇ ਨੂੰ ਨਾਲ ਲੈ ਲਿਆ, ਸੈਦਪੁਰ (ਅੱਜਕੱਲ ਐਮਨਾਬਾਦ) ਵਿਖੇ ਉਹ ਭਾਈ ਲਾਲੋ ਨਾਮਕ ਇਕ ਤਰਖਾਣ ਦੇ ਘਰ ਠਹਿਰੇ। ਇਥੇ ਹੀ ਜਦੋਂ ਉਹਨਾਂ ਨੇ ਇਕ ਸਥਾਨਕ ਹਿੰਦੂ ਅਫ਼ਸਰ ਮਲਕ ਭਾਗੋ ਦੇ ਭੋਜ ਵਿਚ ਸ਼ਰੀਕ ਹੋਣ ਦੀ ਬਜਾਇ ਭਾਈ ਲਾਲੋ ਦੇ ਘਰ ਹੀ ਭੋਜਨ ਛਕਣ ਨੂੰ ਤਰਜੀਹ ਦਿੱਤੀ, ਤਾਂ ਮਲਕ ਭਾਗੋ ਨੇ ਇਸ ਦਾ ਬਹੁਤ ਬੁਰਾ ਮਨਾਇਆ। ਗੁਰੂ ਸਾਹਿਬ ਨੇ ਮਲਕ ਭਾਗੋ ਦੇ ਜ਼ੁਲਮ, ਹੰਕਾਰ ਅਤੇ ਵਿਖਾਵੇ ਦਾ ਖੰਡਨ ਕੀਤਾ। ਇਸ ਤੋਂ ਬਾਅਦ ਗੁਰੂ ਸਾਹਿਬ ਮੁਲਤਾਨ ਦੇ ਲਾਗੇ ਤੁਲੰਬਾ ਜਿਸਨੂੰ ਅਜਕਲ ਮਖਦੂਮ ਪੁਰ ਆਖਦੇ ਹਨ, ਵਿਖੇ ਗਏ, ਤੇ ਉਹਨਾਂ ਨੇ ਸੱਜਣ ਠਗ ਦਾ ਨਿਸਤਾਰਾ ਕੀਤਾ। ਸੱਜਣ ਦਾ ਘਰ ਪਹਿਲਾਂ ਠਗੀ-ਠੋਰੀ ਦਾ ਅੱਡਾ ਸੀ, ਪਰ ਗੁਰੂ ਸਾਹਿਬ ਦੀ ਮਿਹਰ ਸਦਕਾ ਉਹ ਹੁਣ ਧਰਮਸਾਲ ਵਿਚ ਤਬਦੀਲ ਹੋ ਗਿਆ।

ਗੁਰੂ ਨਾਨਕ ਸਾਹਿਬ ਦੇ ਪ੍ਰਚਾਰ-ਦੌਰਿਆਂ ਨੂੰ 'ਉਦਾਸੀਆਂ' ਕਿਹਾ ਜਾਂਦਾ ਹੈ। ਉਹਨਾਂ ਦੀ ਪਹਿਲੀ ਉਦਾਸੀ ਪੂਰਬ ਵੱਲ ਸੀ, ਜਿਸ ਵਿਚ ਹਿੰਦੂ ਧਰਮ ਦੇ ਪ੍ਰਸਿੱਧ ਕੇਂਦਰ ਸ਼ਾਮਲ ਸਨ। ਇਹਨਾਂ ਧਾਰਮਿਕ ਅਸਥਾਨਾਂ ਉਤੇ ਉਹ ਤਿਉਹਾਰਾਂ ਦੇ ਮੌਕਿਆਂ ਤੇ ਗਏ, ਤਾਂ ਜੋ ਉਥੇ ਲੋਕਾਂ ਦੇ ਭਾਰੀ ਇਕੱਠ ਨੂੰ ਮਿਲ ਸਕਣ। ਕੁਰੂਛੇਤਰ, ਪਾਨੀਪਤ, ਦਿੱਲੀ ਵਿਖੇ ਲੋਕਾਂ ਨੂੰ ਸੱਚ ਧਰਮ ਦਾ ਉਪਦੇਸ਼ ਦੇਂਦੇ ਹੋਏ ਗੁਰੂ ਸਾਹਿਬ ਧਰਮ ਪ੍ਰਚਾਰ ਕਰਦੇ ਹੋਏ ਹਰਿਦੁਆਰ, ਬਨਾਰਸ, ਗਯਾ ਤੇ ਫੇਰ ਪਟਨੇ ਪੁਜੇ। ਇਥੇ ਉਹਨਾਂ ਨੇ ਸਾਲਸ ਰਾਇ ਜੌਹਰੀ ਨੂੰ ਸਿੱਖ ਬਣਾਇਆ। ਇਸ ਤੋਂ ਬਾਅਦ ਗੁਰੂ ਸਾਹਿਬ ਆਸਾਮ ਅਤੇ ਢਾਕੇ ਤੋਂ 24 ਪਰਗਨੇ ਦੇ ਰਸਤੇ ਵਾਪਸ ਆ ਗਏ ਅਤੇ ਸਮੁੰਦਰੀ ਕਿਨਾਰੇ ਦੇ ਨਾਲ ਵਾਲੇ ਮਾਰਗ ਤੋਂ ਚਲਦੇ ਹੋਏ, ਉੜੀਸਾ ਵਿਖੇ ਕਟਕ ਅਤੇ ਫੇਰ ਜਗਨਨਾਥ ਪੁਰੀ ਪੁਜੇ। ਇਥੇ ਹੀ ਗੁਰੂ ਸਾਹਿਬ ਨੇ ਬਣਾਉਟੀ ਆਰਤੀ ਦਾ ਖੰਡਨ ਕੀਤਾ। ਗੁਰੂ ਨਾਨਕ ਸਾਹਿਬ ਦੀ ਦੂਜੀ ਉਦਾਸੀ ਦਖਣ ਵਲ ਸੀ। ਉਨ੍ਹਾਂ ਨੇ ਲੰਕਾ ਵਿਖੇ ਸਤਿਨਾਮ ਦਾ ਉਪਦੇਸ਼ ਦ੍ਰਿੜਾਇਆ ਤੇ ਫੇਰ ਪੰਜਾਬ ਵਾਪਸ ਆ ਗਏ।

ਗੁਰੂ ਸਾਹਿਬ ਨੇ ਕੁਝ ਸਮਾਂ ਪੰਜਾਬ ਵਿਚ ਲੰਘਾਇਆ। ਇਸੇ ਦੌਰਾਨ ਉਹ ਪਾਕਪਟਨ ਵਿਖੇ ਬਾਬਾ ਫਰੀਦ ਦੇ ਜਾਨਸ਼ੀਨ ਸ਼ੇਖ ਇਬਰਾਹਿਮ ਨੂੰ ਮਿਲੇ। ਲਾਹੌਰ ਦੇ ਧਨਵਾਨ ਖਤਰੀ ਦੂਨੀ ਚੰਦ ਨੂੰ ਵੀ ਧਰਮ ਦੇ ਪਾਸੇ ਲਾਇਆ। ਉਹਨਾਂ ਨੇ ਰਾਵੀ ਦਰਿਆ ਦੇ ਕੰਢੇ ਕਰਤਾਰਪੁਰ ਸ਼ਹਿਰ ਦੀ ਨੀਂਹ ਰੱਖੀ।

ਆਪਣੀ ਤੀਜੀ ਉਦਾਸੀ ਲਈ ਗੁਰੂ ਸਾਹਿਬ ਨੇ ਉੱਤਰ ਵੱਲ ਰੁੱਖ ਕੀਤਾ। ਹਿਮਾਲੀਆ ਦੇ ਨਿਚਲੇ ਪਹਾੜੀ ਇਲਾਕਿਆਂ ਵਿਚੋਂ ਦੀ ਲੰਘਦੇ ਹੋਏ ਅਤੇ ਕਈ ਥਾਈਂ ਰੁਕਦੇ ਹੋਏ, ਉਹ ਗੋਰਖਮਤੇ ਪੁਜੇ, ਜਿਥੇ ਉਹਨਾਂ ਨੇ ਅਧਿਆਤਮਿਕ ਅਤੇ ਸੰਸਾਰਕ ਜੀਵਨ ਜਾਚ ਤੋਂ ਸਖਣੇ ਭੇਖੀ ਜੋਗੀਆਂ ਨੂੰ ਸਿੱਧੇ ਰਾਹ ਪਾਇਆ। ਉਹ ਸਥਾਨ ਗੋਰਖਮਤੇ ਦੀ ਥਾਂ ਤੇ 'ਨਾਨਕਮਤੇ' ਦੇ ਰੂਪ ਵਿਚ ਸਿੱਖੀ ਦਾ ਕੇਂਦਰ ਬਣ ਗਿਆ। ਉਥੋਂ ਫੇਰ ਗੁਰੂ ਸਾਹਿਬ ਨੇਪਾਲ ਅਤੇ ਪੱਛਮੀ ਤਿਬਤ ਦੇ ਕੁਝ ਹਿੱਸੇ ਨੂੰ ਪਾਰ ਕਰਕੇ ਕੈਲਾਸ਼ ਪਰਬਤ ਅਤੇ ਮਾਨਸਰੋਵਰ ਝੀਲ ਤੇ ਪੁੱਜੇ। ਇਥੇ ਵੀ ਗੁਰੂ ਸਾਹਿਬ ਨੇ ਕਰਾਮਾਤੀ ਜੋਗੀਆਂ ਨੂੰ ਇਕ ਅਕਾਲ ਪੁਰਖ ਦੇ ਹੁਕਮ ਵਿਚ ਤੁਰਨ ਦਾ ਉਪਦੇਸ਼ ਦਿੱਤਾ। ਫੇਰ ਗੁਰੂ ਸਾਹਿਬ ਲਦਾਖ,

ਸ੍ਰੀਨਗਰ,.ਜੰਮੂ ਅਤੇ ਸਿਆਲਕੋਟ ਰਾਹੀਂ ਵਾਪਸ ਆ ਗਏ।

ਗੁਰੂ ਨਾਨਕ ਸਾਹਿਬ ਦੀ ਚੌਥੀ ਉਦਾਸੀ ਪੱਛਮ ਵੱਲ ਸੀ। ਉਹਨਾਂ ਦੇ ਨਾਲ ਭਾਈ ਮਰਦਾਨਾ ਵੀ ਸਨ। ਉਹ ਸਮੁੰਦਰ ਰਾਹੀਂ ਸਫਰ ਕਰਕੇ ਮੱਕੇ ਪੁੱਜੇ। ਇਥੇ ਉਹਨਾਂ ਨੇ ਰੱਬ ਦੀ ਸਰਬ ਵਿਆਪਕਤਾ ਦਾ ਉਪਦੇਸ਼ ਦ੍ਰਿੜ੍ਹ ਕਰਾਇਆ। ਇਸ ਯਾਤਰਾ ਦੀ ਵਾਪਸੀ ਦੌਰਾਨ ਗੁਰੂ ਸਾਹਿਬ ਬਗਦਾਦ ਵਿਖੇ ਸ਼ੁਭ ਅਮਲਾਂ ਅਤੇ ਨਾਮ ਸਿਮਰਨ ਦਾ ਉਪਦੇਸ਼ ਦੇਂਦੇ ਹੋਏ ਭਾਰਤ ਪਰਤ ਆਏ, ਅਤੇ ਮੁੜਦੇ ਹੋਏ ਹਸਨ ਅਬਦਾਲ (ਪੰਜਾ ਸਾਹਿਬ) ਦੇ ਸਥਾਨ ਪੁਰ ਵਲੀ ਕੰਧਾਰੀ ਨੂੰ ਮਿਲੇ। ਇਸੇ ਸਮੇਂ ਬਾਬਰ ਨੇ ਪੰਜਾਬ ਉਤੇ ਆਪਣਾ ਤੀਸਰਾ ਹਮਲਾ ਕਰ ਦਿੱਤਾ। ਬਾਬਰ ਵੱਲੋਂ ਸੈਦਪੁਰ ਦੀ ਲੁੱਟ-ਖਸੁੱਟ ਅਤੇ ਇਥੋਂ ਦੇ ਵਸਨੀਕਾਂ ਦਾ ਕਤਲੇਆਮ ਗੁਰੂ ਸਾਹਿਬ ਨੇ ਆਪਣੀ ਅੱਖੀਂ ਵੇਖਿਆ ਸੀ। ਲੋਕਾਂ ਦੀ ਇਸ ਬੇਬਸੀ ਦਾ ਜ਼ਿਕਰ ਗੁਰੂ ਨਾਨਕ ਜੀ ਨੇ "ਖੂਨ ਕੇ ਸੋਹਿਲੇ" ਗਾ ਕੇ ਕੀਤਾ ਹੈ।

ਆਪਣੇ ਵਿਚਾਰਾਂ ਨੂੰ ਅਮਲੀ ਰੂਪ ਦੇਣ ਲਈ ਗੁਰੂ ਨਾਨਕ ਸਾਹਿਬ ਨੇ ਸੰਸਾਰ ਵਿਚ ਰਹਿੰਦਿਆਂ ਨਿਰਮਲ ਜੀਵਨ ਜਿਊਣ ਦੀ ਨਿਜੀ ਮਿਸਾਲ ਕਾਇਮ ਕੀਤੀ। ਉਹ ਇਕ ਚੰਗੇ ਗ੍ਰਿਹਸਥੀ ਸਨ। ਕਈ ਸਾਲਾਂ ਤਕ ਪ੍ਰਚਾਰ-ਯਾਤਰਾ ਕਰਨ ਤੋਂ ਬਾਅਦ ਬੁਢਾਪੇ ਵਿਚ ਉਹ ਕਰਤਾਰਪੁਰ ਟਿਕ ਗਏ, ਅਤੇ ਕਿਰਸਾਣੀ ਕਰਨ ਦੇ ਨਾਲ ਨਾਲ ਰੱਬੀ ਬਾਣੀ ਨਾਲ ਸੰਗਤਾਂ ਨੂੰ ਵੀ ਨਿਹਾਲ ਕਰਦੇ ਰਹੇ। ਜਾਤਪਾਤ ਦੀ ਭਰਪੂਰ ਨਿਖੇਧੀ ਕੀਤੀ ਅਤੇ ਲੰਗਰ ਦੀ ਪ੍ਰਥਾ ਤੋਰੀ। ਸਤੰਬਰ 1539 ਈਸਵੀ ਨੂੰ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ, ਭਾਈ ਲਹਿਣਾ ਜੀ ਨੂੰ ਆਪਣੇ ਆਸਣ ਤਕ ਲੈ ਗਏ ਅਤੇ ਗੁਰਗੱਦੀ ਦੇਣ ਦੇ ਰੱਬੀ ਨਿਯਮ ਅਨੁਸਾਰ, ਉਹਨਾਂ ਨੂੰ ਗੁਰੂ ਅੰਗਦ ਵਜੋਂ ਆਪਣਾ ਜਾਨਸ਼ੀਨ ਥਾਪ ਦਿੱਤਾ।

ਗੁਰੂ ਅੰਗਦ ਸਾਹਿਬ ਨੇ ਆਪਣਾ ਕੰਮ ਤੇਰ੍ਹਾਂ ਵਰਿਆਂ ਤਕ ਜਾਰੀ ਰਖਿਆ। ਗੁਰੂ ਥਾਪੇ ਜਾਣ ਤੋਂ ਪਹਿਲਾਂ ਇਹਨਾਂ ਦਾ ਨਾਂ ਲਹਿਣਾ ਜੀ ਸੀ। ਇਹਨਾਂ ਦਾ ਜਨਮ 31 ਮਾਰਚ, 1504 ਈਸਵੀ ਨੂੰ ਹੋਇਆ ਸੀ। ਇਹਨਾਂ ਦੇ ਪਿਤਾ ਜੀ ਦਾ ਨਾਂ ਬਾਬਾ ਫੇਰੂ ਜੀ ਸੀ, ਜੋ ਇਕ ਛੋਟੇ ਵਪਾਰੀ ਸਨ ਅਤੇ ਅਜੋਕੇ ਜ਼ਿਲ੍ਹਾ ਮੁਕਤਸਰ ਵਿਚ ਪਿੰਡ ਮਤੇ ਕੀ ਸਰਾਏ (ਸਰਾਏ ਨਾਗਾ) ਵਿਚ ਰਹਿੰਦੇ ਸਨ। ਬਾਅਦ ਵਿਚ ਉਹ ਖਡੂਰ ਪੁੱਜ ਗਏ। ਉਥੇ ਭਾਈ ਲਹਿਣਾ ਜੀ ਦਾ ਵਿਆਹ ਉਥੋਂ ਦੀ ਵਸਨੀਕ ਬੀਬੀ ਖੀਵੀ ਜੀ ਨਾਲ ਹੋ ਗਿਆ। ਉਹਨਾਂ ਦੇ ਘਰ ਦੋ ਸਪੁੱਤਰ ਅਤੇ ਦੋ ਸਪੁਤਰੀਆਂ ਪੈਦਾ ਹੋਈਆਂ। ਜਦੋਂ ਕਰਤਾਰਪੁਰ ਵਿਖੇ ਗੁਰੂ ਨਾਨਕ ਸਾਹਿਬ ਨਾਲ ਉਹਨਾਂ ਦਾ ਮੇਲ ਹੋਇਆ, ਤਾਂ ਉਹ ਗੁਰੂ ਨਾਨਕ ਜੀ ਦੀ ਸ਼ਖਸੀਅਤ ਅਤੇ ਸਿਖਿਆਵਾਂ ਤੋਂ ਪ੍ਰਭਾਵਤ ਹੋ ਕੇ ਸਿਖ ਬਣ ਗਏ। ਉਹਨਾਂ ਨੇ ਅਨਿੰਨ ਸ਼ਰਧਾ ਭਾਵਨਾ ਨਾਲ ਗੁਰੂ ਨਾਨਕ ਜੀ ਦੀ ਸੇਵਾ ਕੀਤੀ।

ਪੈਂਤੀ ਸਾਲ ਦੀ ਉਮਰ ਵਿਚ ਆਪ ਗੁਰੂ ਅੰਗਦ ਵਜੋਂ ਗੁਰਗੱਦੀ ਉਤੇ ਬਿਰਾਜੇ। ਸਿੱਖ, ਸੰਗਤ ਦੇ ਰੂਪ ਵਿਚ ਇਕੱਠੇ ਹੁੰਦੇ ਅਤੇ ਉਹ ਉਸ ਸੰਗਤ ਵਿਚ ਗੁਰੂ ਨਾਨਕ ਸਾਹਿਬ ਦੇ ਸਿਧਾਂਤਾਂ ਦੀ ਵਿਆਖਿਆ ਕਰਦੇ। ਉਹਨਾਂ ਨੇ ਲੰਗਰ ਦੀ ਪ੍ਰਥਾ ਨੂੰ ਚਾਲੂ ਰਖਿਆ। ਲੰਗਰ ਦੀ ਦੇਖਭਾਲ ਖੀਵੀ ਜੀ ਕਰਦੇ ਸਨ। ਗੁਰੂ ਅੰਗਦ ਜੀ ਬੱਚਿਆਂ ਨੂੰ ਖੇਡਦਿਆਂ ਵੇਖਣ ਦੇ ਬੜੇ ਚਾਹਵਾਨ ਸਨ, ਅਤੇ ਉਸ ਥਾਂ ਉਤੇ ਨੌਜਵਾਨਾਂ ਦੀਆਂ ਕੁਸ਼ਤੀਆਂ ਵੀ ਕਰਾਉਂਦੇ ਸਨ, ਜਿਸ ਥਾਂ ਨੂੰ ਅੱਜਕਲ 'ਮੱਲ ਅਖਾੜਾ' ਕਿਹਾ ਜਾਂਦਾ ਹੈ।

ਗੁਰੂ ਨਾਨਕ ਸਾਹਿਬ ਦੇ ਆਦਰਸ਼ਾਂ ਦਾ ਹੋਰ ਪ੍ਰਚਾਰ ਕਰਕੇ, ਗੁਰੂ ਅੰਗਦ ਸਾਹਿਬ ਨੇ ਸਿੱਖ ਧਰਮ ਦੀ ਉੱਨਤੀ ਵਿਚ ਚੋਖਾ ਹਿੱਸਾ ਪਾਇਆ। ਉਹਨਾਂ ਨੇ ਗੁਰੂ ਨਾਨਕ ਸਾਹਿਬ ਵੱਲੋਂ ਸਪੁਰਦ ਕੀਤੀ ਗਈ ਬਾਣੀ ਦੇ ਨਾਲ ਨਾਲ ਆਪਣੀ ਬਾਣੀ ਨੂੰ ਵੀ ਗੁਰਮੁਖੀ ਵਿਚ ਹੀ ਲਿਖਵਾ ਕੇ, ਸਿੱਖ ਧਰਮ ਗ੍ਰੰਥ ਦਾ ਮੁੱਢ ਬੰਨ੍ਹਿਆ। ਗੁਰਮੁਖੀ ਦੀ ਵਰਤੋਂ ਉਸ ਬਿਪਰ ਸ਼ਰੇਣੀ ਦੀ ਝੂਠੀ ਉੱਚਤਾ ਉਤੇ ਕਰਾਰੀ ਸੱਟ ਸੀ, ਜੋ ਕਿਸੇ ਖਾਸ ਭਾਸ਼ਾ ਨੂੰ ਹੀ ਧਰਮ ਦੀ ਭਾਸ਼ਾ ਮੰਨਦੇ ਸਨ।

ਗੁਰੂ ਅੰਗਦ ਸਾਹਿਬ 48 ਵਰ੍ਹਿਆਂ ਦੀ ਜਗਤ ਫੇਰੀ ਪੂਰੀ ਕਰਕੇ 29 ਮਾਰਚ, 1552 ਈਸਵੀ ਨੂੰ ਜੋਤੀ ਜੋਤ ਸਮਾ ਗਏ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹ ਅਮਰਦਾਸ ਜੀ ਨੂੰ ਗੁਰਗੱਦੀ ਸੌਂਪ ਗਏ।

ਗੁਰੂ ਅਮਰਦਾਸ ਜੀ ਸਭ ਗੁਰੂਆਂ ਤੋਂ ਲਮੇਰੀ ਉਮਰ ਭੋਗਣ ਵਾਲੇ ਅਤੇ ਗੁਰੂ ਨਾਨਕ ਜੀ ਤੋਂ ਸਿਰਫ਼ ਦਸ ਸਾਲ ਹੀ ਛੋਟੇ ਸਨ। ਉਹਨਾਂ ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਬਾਸਰਕੇ ਵਿਖੇ 5 ਮਈ, 1479 ਈਸਵੀ ਨੂੰ ਹੋਇਆ ਸੀ। ਉਹ ਖੇਤੀ ਅਤੇ ਵਪਾਰ ਦਾ ਕੰਮ ਕਰਦੇ ਸਨ। ਛੋਟੀ ਉਮਰ ਵਿਚ ਬੀਬੀ ਰਾਮ ਕੌਰ ਜੀ ਨਾਲ ਉਹਨਾਂ ਦਾ ਵਿਆਹ ਹੋ ਗਿਆ। ਮੋਹਨ ਤੇ ਮੋਹਰੀ ਉਹਨਾਂ ਦੇ ਪੁੱਤਰ ਅਤੇ ਬੀਬੀ ਦਾਨੀ ਤੇ ਬੀਬੀ ਭਾਨੀ ਉਹਨਾਂ ਦੀਆਂ ਧੀਆਂ ਸਨ। ਇਕ ਸਵੇਰ ਨੂੰ ਉਹਨਾਂ ਦੇ ਭਰਾ ਦੇ ਘਰ ਵਿਚੋਂ ਨਿਕਲਦੀਆਂ ਸੰਗੀਤ ਦੀਆਂ ਮਿਠੀਆਂ ਧੁਨਾਂ ਉਹਨਾਂ ਦੇ ਕੰਨੀਂ ਪਈਆਂ। ਉਹਨਾਂ ਦੇ ਭਰਾ ਦੀ ਨੂੰਹ ਬੀਬੀ ਅਮਰੋ ਗੁਰੂ ਨਾਨਕ ਸਾਹਿਬ ਦੇ ਸ਼ਬਦ ਗਾ ਰਹੀ ਸੀ। ਬੀਬੀ ਅਮਰੋ ਗੁਰੂ ਅੰਗਦ ਸਾਹਿਬ ਦੀ ਸਪੁਤਰੀ ਸੀ। ਅਮਰਦਾਸ ਜੀ ਨੇ ਬੀਬੀ ਅਮਰੋ ਦੇ ਪਿਤਾ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ। ਬੀਬੀ ਅਮਰੋ ਉਹਨਾਂ ਨੂੰ ਆਪਣੇ ਪਿਤਾ ਜੀ ਪਾਸ ਲੈ ਗਈ। ਗੁਰੂ ਅੰਗਦ ਸਾਹਿਬ ਦੇ ਦਰਸ਼ਨ-ਮਿਹਰ ਸਦਕਾ ਅਮਰਦਾਸ ਜੀ ਉਹਨਾਂ ਦੇ ਪੱਕੇ ਸ਼ਰਧਾਲੂ ਸਿੱਖ ਬਣ ਗਏ। ਉਹ ਹਰ ਰੋਜ਼; ਖਡੂਰ ਸਾਹਿਬ ਤੋਂ ਤਿੰਨ ਮੀਲ ਦੂਰ ਵਗਦੇ ਦਰਿਆ ਬਿਆਸ ਤੋਂ, ਗੁਰੂ ਅੰਗਦ ਜੀ ਦੇ ਸਵੇਰ ਦੇ ਇਸ਼ਨਾਨ ਲਈ ਪਾਣੀ ਲਿਆਉਂਦੇ। ਉਹਨਾਂ ਦੀ ਸ਼ਰਧਾ, ਸੇਵਾ ਤੇ ਯੋਗਤਾ ਅਨਿੰਨ ਸੀ। ਜਦ ਗੁਰੂ ਅੰਗਦ ਸਾਹਿਬ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਉਹਨਾਂ ਨੂੰ ਗੁਰਿਆਈ ਬਖ਼ਸ਼ੀ, ਤਾਂ ਉਸ ਵੇਲੇ ਉਹਨਾਂ ਦੀ ਉਮਰ 73 ਸਾਲ ਸੀ।

ਸ਼ੁਰੂ ਵਿਚ ਉਹਨਾਂ ਨੂੰ ਕੁਝ ਔਕੜਾਂ ਦਾ ਸਾਹਮਣਾ ਕਰਨਾ ਪਿਆ। ਗੁਰੂ ਅੰਗਦ ਸਾਹਿਬ ਦੇ ਵੱਡੇ ਪੁੱਤਰ ਦਾਤੂ ਦੀ ਵਿਰੋਧਤਾ ਨੂੰ ਸ਼ਾਂਤ ਕਰਨ ਲਈ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਆਪਣੀ ਰਿਹਾਇਸ਼ ਰਖ ਲਈ। ਇਸ ਨਗਰ ਦੀ ਨੀਂਹ ਰਖਣ ਵਿਚ ਵੀ ਆਪ ਜੀ ਦਾ ਆਪਣਾ ਹੱਥ ਸੀ। ਫੇਰ ਕੁਝ ਸਮੇਂ ਲਈ ਉਹ ਆਪਣੇ ਜੱਦੀ ਪਿੰਡ ਬਾਸਰਕੇ ਵੀ ਰਹੇ। ਪਰ ਫੇਰ ਛੇਤੀ ਹੀ ਮੁੜ ਗੋਇੰਦਵਾਲ ਆ ਕੇ ਆਪਣਾ ਕੰਮ ਮੁੜ ਸ਼ੁਰੂ ਕਰ ਦਿੱਤਾ। ਆਪਣੇ ਵਿਰੋਧੀਆਂ ਨਾਲ ਨਿਪਟਣ ਲਈ ਗੁਰੂ ਸਾਹਿਬ ਨੇ ਬੜੇ ਹੀ ਸਬਰ ਤੋਂ ਕੰਮ ਲਿਆ।

ਗੁਰੂ ਅਮਰਦਾਸ ਜੀ ਦੇ ਸਾਦਾ ਅਤੇ ਭਗਤੀਭਾਵ ਵਾਲੇ ਜੀਵਨ ਤੋਂ ਵੱਡੀ ਗਿਣਤੀ ਵਿਚ ਦੂਰ-ਨੇੜੇ ਦੇ ਲੋਕ ਪ੍ਰਭਾਵਤ ਹੋਏ। ਹਿੰਦੂਆਂ ਤੋਂ ਇਲਾਵਾ ਕੁਝ ਉਘੇ ਮੁਸਲਮਾਨ ਵੀ ਸਿੱਖ ਧਰਮ ਵਿਚ ਸ਼ਾਮਲ ਹੋ ਗਏ। ਹੌਲੀ-ਹੌਲੀ ਗੋਇੰਦਵਾਲ ਸਿੱਖੀ ਦਾ

ਧੁਰਾ ਬਣ ਗਿਆ। ਇਥੇ ਯਾਤਰੂਆਂ ਦੀ ਵਰਤੋਂ ਲਈ 1559 ਈਸਵੀ ਵਿਚ 84 ਪੌੜੀਆਂ ਵਾਲੀ ਇਕ ਬਾਉਲੀ ਬਣਾਈ ਗਈ। ਪੰਜਾਬ ਵਿਚ ਆਪਣੀ ਇਕ ਯਾਤਰਾ ਸਮੇਂ ਜਦ ਅਕਬਰ ਬਾਦਸ਼ਾਹ ਗੋਇੰਦਵਾਲ ਵਿਖੇ ਗੁਰੂ ਸਾਹਿਬ ਨੂੰ ਮਿਲਿਆ, ਤਾਂ ਲੰਗਰ ਦੀ ਰੀਤ ਤੋਂ ਉਹ ਬੜਾ ਪ੍ਰਭਾਵਤ ਹੋਇਆ। ਉਸਨੇ ਲੰਗਰ ਨੂੰ ਚਲਾਈ ਰਖਣ ਲਈ ਇਕ ਜਾਗੀਰ ਲਾ ਦੇਣ ਦੀ ਪੇਸ਼ਕਸ਼ ਕੀਤੀ, ਜੋ ਗੁਰੂ ਸਾਹਿਬ ਨੇ ਪਰਵਾਨ ਨਾ ਕੀਤੀ। ਗੁਰੂ ਸਾਹਿਬ ਦਾ ਲੰਗਰ ਤਾਂ ਇਕ ਮਹਾਨ ਸੰਸਥਾ ਬਣਦਾ ਜਾ ਰਿਹਾ ਸੀ। ਗੁਰੂ ਸਾਹਿਬ ਦਾ ਦਰਸ਼ਨ ਕਰਨ ਦੇ ਚਾਹਵਾਨ ਹਰ ਮਾਈ-ਭਾਈ ਲਈ ਪਹਿਲਾਂ ਲੰਗਰ ਵਿਚੋਂ ਭੋਜਨ ਛਕਣਾ ਜ਼ਰੂਰੀ ਸੀ। ਅਕਬਰ ਬਾਦਸ਼ਾਹ ਅਤੇ ਹਰੀਪੁਰ ਦੇ ਰਾਜੇ ਨੂੰ ਵੀ ਗੁਰੂ ਅਮਰ ਦਾਸ ਜੀ ਨੂੰ ਮਿਲਣ ਤੋਂ ਪਹਿਲਾਂ ਸਾਂਝੀ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣਾ ਪਿਆ ਸੀ।

ਗੁਰੂ ਅਮਰਦਾਸ ਜੀ ਨੇ ਸਤੀ-ਪ੍ਰਥਾ ਨੂੰ ਗੈਰ ਮਨੁਖੀ ਦੱਸ ਕੇ ਇਸ ਦੀ ਮਨਾਹੀ ਦਾ ਹੁਕਮ ਦਿੱਤਾ ਸੀ। ਉਹ ਔਰਤਾਂ ਵਲੋਂ ਪਰਦਾ ਕਰਨ ਦੇ ਰਿਵਾਜ਼ ਦੇ ਖਿਲਾਫ਼ ਸਨ। ਵਿਆਹ ਅਤੇ ਮੌਤ ਵੇਲੇ ਦੀਆਂ ਰਸਮਾਂ ਨੂੰ ਵੀ ਉਹਨਾਂ ਨੇਂ ਸੁਧਾਰ ਦਿੱਤਾ। ਉਹਨਾਂ ਨੇ ਗੁਰਬਾਣੀ ਦੀ ਸਹਾਇਤਾ ਨਾਲ ਸਾਰੀਆਂ ਰੀਤਾਂ-ਰਸਮਾਂ ਨਿਭਾਉਣ ਦੀ ਮਰਯਾਦਾ ਤੋਰੀ।

ਜਦੋਂ ਸਿੱਖਾਂ ਦੀ ਗਿਣਤੀ ਕਾਫ਼ੀ ਵਧ ਗਈ, ਤਾਂ ਗੁਰੂ ਸਾਹਿਬ ਨੇ ਸੰਗਤਾਂ ਨੂੰ ਜਥੇਬੰਦ ਕਰਨ ਲਈ 22 ਮੰਜੀਆਂ ਥਾਪੀਆਂ। ਹਰ ਮੰਜੀ ਇਕ ਜ਼ੁੰਮੇਵਾਰ ਤੇ ਸ਼ਰਧਾਲੂ ਸਿੱਖ ਦੀ ਦੇਖਭਾਲ ਵਿਚ ਰੱਖੀ ਗਈ, ਜਿਸ ਦਾ ਇਹ ਫ਼ਰਜ਼ ਹੁੰਦਾ ਸੀ ਕਿ ਉਹ ਗੁਰਮਤਿ ਦਾ ਪ੍ਰਚਾਰ ਕਰੇ ਅਤੇ ਸੰਗਤਾਂ ਨੂੰ ਸਿੱਖੀ ਦੇ ਧੁਰੇ ਨਾਲ ਜੋੜੀ ਰਖੇ। ਆਪਣੇ ਜਵਾਈ ਰਾਮਦਾਸ ਜੀ ਨੂੰ ਗੁਰਿਆਈ ਦੇਣ ਪਿਛੋਂ ਗੁਰੂ ਅਮਰਦਾਸ ਜੀ ਪਹਿਲੀ ਸਤੰਬਰ, 1574 ਈ. ਨੂੰ ਜੋਤੀ ਜੋਤ ਸਮਾ ਗਏ।

ਸਿੱਖਾਂ ਦੇ ਚੌਥੇ ਗੁਰੂ ਵਜੋਂ ਥਾਪੇ ਗਏ, ਰਾਮਦਾਸ ਜੀ ਦਾ ਪਹਿਲਾ ਨਾਂ ਜੇਠਾ ਜੀ ਸੀ। ਉਹ 24 ਸਤੰਬਰ, 1534 ਈਸਵੀ ਨੂੰ ਲਾਹੌਰ ਵਿਖੇ ਇਕ ਸੋਢੀ ਖਾਨਦਾਨ ਵਿਚ ਪੈਦਾ ਹੋਏ ਸਨ। ਜਦੋਂ ਉਹ ਹੋਰਨਾਂ ਸਿੱਖਾਂ ਨਾਲ ਮਿਲ ਕੇ ਗੋਇੰਦਵਾਲ ਵਿਖੇ ਬਾਉਲੀ ਦੀ ਕਾਰ ਸੇਵਾ ਕਰ ਰਹੇ ਸਨ, ਤਾਂ ਗੁਰੂ ਅਮਰਦਾਸ ਜੀ ਦੀ ਨਜ਼ਰ ਉਹਨਾਂ ਉਤੇ ਪਈ। ਮਗਰੋਂ ਗੁਰੂ ਸਾਹਿਬ ਨੇ ਆਪਣੀ ਸਪੁਤਰੀ ਬੀਬੀ ਭਾਨੀ ਦਾ ਉਹਨਾਂ ਨਾਲ ਵਿਆਹ ਕਰ ਦਿੱਤਾ। ਇਸ ਤੋਂ ਬਾਅਦ ਭਾਈ ਜੇਠਾ ਜੀ, ਜੋ ਮਗਰੋਂ ਰਾਮਦਾਸ ਜੀ ਕਹਿਲਾਏ, ਆਪਣੇ ਸਹੁਰਾ ਜੀ ਕੋਲ ਹੀ ਰਹੇ।

ਜਦੋਂ ਗੁਰੂ ਅਮਰਦਾਸ ਜੀ ਦੀ ਜਗਤ ਫੇਰੀ ਸਮਾਪਤ ਹੋਣ ਦਾ ਸਮਾਂ ਆਇਆ, ਤਾਂ ਉਹ ਰਾਮਦਾਸ ਜੀ ਨੂੰ ਗੁਰਿਆਈ ਦੀ ਜ਼ੁੰਮੇਵਾਰੀ ਸੌਂਪ ਗਏ। ਸੰਨ 1577 ਈਸਵੀ ਨੂੰ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਵਾਲੀ ਥਾਂ ਅਤੇ ਨਾਲ ਲਗਦੀ 500 ਵਿਘੇ ਜ਼ਮੀਨ ਨੂੰ 700 ਅਕਬਰੀ ਰੁਪਏ ਬਦਲੇ ਜਾਗੀਰ ਵਜੋਂ ਹਾਸਲ ਕੀਤਾ। ਇਥੇ ਹੀ ਇਹਨਾਂ ਨੇ ਸਰੋਵਰ ਪੁਟਵਾਇਆ ਅਤੇ ਅੰਮ੍ਰਿਤਸਰ ਸ਼ਹਿਰ ਦੀ ਨੀਂਹ ਰੱਖੀ, ਜਿਸ ਨੂੰ ਉਸ ਵੇਲੇ "ਚੱਕ ਗੁਰੂ ਰਾਮਦਾਸ ਜੀ" ਕਿਹਾ ਜਾਂਦਾ ਸੀ। ਉਹਨਾਂ ਨੇ ਉਥੇ ਰਹਿਣ ਲਈ ਗੁਰੂ ਕੇ ਮਹਿਲ ਵਾਲੇ ਥਾਂ ਆਪਣਾ ਮਕਾਨ ਬਣਾਇਆ ਅਤੇ "ਗੁਰੂ ਕਾ ਬਾਜ਼ਾਰ" ਵਿਚ ਆਪਣਾ ਕਾਰੋਬਾਰ ਖੋਲ੍ਹਣ ਲਈ, ਵਖ-ਵਖ ਕੰਮ-ਧੰਦਿਆਂ ਵਾਲੇ ਕਈ ਲੋਕਾਂ ਨੂੰ ਸਦਿਆ। ਹੌਲੀ ਹੌਲੀ ਇਹ ਸ਼ਹਿਰ ਉਤਰੀ ਭਾਰਤ ਵਿਚ ਵਪਾਰ ਦਾ ਸਭ ਤੋਂ ਵੱਡਾ ਕੇਂਦਰ ਬਣ ਗਿਆ।

ਗੁਰੂ ਰਾਮਦਾਸ ਜੀ ਨੇ ਸੰਗਤਾਂ ਨੂੰ ਸਿਖਾਇਆ ਕਿ ਧਰਮ ਦਾ ਅਭਿਆਸ ਜੀਵਨ ਦੇ ਦੁਨਿਆਵੀ ਕੰਮਾਂ ਵਿਚ ਸਭ ਤੋਂ ਵਧੀਆ ਕੀਤਾ ਜਾ ਸਕਦਾ ਹੈ। ਇਸ ਦਾ ਇਹ ਅਸਰ ਹੋਇਆ ਕਿ ਧਾਰਮਿਕ ਰੁਚੀਆਂ ਵਾਲੇ ਲੋਕ ਵੀ ਦੁਨੀਆਵੀ ਮਾਮਲਿਆਂ ਵਿਚ ਉਸਾਰੂ ਹਿੱਸਾ ਲੈਣ ਲਗ ਪਏ। ਇਕ ਵਾਰ ਗੁਰੂ ਰਾਮਦਾਸ ਜੀ ਨੇ ਆਪਣੇ ਸਿਖਾਂ ਨੂੰ ਕਿਹਾ ਕਿ ਜਦੋਂ ਕੋਈ ਸਿੱਖ ਕਿਸੇ ਕੰਮ ਧੰਧੇ ਨੂੰ ਸ਼ੁਰੂ ਕਰਨਾ ਚਾਹੇ, ਤਾਂ ਉਸ ਦੇ ਕੰਮ ਨੂੰ ਨੇਪਰੇ ਚਾੜ੍ਹਨ ਲਈ ਅਰਦਾਸ ਕਰੋ। ਆਪ ਨੇ ਦਸਵੰਧ ਦੀ ਪ੍ਰਥਾ ਚਲਾਈ।

ਆਪਣੇ ਆਖਰੀ ਸਮੇਂ ਗੁਰੂ ਰਾਮਦਾਸ ਜੀ ਗੋਇੰਦਵਾਲ ਚਲੇ ਗਏ। ਜਿਥੇ ਉਹ ਪਹਿਲੀ ਸਤੰਬਰ, 1581 ਈਸਵੀ ਨੂੰ ਜੋਤੀ ਜੋਤ ਸਮਾ ਗਏ। ਉਨ੍ਹਾਂ ਦੇ ਤਿੰਨ ਪੁੱਤਰ ਸਨ, ਜਿਨ੍ਹਾਂ ਵਿਚੋਂ ਸਭ ਤੋਂ ਛੋਟੇ, ਅਰਜੁਨ ਜੀ, ਪੰਜਵੇਂ ਗੁਰੂ ਸਥਾਪਤ ਹੋਏ। ਇਥੇ ਇਹ ਦਸਣਾ ਕੁਥਾਂ ਨਹੀਂ ਹੋਵੇਗਾ ਕਿ ਗੁਰੂ ਰਾਮਦਾਸ ਜੀ ਦਾ ਸਭ ਤੋਂ ਵੱਡਾ ਪੁੱਤਰ ਪ੍ਰਿਥੀ ਚੰਦ ਸਾਜ਼ਸ਼ੀ ਬੰਦਾ ਸੀ, ਜਿਸ ਕਰਕੇ ਗੁਰੂ ਸਾਹਿਬ ਉਸ ਨੂੰ ਮੀਣਾ (ਘਿਰਣਾ ਯੋਗ) ਆਖਦੇ ਸਨ। ਉਹਨਾਂ ਦਾ ਦੂਜਾ ਪੁੱਤਰ ਮਹਾਦਿਉ ਬੈਰਾਗੀ ਸੀ।

ਗੁਰੂ ਅਰਜੁਨ ਸਾਹਿਬ ਦਾ ਜਨਮ 15 ਅਪ੍ਰੈਲ, 1563 ਈਸਵੀ ਨੂੰ ਹੋਇਆ ਸੀ। ਉਹ ਆਪਣੇ ਨਾਨਾ ਗੁਰੂ ਅਮਰਦਾਸ ਜੀ ਦੇ ਬੜੇ ਲਾਡਲੇ ਸਨ, ਜਿਨ੍ਹਾਂ ਨੇ ਉਹਨਾਂ ਨੂੰ 'ਬਾਣੀ ਦਾ ਬੋਹਿਥਾ' ਕਿਹਾ ਸੀ। ਉਹ ਆਪਣੇ ਪਿਤਾ ਜੀ ਦੇ ਕੰਮਾਂ ਵਿਚ ਵੀ ਪੂਰੀ ਤਰ੍ਹਾਂ ਹਥ ਵਟਾਉਂਦੇ ਸਨ। ਸੋਲ੍ਹਾਂ ਸਾਲ ਦੀ ਉਮਰ ਵਿਚ ਉਹਨਾਂ ਦਾ ਵਿਆਹ ਗੰਗਾ ਜੀ ਨਾਲ ਹੋਇਆ। ਜਦੋਂ ਗੁਰੂ ਅਰਜੁਨ ਸਾਹਿਬ ਨੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ, ਤਾਂ ਉਹ ਰਾਮਦਾਸਪੁਰ (ਅੰਮ੍ਰਿਤਸਰ) ਰਹਿਣ ਲਗ ਪਏ। ਇਥੇ ਉਹਨਾਂ ਨੇ ਸਰੋਵਰ ਬਣਾਉਣ ਅਤੇ ਨਗਰ ਉਸਾਰਨ ਦਾ ਕਾਰਜ ਸੰਪੂਰਨ ਕੀਤਾ।

ਗੁਰਸਿੱਖੀ ਦੇ ਪ੍ਰਚਾਰਕ ਭਾਈ ਗੁਰਦਾਸ ਜੀ ਜਦੋਂ ਆਗਰੇ ਤੋਂ ਵਾਪਸ ਪਰਤੇ, ਤਾਂ ਉਹਨਾਂ ਵੇਖਿਆ ਕਿ ਪ੍ਰਿਥੀਚੰਦ ਗੁਰੂ ਸਾਹਿਬ ਦੇ ਕੰਮ ਕਾਜ ਵਿਚ ਰੁਕਾਵਟਾਂ ਖੜੀਆਂ ਕਰ ਰਿਹਾ ਹੈ। ਇਸ ਪੁਰ ਭਾਈ ਗੁਰਦਾਸ ਜੀ ਨੇ ਗੁਰੂ ਘਰ ਦੇ ਪ੍ਰਬੰਧ ਦੀ ਸੇਵਾ ਆਪਣੇ ਹੱਥਾਂ ਵਿਚ ਲੈ ਲਈ। ਹੁਣ ਸਿੱਖਾਂ ਦੀ ਗਿਣਤੀ ਬਹੁਤ ਵੱਧ ਗਈ ਸੀ। ਗੁਰੂ ਰਾਮਦਾਸ ਜੀ ਦੇ ਦਿਨਾਂ ਤੋਂ ਹੀ ਮਾਇਕ ਭੇਟਾ ਲਿਆਉਣ ਦਾ ਕੰਮ ਪ੍ਰਚਾਰਕਾਂ ਦੇ ਜ਼ਿੰਮੇ ਸੀ, ਜਿਨ੍ਹਾਂ ਨੂੰ ਮਸੰਦ ਕਹਿੰਦੇ ਸਨ। ਗੁਰੂ ਅਰਜੁਨ ਸਾਹਿਬ ਦੇ ਸਮੇਂ ਕਿਉਂਕਿ ਕੰਮ ਬਹੁਤ ਵੱਧ ਗਿਆ ਸੀ, ਨਾਲੇ ਉਹਨਾਂ ਦੇ ਭਰਾ ਪ੍ਰਿਥੀਏ ਵਲੋਂ ਰੁਕਾਵਟਾਂ ਵੀ ਪਾਈਆਂ ਜਾਂਦੀਆਂ ਸਨ, ਇਸ ਲਈ ਗੁਰੂ ਸਾਹਿਬ ਨੇ ਹੁਕਮ ਜਾਰੀ ਕੀਤਾ ਕਿ ਅਗੋਂ ਲਈ ਹਰ ਸਿੱਖ ਆਪਣੀ ਕਮਾਈ ਵਿਚੋਂ ਦਸਵੰਧ ਕਢ ਕੇ ਗੁਰੂ ਸਾਹਿਬ ਲਈ ਵਖਰਾ ਰਖੇ ਅਤੇ ਫੇਰ ਉਸ ਦਸਵੰਧ ਨੂੰ ਪ੍ਰਵਾਣਿਤ ਮਸੰਦ ਰਾਹੀਂ ਹੀ ਭੇਜੇ। ਉਹਨਾਂ ਨੇ ਮਸੰਦਾਂ ਨੂੰ ਹਰ ਸਾਲ ਵਿਸਾਖੀ ਦੇ ਮੌਕੇ ਸੰਗਤ ਨਾਲ ਗੁਰੂ ਅਗੇ ਹਾਜ਼ਰ ਹੋ ਕੇ ਇਕੱਠਾ ਕੀਤੇ ਦਸਵੰਧ ਨੂੰ ਪੇਸ਼ ਕਰਨ ਦੀ ਹਿਦਾਇਤ ਕੀਤੀ।

1589 ਈਸਵੀ ਵਿਚ ਗੁਰੂ ਅਰਜੁਨ ਸਾਹਿਬ ਨੇ, ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਜੀ ਪਾਸੋਂ, ਅੰਮ੍ਰਿਤਸਰ ਦੇ ਸਰੋਵਰ ਵਿਚਕਾਰ 'ਦਰਬਾਰ ਸਾਹਿਬ ਹਰਿਮੰਦਰ' ਦੀ ਨੀਂਹ ਰਖਵਾਈ। ਦਰਬਾਰ ਸਾਹਿਬ ਦੇ ਦਰਵਾਜੇ ਹਰ ਮਜ਼ਹਬ, ਹਰ ਕੌਮ, ਹਰ ਜਾਤ, ਵਰਣ ਲਈ ਖੁਲੇ ਰਖੇ ਗਏ। ਗੁਰੂ ਅਰਜਨ ਸਾਹਿਬ ਵੇਲੇ ਬਹੁਤ ਸਾਰੇ ਸਿੱਖਾਂ ਨੇ ਜੋਖਮ

ਤੇ ਦਲੇਰੀ ਵਾਲਾ, ਘੋੜਿਆਂ ਦਾ ਵਪਾਰ ਸ਼ੁਰੂ ਕੀਤਾ। ਇਸ ਕੰਮ ਲਈ ਉਹਨਾਂ ਸਿੱਖਾਂ ਨੂੰ ਕਾਬਲ ਅਤੇ ਤੁਰਕਸਤਾਨ ਵਲ ਲੰਮੇ ਸਫ਼ਰ ਵੀ ਕਰਨੇ ਪੈਂਦੇ ਸਨ। 1590 ਈਸਵੀ ਵਿਚ ਗੁਰੂ ਸਾਹਿਬ ਨੇ ਤਰਨਤਾਰਨ ਦੀ ਨੀਂਹ ਰਖੀ ਅਤੇ 1594 ਈ. ਵਿਚ ਜਲੰਧਰ ਦੁਆਬ ਵਿਚ ਕਰਤਾਰਪੁਰ ਵਸਾਇਆ। ਇਹ ਨਗਰ ਵੀ ਵਪਾਰ ਦੇ ਕੇਂਦਰ ਬਣ ਗਏ। ਇਸ ਨਾਲ ਇਹਨਾਂ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਖੁਸ਼ਹਾਲੀ ਆ ਗਈ। ਤਰਨਤਾਰਨ ਵਿਚ ਗੁਰੂ ਸਾਹਿਬ ਨੇ ਕੁਸ਼ਟੀਆਂ ਦੇ ਇਲਾਜ ਤੇ ਸੇਵਾ ਲਈ ਇਕ ਆਸ਼ਰਮ ਵੀ ਖੋਲ੍ਹਿਆ। ਉਹਨਾਂ ਨੇ ਲਾਹੌਰ ਦੇ ਡੱਬੀ ਬਾਜ਼ਾਰ ਵਿਚ ਬਾਉਲੀ ਬਣਵਾਈ। ਆਪਣੇ ਸਪੁੱਤਰ ਦੇ ਜਨਮ ਦੇ ਮੌਕੇ ਤੇ ਉਹਨਾਂ ਨੇ ਦਰਿਆ ਬਿਆਸ ਦੇ ਕੰਢੇ ਸ੍ਰੀ ਹਰਿਗੋਬਿੰਦਪੁਰ ਸ਼ਹਿਰ ਵਸਾਇਆ।

ਹਰਿਗੋਬਿੰਦ ਜੀ ਉਹਨਾਂ ਦੇ ਇਕੋ ਇਕ ਸਪੁੱਤਰ ਸਨ, ਜੋ 19 ਜੂਨ 1595 ਨੂੰ ਅੰਮ੍ਰਿਤਸਰ ਲਾਗੇ ਵਡਾਲੀ ਪਿੰਡ ਵਿਚ ਜੰਮੇ ਸਨ। ਗੁਰੂ ਅਰਜੁਨ ਸਾਹਿਬ ਦੇ ਘਰ ਪੁੱਤਰ ਹੋਣ ਨਾਲ ਪ੍ਰਿਥੀ ਦੀ ਦੁਸ਼ਮਨੀ ਹੋਰ ਵੱਧ ਗਈ। ਉਸਨੇ ਇਕ ਸਰਕਾਰੀ ਫੌਜੀ ਅਫਸਰ ਸੁਲਹੀ ਖਾ ਰਾਹੀਂ ਗੁਰੂ ਸਾਹਿਬ ਨੂੰ ਤੰਗ ਕਰਨ ਦਾ ਜਤਨ ਕੀਤਾ, ਪਰ ਉਹ ਤਪਦੀ ਭੱਠੀ ਵਿਚ ਡਿੱਗ ਕੇ ਮਰ ਗਿਆ। ਇਸ ਹਾਦਸੇ ਨਾਲ ਪ੍ਰਿਥੀਏ ਨੇ ਵੀ ਬੜੀ ਖੁਆਰੀ ਮਹਿਸੂਸ ਕੀਤੀ।

ਹੁਣ ਗੁਰੂ ਅਰਜੁਨ ਸਾਹਿਬ ਨੇ 'ਆਦਿ ਗ੍ਰੰਥ ਸਾਹਿਬ' ਦੀ ਪਾਵਨ ਬੀੜ ਲਿਖਣ ਦਾ ਮਹਾਨ ਕਾਰਜ ਅਰੰਭਿਆ। ਉਹਨਾਂ ਨੇ ਅੰਮ੍ਰਿਤਸਰ ਦੇ ਦੱਖਣ ਵਲ ਰਾਮਸਰ ਦੇ ਇਕ ਸੋਹਣੇ ਪਰ ਇਕਾਂਤ ਸਥਾਨ ਦੇ ਬੈਠ ਕੇ ਇਸ ਮਹਾਨ ਕਾਰਜ ਨੂੰ ਸੰਪੂਰਨ ਕੀਤਾ। 31 ਜੁਲਾਈ, 1604 ਈਸਵੀ ਨੂੰ ਆਦਿ ਗ੍ਰੰਥ ਸਾਹਿਬ ਲਿਖ ਪਹੁੰਚੇ, ਅਤੇ 16 ਅਗਸਤ 1604 ਈਸਵੀ ਨੂੰ ਅੰਮ੍ਰਿਤਸਰ ਦੇ ਦਰਬਾਰ ਸਾਹਿਬ ਵਿਖੇ ਇਸ ਪਾਵਨ ਬੀੜ ਦਾ ਪ੍ਰਕਾਸ਼ ਕਰ ਦਿੱਤਾ ਗਿਆ। ਬਾਬਾ ਬੁੱਢਾ ਜੀ ਪਹਿਲੇ ਗ੍ਰੰਥੀ ਥਾਪੇ ਗਏ।

ਗੁਰੂ ਅਰਜੁਨ ਸਾਹਿਬ ਦੇ ਸਮੇਂ ਸਿਖੀ ਦਾ ਬਹੁਤ ਪਸਾਰਾ ਹੋਇਆ ਜਿਵੇਂ ਕਿ ਜਹਾਂਗੀਰ ਮੁਗਲ ਬਾਦਸ਼ਾਹ ਆਪਣੀ ਸਵੈਜੀਵਨੀ ਵਿਚ ਲਿਖਦਾ ਹੈ ''ਕਈ ਭੋਲੇ ਭਾਲੇ ਹਿੰਦੂ ਤੇ ਕਈ ਬੇਸਮਝ ਮੁਸਲਮਾਨ ਵੀ ਉਸ ਦੇ (ਗੁਰੂ ਜੀ ਦੇ) ਪਰਚਾਰ ਵੱਲ ਖਿਚੇ ਗਏ।'' ਚੰਦੂ ਨੇ ਜੋ ਸਰਕਾਰੀ ਅਹੁਦੇਦਾਰ ਸੀ ਆਪਣੀ ਲੜਕੀ ਦਾ ਰਿਸ਼ਤਾ ਹਰਿਗੋਬਿੰਦ ਜੀ ਨਾਲ ਕਰਨ ਲਈ ਕਿਹਾ। ਗੁਰੂ ਜੀ ਨੇ ਉਸਦੇ ਹੰਕਾਰ ਕਰਕੇ ਰਿਸ਼ਤਾ ਮੋੜ ਦਿਤਾ ਤੇ ਉਹ ਗੁਰੂ ਜੀ ਦਾ ਵੈਰੀ ਬਣ ਗਿਆ, ਤੇ ਗੁਰੂ ਜੀ ਦੀ ਸ਼ਹੀਦੀ ਦਾ ਕਾਰਨ ਬਣਿਆ। ਪਰ ਅਸਲ ਕਾਰਨ ਜਹਾਂਗੀਰ ਦੀ ਆਪਣੀ ਧਾਰਮਕ ਕਟੜਤਾ ਤੇ ਪੱਖਪਾਤ ਸੀ। ਖੁਸਰੋ ਜੋ ਉਸ ਦਾ ਆਪਣਾ ਲੜਕਾ ਸੀ ਨੇ ਬਗਾਵਤ ਤੋਂ ਬਾਦ ਲੰਘਦਿਆਂ ਹੋਇਆ ਗੁਰੂ ਦੇ ਦਰਬਾਰ ਵਿਚੋਂ ਲੰਗਰ ਛਕਿਆ ਤਾਂ ਜਹਾਂਗੀਰ ਬਹਾਨਾ ਬਣਾ ਕੇ ਗੁਰੂ ਜੀ ਨੂੰ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਉਹ ਆਪ ਲਿਖਦਾ ਹੈ—ਮੇਰੇ ਮਨ ਵਿਚ ਇਹ ਖਿਆਲ ਆਉਂਦਾ ਰਿਹਾ ਕਿ ਜੇ ਇਹ ਝੂਠ ਦੀ ਦੁਕਾਨ ਬੰਦ ਕਰ ਦੇਵੇ ਤਾਂ ਉਸ ਨੂੰ ਮੁਸਲਮਾਨ ਬਣਾ ਦਵਾਂ। 30 ਮਈ, 1606 ਈਸਵੀ ਨੂੰ ਗੁਰੂ ਅਰਜੁਨ ਸਾਹਿਬ ਸ਼ਹੀਦ ਹੋ ਗਏ। ਆਪਣੀ ਗਰਿਫਤਾਰੀ ਤੋਂ ਪਹਿਲਾਂ ਉਹ ਹਰਿਗੋਬਿੰਦ ਜੀ ਨੂੰ 'ਛਠਮ ਪੀਰ' ਵਜੋਂ ਗੁਰਿਆਈ ਬਖ਼ਸ਼ ਗਏ ਸਨ।

ਗੁਰੂ ਹਰਿਗੋਬਿੰਦ ਜੀ ਗੁਰਗੱਦੀ ਤੇ ਬੈਠੇ। ਉਹਨਾਂ ਨੇ ਬਾਬਾ ਬੁੱਢਾ ਜੀ ਪਾਸੋਂ ਘੋੜ ਸਵਾਰੀ, ਸ਼ਿਕਾਰ ਖੇਡਣ, ਕੁਸ਼ਤੀਆਂ ਲੜਨ ਆਦਿ ਦੀ ਸਿਖਿਆ ਲਈ ਸੀ। ਬਾਬਾ

ਬੁੱਢਾ ਜੀ, ਜੋ ਇਕ ਅਨੁਭਵੀ ਸਿੱਖ ਸਨ, ਨੇ ਹਰਿਗੋਬਿੰਦ ਜੀ ਨੂੰ ਬਹਾਦਰੀ ਦੀਆਂ ਖੇਡਾਂ ਤੋਂ ਇਲਾਵਾ ਸ਼ਸਤਰਾਂ ਦੀ ਢੁਕਵੀਂ ਵਰਤੋਂ ਵੀ ਸਿਖਾਈ ਸੀ।

ਸਿੱਖਾਂ ਦੇ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਗੱਦੀ ਉਤੇ ਬੈਠਣ ਵੇਲੇ ਦੋ ਤਲਵਾਰਾਂ ਪਹਿਨੀਆਂ -ਇਕ ਮੀਰੀ ਦੀ ਤੇ ਇਕ ਪੀਰੀ ਦੀ। ਦੋ ਤਲਵਾਰਾਂ ਧਾਰਨ ਕਰਨਾ,ਗੁਰੂ ਨਾਨਕ ਸਾਹਿਬ ਦੇ ਸੰਸਾਰਕਤਾ ਤੇ ਅਧਿਆਤਮਿਕਤਾ ਦੇ ਸੁਮੇਲ ਦੇ ਆਦਰਸ਼ ਦਾ ਹੀ ਸਪਸ਼ਟ ਪ੍ਰਗਟਾਉ ਸੀ। ਹੁਣ ਗੁਰੂ ਸਾਹਿਬ ਨੇ ਆਪਣੇ ਮਸੰਦਾਂ ਦੇ ਨਾਂ ਇਕ ਹੁਕਮਨਾਮਾ ਜਾਰੀ ਕੀਤਾ ਕਿ ਉਹ ਅੱਗੇ ਤੋਂ ਆਪਣੀ ਭੇਟਾ ਵਜੋਂ ਅਸਤ੍ਰ-ਸ਼ਸਤ੍ਰ ਤੇ ਘੋੜੇ ਲਿਆਉਣ। ਅੰਮ੍ਰਿਤਸਰ ਸ਼ਹਿਰ ਦੀ ਥੋੜੀ ਜਿਹੀ ਕਿਲੇਬੰਦੀ ਕਰਕੇ, ਉਹਨਾਂ ਨੇ ਇਸ ਸ਼ਹਿਰ ਨੂੰ ਸੁਰਖਿਆ ਪਖੋਂ ਮਜ਼ਬੂਤ ਬਣਾਇਆ। 1609 ਈਸਵੀ ਵਿਚ ਉਹਨਾਂ ਨੇ ਸਿੱਖਾਂ ਦੇ ਜੁੜ ਬੈਠਣ ਲਈ ਇਕ ਅਸਥਾਨ ਬਣਵਾਇਆ, ਜਿਸ ਦਾ ਨਾਂ ਅਕਾਲ ਬੁੰਗਾ (ਅਕਾਲ ਤਖ਼ਤ) ਰਖਿਆ। ਇਸ ਅਸਥਾਨ ਤੇ ਨਾਮ ਬਾਣੀ ਦੇ ਅਭਿਆਸ ਤੋਂ ਇਲਾਵਾ ਕੌਮ ਦੀ ਭਲਾਈ ਨਾਲ ਸੰਬੰਧਤ ਮਾਮਲਿਆਂ ਉਤੇ ਵਿਚਾਰ ਕੀਤਾ ਜਾਂਦਾ ਸੀ। ਸਿੱਖਾਂ ਨੂੰ ਆਪਸੀ ਵਿਵਾਦ ਆਪੇ ਹੀ ਨਜਿਠਣ ਲਈ ਪ੍ਰੇਰਨਾ ਦਿੱਤੀ ਜਾਂਦੀ ਸੀ। ਗੁਰੂ ਸਾਹਿਬ ਨੇ ਬਹੁਤ ਹੀ ਬਹਾਦਰ 52 ਸਿਖਾਂ ਦਾ ਇਕ ਅੰਗਰਖਿਅਕ ਦਲ ਤਿਆਰ ਕੀਤਾ। ਇਹ ਦਲ ਉਹਨਾਂ ਦੀ ਅਗਾਂਹ ਬਣਨ ਵਾਲੀ ਫੌਜ ਦਾ ਮੁੱਢ ਸੀ। ਇਸ ਤੋਂ ਇਲਾਵਾ ਮਾਝੇ, ਮਾਲਵੇ ਅਤੇ ਦੁਆਬੇ ਦੇ ਪੰਜ ਸੌ ਨੌਜਵਾਨ ਸਿਖਾਂ ਨੇ ਧਰਮ ਦੀ ਖ਼ਾਤਰ ਮਰ ਮਿਟਣ ਲਈ ਗੁਰੂ ਸਾਹਿਬ ਅਗੇ ਆਪਣੀਆਂ ਸੇਵਾਵਾਂ ਭੇਟ ਕੀਤੀਆਂ। ਤਨਖ਼ਾਹ ਦਾ ਤਾਂ ਉਹਨਾਂ ਨੂੰ ਕੋਈ ਲਾਲਚ ਹੀ ਨਹੀਂ ਸੀ। ਗੁਰੂ ਸਾਹਿਬ ਨੇ ਉਹਨਾਂ ਵਿਚੋਂ ਹਰੇਕ ਨੂੰ ਘੋੜਾ ਅਤੇ ਹਥਿਆਰ ਦੀ ਬਖ਼ਸ਼ਿਸ਼ ਕੀਤੀ ਅਤੇ ਉਹਨਾਂ ਦੀ ਇਕ ਫੌਜ ਬਣਾ ਦਿੱਤੀ। ਸਿੱਖਾਂ ਨੂੰ ਬਾਹਰ ਸ਼ਿਕਾਰ ਤੇ ਲਿਜਾ ਕੇ, ਉਹਨਾਂ ਲਈ ਖੇਡਾਂ, ਕੁਸ਼ਤੀਆਂ ਦਾ ਬੰਦੋਬਸਤ ਕਰਕੇ, ਅਤੇ ਜੰਗੀ ਤੇ ਸੰਗੀਤਕ ਮੁਕਾਬਲੇ ਕਰਵਾ ਕੇ ਗੁਰੂ ਸਾਹਿਬ ਨੇ ਉਹਨਾਂ ਦੇ ਹੌਂਸਲੇ ਬੁਲੰਦ ਕਰ ਦਿੱਤੇ।

ਮੁਗਲ ਬਾਦਸ਼ਾਹ ਅਜੇਹੀਆਂ ਤਿਆਰੀਆਂ ਤੋਂ ਡਰ ਗਿਆ ਅਤੇ ਉਸਨੇ ਗੁਰੂ ਸਾਹਿਬ ਨੂੰ ਆਪਣੇ ਪਾਸ ਬੁਲਵਾ ਕੇ, ਇਕ ਸ਼ਾਹੀ ਕੈਦੀ ਵਜੋਂ, ਗਵਾਲੀਅਰ ਦੇ ਕਿਲੇ ਵਿਚ ਭੇਜ ਦਿੱਤਾ। ਇਸ ਕਿਲੇ ਵਿਚ ਕੁਝ ਹੋਰ ਰਾਜੇ ਵੀ ਕੈਦ ਸਨ। ਗੁਰੂ ਸਾਹਿਬ ਇਥੇ ਕਿਰਤੀ ਸਿੱਖਾਂ ਵਲੋਂ ਲਿਆਇਆ ਪ੍ਰਸ਼ਾਦ ਹੀ ਛਕਦੇ ਸਨ। ਦੋ ਸਾਲ ਮਗਰੋਂ ਜਦੋਂ ਗੁਰੂ ਸਾਹਿਬ ਨੂੰ ਰਿਹਾ ਕੀਤਾ ਜਾਣ ਲਗਾ ਤਾਂ ਉਹਨਾਂ ਨੇ ਉਥੇ ਕੈਦ ਹੋਰ ਰਾਜਿਆਂ ਦੀ ਵੀ ਰਿਹਾਈ ਉਤੇ ਜ਼ੋਰ ਪਾਇਆ। ਇੰਜ ਬਾਕੀ ਕੈਦੀਆਂ ਨੂੰ ਵੀ ਰਿਹਾ ਕਰਾਉਣ ਕਰਕੇ ਗੁਰੂ ਸਾਹਿਬ ਨੂੰ 'ਬੰਦੀ ਛੋੜ' ਵਜੋਂ ਯਾਦ ਕੀਤਾ ਜਾਂਦਾ ਹੈ।

ਜਹਾਂਗੀਰ ਨੂੰ ਇਹ ਮਹਿਸੂਸ ਹੋ ਗਿਆ ਸੀ ਕਿ ਉਸਨੂੰ ਗੁਮਰਾਹ ਕੀਤਾ ਗਿਆ ਸੀ। ਉਸਨੇ ਚੰਦੂ ਨੂੰ ਗੁਰੂ ਸਾਹਿਬ ਦੇ ਸਪੁਰਦ ਕਰ ਦਿੱਤਾ। ਸਿੱਖਾਂ ਨੇ ਚੰਦੂ ਨੂੰ ਲਾਹੌਰ ਦੀਆਂ ਗਲੀਆਂ ਵਿਚ ਘੁਮਾਇਆ, ਜਿਥੇ ਇਕ ਦਾਣੇ ਭੁੰਨਣ ਵਾਲੇ ਨੇ ਕੜਛੀ ਮਾਰ ਕੇ ਚੰਦੂ ਨੂੰ ਥਾਂ ਤੇ ਹੀ ਮਾਰ ਦਿੱਤਾ। ਜਹਾਂਗੀਰ ਗੁਰੂ ਸਾਹਿਬ ਨਾਲ ਸ਼ਿਕਾਰ ਖੇਡਣ ਵੀ ਜਾਂਦਾ ਰਿਹਾ, ਅਤੇ ਉਹਨਾਂ ਦੀ ਸੰਗਤ ਤੋਂ ਲਾਹਾ ਵੀ ਖਟਦਾ ਰਿਹਾ। ਅਮਨ-ਸ਼ਾਂਤੀ ਦੇ ਇਸ ਸਮੇਂ ਗੁਰੂ ਸਾਹਿਬ ਨੇ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਪੰਜਾਬ ਤੋਂ ਬਾਹਰ ਵੀ ਕਈ ਯਾਤਰਾਵਾਂ ਕੀਤੀਆਂ। ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਸਿੱਖ ਬਣ ਗਏ।

1627 ਈਸਵੀ ਵਿਚ ਜਹਾਂਗੀਰ ਦੀ ਮੌਤ ਹੋ ਗਈ ਅਤੇ ਉਸ ਤੋਂ ਬਾਅਦ ਸ਼ਾਹਜਹਾਨ ਦਿੱਲੀ ਤਖ਼ਤ ਤੇ ਬੈਠਾ। ਨਵੇਂ ਬਾਦਸ਼ਾਹ ਦੀ ਕਟੜਪੁਣੇ ਦੀ ਨੀਤੀ ਵਜੋਂ ਉਸ ਦੀ ਸਿੱਖਾਂ ਨਾਲ ਟੱਕਰ ਹੋ ਗਈ। ਸ਼ਾਹੀ ਫੌਜੀ ਟੁਕੜੀਆਂ ਨਾਲ ਗੁਰੂ ਸਾਹਿਬ ਦੇ ਚਾਰ ਜੁੱਧ ਹੋਏ। ਗੁਰੂ ਹਰਿਗੋਬਿੰਦ ਜੀ ਨੇ ਚਾਰੇ ਲੜਾਈਆਂ ਜਿੱਤੀਆਂ। ਪਰ ਕਿਉਂਕਿ ਉਹਨਾਂ ਦਾ ਮਨੋਰਥ ਹਮੇਸ਼ਾ ਆਪਣੇ ਬਚਾਉ ਵਿਚ ਹੀ ਲੜਨ ਦਾ ਰਿਹਾ ਸੀ, ਉਹਨਾਂ ਨੇ ਇਕ ਇੰਚ ਜ਼ਮੀਨ ਤੇ ਵੀ ਕਬਜ਼ਾ ਨਹੀਂ ਕੀਤਾ।

ਆਪਣੀ ਜ਼ਿੰਦਗੀ ਦੇ ਆਖਰੀ ਦਸ ਸਾਲ, ਗੁਰੂ ਸਾਹਿਬ ਨੇ ਕੀਰਤਪੁਰ ਵਿਖੇ ਸਚ ਧਰਮ ਦਾ ਉਪਦੇਸ਼ ਦੇਂਦੇ ਹੋਏ ਬਿਤਾਏ। ਉਹਨਾਂ ਨੇ ਆਪਣੇ ਪੁਤਰਾਂ ਬਾਬਾ ਅਟਲ ਅਤੇ ਬਾਬਾ ਗੁਰਦਿੱਤਾ ਵਲੋਂ ਕਰਾਮਾਤਾਂ ਦਿਖਾਉਣ ਦੀ ਕੋਸ਼ਿਸ਼ਾਂ ਨੂੰ ਸਖ਼ਤ ਫਿਟਕਾਰਿਆ। ਤਿੰਨ ਮਾਰਚ, 1644 ਈਸਵੀ ਨੂੰ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾ ਗਏ। ਇਸ ਤੋਂ ਪਹਿਲਾਂ ਉਹ ਆਪਣੇ ਪੋਤਰੇ ਹਰਿਰਾਏ ਜੀ ਨੂੰ ਸਤਵੀਂ ਪਾਤਸ਼ਾਹੀ ਵਜੋਂ ਗੁਰਗੱਦੀ ਦੇ ਗਏ ਸਨ।

ਗੁਰੂ ਹਰਿਰਾਏ ਜੀ ਦਾ ਜਨਮ 16 ਜਨਵਰੀ, 1630 ਈਸਵੀ ਨੂੰ ਕੀਰਤਪੁਰ ਵਿਖੇ ਹੋਇਆ ਸੀ। ਉਹਨਾਂ ਦੇ ਪਿਤਾ ਦਾ ਨਾਂ ਬਾਬਾ ਗੁਰਦਿੱਤਾ ਜੀ ਅਤੇ ਮਾਤਾ ਦਾ ਨਾਂ ਨਿਹਾਲ ਕੌਰ ਜੀ ਸੀ। ਗੁਰਗੱਦੀ ਤੇ ਬਹਿ ਕੇ ਉਹਨਾਂ ਨੇ ਗਰੀਬਾਂ, ਲੋੜਵੰਦਾਂ ਤੇ ਰੋਗੀਆਂ ਦੀ ਦੇਖ-ਭਾਲ, ਸੇਵਾ-ਟਹਿਲ ਅਤੇ ਇਲਾਜ ਵਲ ਖ਼ਾਸ ਧਿਆਨ ਦਿੱਤਾ। ਉਹ ਤਕੜੇ ਸ਼ਿਕਾਰੀ ਸਨ ਅਤੇ ਨਾਲ ਹੀ ਦਇਆਵਾਨ ਇਤਨੇ ਸਨ ਕਿ ਫੜੇ ਗਏ ਜ਼ਖ਼ਮੀ ਜਾਨਵਰਾਂ ਨੂੰ ਆਪਣੇ ਘਰ ਲਿਆ ਕੇ ਇਲਾਜ ਅਤੇ ਦੇਖਭਾਲ ਕਰਵਾਉਂਦੇ। ਉਹ ਦਰਸ਼ਨ ਲਈ ਆਉਣ ਵਾਲੇ ਸਿਖਾਂ ਨੂੰ ਲੰਗਰ ਚਲਾਉਣ, ਵੰਡ ਛਕਣ ਅਤੇ ਦੂਜਿਆਂ ਦਾ ਭਲਾ ਕਰਨ ਲਈ ਸਦਾ ਪ੍ਰੇਰਦੇ ਰਹਿੰਦੇ ਸਨ। ਪਟਿਆਲਾ, ਨਾਭਾ ਤੇ ਜੀਂਦ ਦੇ ਰਾਜਿਆਂ ਦੇ ਬਜ਼ੁਰਗਾਂ ਨੇ ਉਹਨਾਂ ਪਾਸੋਂ ਰਾਜ-ਪਾਟ ਦੀ ਅਸੀਸ ਲਈ ਸੀ। ਮਹਾਰਾਜਾ ਰਣਜੀਤ ਸਿੰਘ ਦੇ ਵਡੇਰੇ ਬੁੱਢਾ ਸਿੰਘ ਨੂੰ ਵੀ ਉਹਨਾਂ ਤੋਂ ਅਸੀਸ ਮਿਲੀ ਸੀ।

ਗੁਰੂ ਹਰਿਰਾਏ ਸਾਹਿਬ ਸੈਨਿਕ-ਜਥੇਬੰਦੀ ਵਿਚ ਵੀ ਮਾਹਰ ਸਨ। ਉਹਨਾਂ ਨੇ 2200 ਘੋੜਸਵਾਰ ਫੌਜੀ ਆਪਣੇ ਕੋਲ ਰਖੇ ਸਨ। ਇਹਨਾਂ ਫੌਜੀਆਂ ਨੂੰ ਲੋੜ ਪੈਣ ਤੇ ਇਕਦਮ ਵਰਤਿਆ ਜਾ ਸਕਦਾ ਸੀ। ਉਂਜ ਗੁਰੂ ਸਾਹਿਬ ਸ਼ਾਂਤੀ ਬਣਾਈ ਰਖਣ ਲਈ ਦ੍ਰਿੜ੍ਹ ਸਨ। ਸ਼ਾਹਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਬਹੁਤ ਸਾਰੇ ਹੋਰ ਸੂਫ਼ੀਆਂ ਵਾਂਗ ਸਿੱਖੀ ਦਾ ਪ੍ਰਸ਼ੰਸਕ ਸੀ। ਗੁਰੂ ਸਾਹਿਬ ਪ੍ਰਤੀ ਤਾਂ ਉਸ ਦੇ ਅੰਦਰ ਬਹੁਤ ਹੀ ਸਤਿਕਾਰ ਸੀ। ਇਕ ਵਾਰ ਗੁਰੂ ਸਾਹਿਬ ਨੇ ਦੁਰਲਭ ਦਵਾਈ ਭੇਜ ਕੇ ਜਾਨਲੇਵਾ ਬੀਮਾਰੀ ਤੋਂ ਵੀ ਉਸ ਨੂੰ ਬਚਾਇਆ ਸੀ। ਜਦ ਦਾਰਾਸ਼ਿਕੋਹ ਆਪਣੇ ਭਰਾ ਔਰੰਗਜ਼ੇਬ ਤੋਂ ਜਾਨ ਬਚਾਉਂਦਾ ਹੋਇਆ ਗੁਰੂ ਸਾਹਿਬ ਪਾਸ ਗੋਇੰਦਵਾਲ ਪੁੱਜਾ, ਤਾਂ ਉਸਨੇ ਬੇਨਤੀ ਕੀਤੀ ਕਿ ਗੁਰੂ ਸਾਹਿਬ ਉਸ ਨੂੰ ਫੜੇ ਜਾਣ ਤੋਂ ਬਚਾਉਣ। ਗੁਰੂ ਸਾਹਿਬ ਨੇ ਪਿੱਛਾ ਕਰ ਰਹੀ ਮੁਗ਼ਲ ਫੌਜ ਦੇ ਵਿਰੁਧ ਆਪਣੇ ਸਿਪਾਹੀ ਭੇਜੇ। ਇੰਜ ਗੁਰੂ ਜੀ ਦੀ ਸ਼ਰਨ ਵਿਚ ਆਇਆ ਹੋਇਆ ਦਾਰਾਸ਼ਿਕੋਹ ਬਚ ਕੇ ਲਾਹੌਰ ਜਾ ਪੁੱਜਾ। ਮਗਰੋਂ ਜਦ ਔਰੰਗਜ਼ੇਬ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਸਨੇ ਗੁਰੂ ਸਾਹਿਬ ਨੂੰ ਦਿੱਲੀ ਤਲਬ ਕੀਤਾ। ਗੁਰੂ ਸਾਹਿਬ ਆਪ ਨਹੀਂ ਗਏ। ਉਹਨਾਂ ਨੇ ਆਪਣੇ ਪੁੱਤਰ ਰਾਮਰਾਇ ਨੂੰ ਦਿੱਲੀ ਭੇਜ ਦਿੱਤਾ। ਉਸ ਨੇ ਔਰੰਗਜ਼ੇਬ ਨੂੰ ਖੁਸ਼ ਕਰਨ

ਲਈ ਆਖ ਦਿੱਤਾ ਕਿ ਗੁਰਬਾਣੀ ਵਿਚ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ" ਨਹੀਂ, ਸਗੋਂ 'ਮਿਟੀ ਬੇਈਮਾਨ ਕੀ" ਹੈ। ਇਸ ਪੁਰ ਬਾਦਸ਼ਾਹ ਨੇ ਖ਼ੁਸ਼ ਹੋ ਕੇ ਰਾਮਰਾਇ ਨੂੰ ਦੂਨ ਦੀ ਵਾਦੀ ਵਿਚ ਜਾਗੀਰ ਦੇ ਦਿੱਤੀ। ਪਰੰਤੂ ਗੁਰੂ ਸਾਹਿਬ ਨੇ, ਆਪਣੇ ਪੁੱਤਰ ਵਿਚ ਸੱਚਾਈ ਅਤੇ ਹੌਂਸਲੇ ਦੀ ਘਾਟ ਦੀ ਖ਼ਬਰ ਸੁਣ ਕੇ, ਉਸ ਦਾ ਤਿਆਗ ਕਰ ਦਿੱਤਾ।

ਗੁਰੂ ਹਰਿਰਾਏ ਸਾਹਿਬ ਨੇ ਸਿੱਖੀ ਦੇ ਪ੍ਰਚਾਰ ਲਈ ਕਈ ਦੌਰੇ ਕੀਤੇ ਅਤੇ ਪ੍ਰਚਾਰਕ ਨੀਯਤ ਕੀਤੇ। ਉਹਨਾਂ ਦੇ ਸਮੇਂ ਤਕ ਸਿੱਖ ਧਰਮ ਨੇ ਚੰਗੀ ਉੱਨਤੀ ਕਰ ਲਈ ਸੀ। ਸਤਾਰਾਂ ਸਾਲ ਤੀਕ ਗੁਰਿਆਈ ਦਾ ਫ਼ਰਜ਼ ਨਿਭਾਉਣ ਉਪਰੰਤ, 6 ਅਕਤੂਬਰ 1661 ਨੂੰ ਗੁਰੂ ਹਰਿਰਾਏ ਜੀ ਕੀਰਤਪੁਰ ਦੇ ਸਥਾਨ ਤੇ ਜੋਤੀ ਜੋਤ ਸਮਾ ਗਏ। ਉਹਨਾਂ ਨੇ ਆਪਣੇ ਮਗਰੋਂ, ਆਪਣੇ ਛੋਟੇ ਸਪੁੱਤਰ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਲਈ ਨੀਯਤ ਕੀਤਾ ਸੀ।

ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ 7 ਜੁਲਾਈ 1656 ਨੂੰ ਕੀਰਤਪੁਰ ਵਿਖੇ ਹੋਇਆ ਸੀ। ਉਹਨਾਂ ਦੀ ਮਾਤਾ ਦਾ ਨਾਂ ਕ੍ਰਿਸ਼ਨ ਕੌਰ ਜੀ ਸੀ। ਗੁਰਗੱਦੀ ਉਤੇ ਬੈਠਣ ਸਮੇਂ ਉਹ ਸਵਾ ਪੰਜ ਸਾਲ ਦੇ ਹੀ ਸਨ। ਗੁਰੂਘਰ ਦੇ ਦੋਖੀ ਰਾਮਰਾਇ ਨੂੰ ਗੁਰਗੱਦੀ ਨਹੀਂ ਸੀ ਬਖ਼ਸ਼ੀ ਗਈ, ਪਰ ਉਸ ਨੇ ਗੱਦੀ ਲਈ ਆਸ ਨਹੀਂ ਛੱਡੀ। ਰਾਮਰਾਇ ਨੇ ਔਰੰਗਜ਼ੇਬ ਅਗੇ ਸ਼ਿਕਾਇਤ ਕੀਤੀ ਕਿ, ਉਸ ਦਾ ਹੱਕ ਮਾਰ ਕੇ ਉਸ ਦੇ ਛੋਟੇ ਭਰਾ ਨੂੰ ਗੁਰਗੱਦੀ ਦਿੱਤੀ ਗਈ ਹੈ, ਇਸ ਲਈ ਉਸ ਦਾ ਹੱਕ ਦਿਵਾਇਆ ਜਾਏ। ਔਰੰਗਜ਼ੇਬ ਨੇ ਰਾਜਾ ਜੈ ਸਿੰਘ ਰਾਹੀਂ ਗੁਰੂ ਸਾਹਿਬ ਨੂੰ ਦਿੱਲੀ ਸਦਿਆ। ਦਿੱਲੀ ਵਿਖੇ ਗੁਰੂ ਹਰਿਕ੍ਰਿਸ਼ਨ ਜੀ ਰਾਜਾ ਜੈ ਸਿੰਘ ਦੇ ਬੰਗਲੇ ਠਹਿਰੇ। ਪਰ ਉਹਨਾਂ ਨੇ ਔਰੰਗਜ਼ੇਬ ਨੂੰ ਮਿਲਣ ਤੋਂ ਨਾਂਹ ਕਰ ਦਿੱਤੀ। ਮੁਗ਼ਲ ਬਾਦਸ਼ਾਹ ਦੇ ਅਹਿਲਕਾਰ ਗੁਰੂ ਸਾਹਿਬ ਨੂੰ ਮਿਲਣ ਆਏ। ਇਹਨਾਂ ਸਾਰਿਆਂ ਦੀ ਤਸੱਲੀ ਹੋ ਗਈ। ਗੁਰੂ ਹਰਿਕ੍ਰਿਸ਼ਨ ਜੀ ਅਜੇ ਦਿੱਲੀ ਹੀ ਸਨ ਕਿ ਉਹਨਾਂ ਨੂੰ ਸਖ਼ਤ ਕਿਸਮ ਦੀ ਚੇਚਕ ਨਿਕਲ ਆਈ, ਜਿਸ ਕਰਕੇ ਉਹ 30 ਮਾਰਚ, 1664 ਈਸਵੀ ਨੂੰ ਦਿੱਲੀ ਵਿਚ ਜੋਤੀ ਜੋਤ ਸਮਾ ਗਏ। ਪਰ ਉਸ ਤੋਂ ਪਹਿਲਾਂ ਉਹਨਾਂ ਨੇ ਗੁਰਿਆਈ ਲਈ ਬਕਾਲੇ ਰਹਿ ਰਹੇ ਬਾਬਾ ਤੇਗ ਬਹਾਦਰ ਜੀ ਨੂੰ 'ਬਾਬਾ ਬਕਾਲੇ' ਕਹਿਕੇ ਗੁਰੂ ਨੀਯਤ ਕਰ ਦਿੱਤਾ ਸੀ।

ਤੇਗ ਬਹਾਦਰ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਉਹਨਾਂ ਦਾ ਜਨਮ ਪਹਿਲੀ ਅਪ੍ਰੈਲ 1621 ਈਸਵੀ ਨੂੰ ਅੰਮ੍ਰਿਤਸਰ ਵਿਖੇ 'ਗੁਰੂ ਕੇ ਮਹਿਲ' ਵਿਚ ਹੋਇਆ ਸੀ। ਜਦੋਂ ਗੁਰੂ ਹਰਿਗੋਬਿੰਦ ਸਾਹਿਬ ਦੇ ਮੁਗ਼ਲ ਫ਼ੌਜੀ ਟੁਕੜੀਆਂ ਨਾਲ ਜੁੱਧ ਹੋਏ ਸਨ, ਤਾਂ ਤੇਗ ਬਹਾਦਰ ਜੀ ਨੇ ਵੈਰੀਆਂ ਨੂੰ ਕਰਾਰੇ ਹੱਥ ਵਿਖਾਏ ਸਨ। ਆਪਣੇ ਪਿਤਾ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਉਹ ਆਪਣੇ ਮਾਤਾ ਨਾਨਕੀ ਜੀ ਅਤੇ ਪਤਨੀ ਗੁਜਰੀ ਜੀ ਸਮੇਤ ਆਪਣੇ ਨਾਨਕੇ ਪਿੰਡ ਬਕਾਲੇ ਚਲੇ ਗਏ।

ਗੁਰਿਆਈ ਸੰਭਾਲਣ ਸਮੇਂ ਗੁਰੂ ਤੇਗ ਬਹਾਦਰ ਜੀ 44 ਸਾਲ ਦੇ ਸਨ। ਹਾਲਾਂਕਿ ਅਠਵੇਂ ਪਾਤਸ਼ਾਹ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਬਕਾਲੇ ਰਹਿ ਰਹੇ ਆਪਣੇ ਬਾਬਾ ਤੇਗ ਬਹਾਦਰ ਜੀ ਦੇ ਹੀ ਨੌਵੀਂ ਪਾਤਸ਼ਾਹੀ ਹੋਣ ਬਾਰੇ ਦੱਸ ਗਏ ਸਨ, ਪਰ ਫੇਰ ਵੀ ਬਕਾਲੇ ਵਿਚ ਗੁਰਗੱਦੀ ਦੇ ਕੁਝ ਦਾਅਵੇਦਾਰ ਪ੍ਰਗਟ ਹੋ ਗਏ ਅਤੇ ਆਮ ਸੰਗਤਾਂ ਨੂੰ ਠੱਗਣ ਲਗ ਪਏ। ਇਸ ਤੇ ਮੱਖਣ ਸ਼ਾਹ ਲੁਬਾਣਾ ਨਾਮਕ ਮਸੰਦ ਦੀ ਅਗਵਾਈ ਹੇਠ ਭਾਰੀ ਗਿਣਤੀ ਵਿਚ ਸਿੱਖਾਂ ਨੇ ਗੁਰੂ ਤੇਗ ਬਹਾਦਰ ਜੀ ਦੇ ਹੀ ਸਤਿਗੁਰੂ ਹੋਣ ਦਾ ਸਪਸ਼ਟ ਐਲਾਨ ਕੀਤਾ ਅਤੇ ਨਕਲੀ ਗੁਰੂਆਂ ਦੀ ਕੋਝੀਆਂ ਹਰਕਤਾਂ ਨੂੰ ਠਲ੍ਹ ਪਾਈ। ਜਦੋਂ ਧੀਰਮਲ ਦੇ ਆਦਮੀਆਂ

ਨੇ ਗੁਰੂ ਸਾਹਿਬ ਉਤੇ ਬੰਦੂਕ ਨਾਲ ਨਾਕਾਮਯਾਬ ਹਮਲਾ ਕੀਤਾ ਅਤੇ ਗੁਰੂ ਘਰ ਦਾ ਸਮਾਨ ਲੁੱਟ ਲਿਆ, ਤਾਂ ਇਸੇ ਮੱਖਣ ਸ਼ਾਹ ਨੇ ਸਿਖਾਂ ਨੂੰ ਨਾਲ ਲੈ ਕੇ ਧੀਰਮਲ ਦਾ ਪਿਛਾ ਕੀਤਾ। ਉਹ ਲੁਟਿਆ ਸਾਮਾਨ ਵਾਪਸ ਖੋਹ ਲਿਆਏ, ਅਤੇ ਨਾਲ ਹੀ ਧੀਰਮਲ ਤੋਂ 'ਆਦਿ ਬੀੜ' ਵੀ ਲੈ ਆਏ। ਪਰ ਗੁਰੂ ਸਾਹਿਬ ਨੇ ਉਹ ਸਾਰਾ ਸਾਮਾਨ ਤੇ ਪਾਵਨ ਬੀੜ ਵੀ ਵਾਪਸ ਭਿਜਵਾ ਦਿੱਤੀ। ਮਗਰੋਂ ਜਦ ਉਹ ਕੀਰਤਪੁਰ ਗਏ, ਤਾਂ ਉਹਨਾਂ ਨੂੰ ਧੀਰਮਲ ਦੀ ਪਾਰਟੀ ਵਲੋਂ ਈਰਖਾ ਦਾ ਸਾਹਮਣਾ ਕਰਨਾ ਪਿਆ। ਇਹਨਾਂ ਝਗੜਿਆਂ ਤੋਂ ਪਰੇ ਰਹਿਣ ਲਈ ਗੁਰੂ ਸਾਹਿਬ ਨੇ ਇਕ ਪਹਾੜੀ ਰਾਜੇ ਤੋਂ ਜ਼ਮੀਨ ਖਰੀਦ ਕੇ ਸਤਲੁਜ ਦੇ ਕੰਢੇ ਅਨੰਦਪੁਰ ਨਗਰ ਵਸਾਇਆ ਅਤੇ ਉਥੇ ਰਹਿਣਾ ਸ਼ੁਰੂ ਕਰ ਦਿੱਤਾ।

ਇਸ ਮਗਰੋਂ, ਗੁਰੂ ਤੇਗ ਬਹਾਦਰ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਪੂਰਬ ਵੱਲ ਯੂ. ਪੀ., ਬਿਹਾਰ, ਬੰਗਾਲ ਤੇ ਅਸਾਮ ਦੇ ਦੌਰੇ ਕੀਤੇ ਅਤੇ ਸਿੱਖੀ ਦੇ ਅਨੇਕ ਪ੍ਰਚਾਰ-ਕੇਂਦਰ ਖੋਲ੍ਹੇ। ਅਸਾਮ ਦੀ ਪ੍ਰਚਾਰ ਯਾਤਰਾ ਦੌਰਾਨ ਹੀ ਉਹਨਾਂ ਦੇ ਘਰ(ਗੁਰੂ) ਗੋਬਿੰਦ (ਸਿੰਘ) ਜੀ ਦਾ ਪਟਨਾ ਸ਼ਹਿਰ ਵਿਖੇ ਜਨਮ ਹੋਇਆ। ਇਸ ਸਮੇਂ ਔਰੰਗਜ਼ੇਬ ਨੇ ਸਾਰੇ ਭਾਰਤ ਵਾਸਤੇ ਨਵਾਂ ਹੁਕਮ ਜਾਰੀ ਕੀਤਾ ਕਿ ਕਾਫ਼ਰਾਂ ਦੀਆਂ ਧਰਮਸ਼ਾਲਾਵਾਂ, ਮੰਦਰ ਢਾਹ ਦਿੱਤੇ ਜਾਣ ਅਤੇ ਧਾਰਮਿਕ ਰਸਮਾਂ ਤੇ ਸਿਖਿਆਵਾਂ ਉਤੇ ਪਾਬੰਦੀ ਲਗਾ ਦਿੱਤੀ ਜਾਏ। ਅਜੇਹੀ ਹਾਲਤ ਵਿਚ ਗੁਰੂ ਸਾਹਿਬ ਆਸਾਮ ਤੋਂ ਵਾਪਸ ਪੰਜਾਬ ਨੂੰ ਪਰਤੇ। ਥੋੜਾ ਕੁ ਸਮਾਂ ਉਹ ਪਟਨੇ ਰੁਕੇ ਅਤੇ ਆਪਣੇ ਪਰਿਵਾਰ ਨੂੰ ਉਥੇ ਹੀ ਟਿਕੇ ਰਹਿਣ ਦਿੱਤਾ। ਢਾਈ ਤਿੰਨ ਮਹੀਨਿਆਂ ਵਿਚ ਉਹ ਅਨੰਦਪੁਰ ਪਹੁੰਚ ਗਏ। ਮਗਰੋਂ ਉਹਨਾਂ ਸਾਰੇ ਪਰਿਵਾਰ ਨੂੰ ਵੀ ਪਟਨੇ ਤੋਂ ਬੁਲਾ ਲਿਆ।

ਔਰੰਗਜੇਬ ਦੀ ਧਾਰਮਿਕ ਕੱਟੜਪੁਣੇ ਦੀ ਨੀਤੀ ਕਾਰਨ ਕਸ਼ਮੀਰੀ ਪੰਡਤਾਂ ਤੇ ਵੀ ਮੁਸੀਬਤ ਆ ਗਈ। ਉਹਨਾਂ ਨੂੰ ਵੀ ਮੁਸਲਮਾਨ ਬਨਣ ਲਈ ਮਜਬੂਰ ਕੀਤਾ ਜਾਣ ਲਗਿਆ। ਬਿਪਤਾ ਦੇ ਮਾਰੇ ਕਸ਼ਮੀਰੀ ਪੰਡਤਾਂ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਰਣ ਲਈ। ਸ਼ਰਣ ਪਏ ਦੀ ਲਾਜ ਰਖਦਿਆਂ ਗੁਰੂ ਸਾਹਿਬ ਨੇ ਉਹਨਾਂ ਦੇ ਧਰਮ ਨੂੰ ਬਚਾਉਣ ਲਈ ਸ਼ਹੀਦੀ ਦੇਣ ਦਾ ਫੈਸਲਾ ਕੀਤਾ। ਔਰੰਗਜੇਬ ਨੂੰ ਸੁਨੇਹਾ ਭਿਜਵਾ ਦਿਤਾ ਗਿਆ ਕਿ ਜੇ ਗੁਰੂ ਤੇਗ ਬਹਾਦਰ ਮੁਸਲਮਾਨ ਹੋ ਜਾਣ ਤਾਂ ਸਾਰਾ ਕਸ਼ਮੀਰ ਮੁਸਲਮਾਨ ਹੋ ਜਾਏਗਾ। ਗੁਰੂ ਸਾਹਿਬ ਕੁਝ ਸਿਖਾਂ ਸਮੇਤ ਦਿਲੀ ਵਲ ਨੂੰ ਚਲ ਪਏ। 2 ਥਾਂ ਪੜਾਅ ਕਰਕੇ ਪ੍ਰਚਾਰ ਕਰਦੇ ਗੁਰੂ ਸਾਹਿਬ ਦਿਲੀ ਪਹੁੰਚੇ ਜਿਥੇ ਉਹਨਾਂ ਨੂੰ 1675 ਈਸਵੀ ਵਿਚ ਕੁਝ ਸਿਖਾਂ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਨਵੰਬਰ 1675 ਈਸਵੀ ਨੂੰ ਧਰਮ ਅਤੇ ਮਨੁਖਤਾ ਦੀ ਖਾਤਰ, ਗੁਰੂ ਤੇਗ ਬਹਾਦਰ ਜੀ ਦਿੱਲੀ ਵਿਖੇ ਚਾਂਦਨੀ ਚੌਂਕ ਵਿਚ ਸ਼ਹੀਦ ਹੋ ਗਏ। ਇਸ ਤੋਂ ਪਹਿਲਾਂ ਗੁਰੂ ਸਾਹਿਬ ਦੇ ਨਾਲ ਗਏ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਕੇ, ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਉਬਾਲ ਕੇ ਅਤੇ ਭਾਈ ਸਤੀ ਦਾਸ ਜੀ ਨੂੰ ਰੂੰ ਨਾਲ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਗਿਆ ਸੀ। ਗੁਰੂ ਤੇਗ ਬਹਾਦਰ ਜੀ ਪੰਜਾਬ ਵਿਚ ਆਪਣੀ ਗ੍ਰਿਫਤਾਰੀ ਤੋਂ ਪਹਿਲਾਂ ਆਪਣੇ ਇਕੋ-ਇਕ ਸਪੁੱਤਰ ਗੋਬਿੰਦ ਜੀ ਨੂੰ ਗੁਰੂ ਗੱਦੀ ਦੀ ਜਿੰਮੇਵਾਰੀ ਸੌਂਪ ਗਏ ਸਨ।

ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 22 ਦਸੰਬਰ 1666 ਈਸਵੀ ਨੂੰ ਹੋਇਆ ਸੀ। ਗੁਰਗੱਦੀ ਤੇ ਬਹਿਣ ਸਮੇਂ ਉਹ ਸਿਰਫ਼ ਨੌ ਵਰ੍ਹਿਆਂ ਦੇ ਸਨ। ਚਾਂਦਨੀ ਚੌਕ ਦਿੱਲੀ

ਵਿਖੇ ਜਦ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ, ਤਾਂ ਭਾਈ ਜੈਤਾ ਨਾਮਕ ਇਕ ਰੰਘਰੇਟੇ ਸਿੱਖ ਨੇ ਬੜੀ ਦਲੇਰੀ ਨਾਲ ਉਹਨਾਂ ਦਾ ਸੀਸ ਚੁਕ ਲਿਆ ਅਤੇ ਅਨੰਦਪੁਰ ਵਲ ਤੁਰ ਪਿਆ। ਇਸੇ ਤਰ੍ਹਾਂ ਭਾਈ ਲੱਖੀ ਲੁਬਾਣੇ ਨੇ ਸੂਝ-ਬੂਝ ਨਾਲ ਗੁਰੂ ਸਾਹਿਬ ਦਾ ਧੜ ਹਾਸਲ ਕਰ ਲਿਆ ਅਤੇ ਸਸਕਾਰ ਦੀ ਖ਼ਾਤਰ ਰਕਾਬਗੰਜ ਵਿਚ ਆਪਣੇ ਘਰ ਵਿਚ ਰਖ ਕੇ ਸਾਰੇ ਘਰ ਨੂੰ ਹੀ ਅੱਗ ਲਾ ਦਿੱਤੀ। ਜਦੋਂ ਭਾਈ ਜੈਤਾ ਜੀ ਸੀਸ ਲੈ ਕੇ ਅਨੰਦਪੁਰ ਪੁਜੇ ਤਾਂ ਗੁਰੂ ਗੋਬਿੰਦ (ਸਿੰਘ) ਜੀ ਨੇ "ਰੰਘਰੇਟੇ, ਗੁਰੂ ਕੇ ਬੇਟੇ" ਆਖ ਕੇ ਉਹਨਾਂ ਨੂੰ ਮਾਨ ਬਖ਼ਸ਼ਿਆ।

ਮਗਰੋਂ ਕੁਝ ਸਾਲਾਂ ਲਈ ਗੁਰੂ ਸਾਹਿਬ ਨਾਹਨ ਰਾਜ ਦੇ ਪਹਾੜੀ ਇਲਾਕੇ ਵਿਚ ਚਲੇ ਗਏ। ਉਥੇ ਦੇ ਰਾਜੇ ਵਲੋਂ ਮਿਲੀ ਜ਼ਮੀਨ ਉਤੇ ਪਾਉਂਟਾ ਨਾਂ ਦਾ ਕਿਲ੍ਹਾ ਉਸਾਰਿਆ ਗਿਆ। ਗੁਰੂ ਸਾਹਿਬ ਨੂੰ ਘੋੜ ਸਵਾਰੀ, ਸ਼ਿਕਾਰ ਖੇਡਣ, ਤੈਰਾਕੀ, ਤੀਰ-ਅੰਦਾਜ਼ੀ, ਤਲਵਾਰਬਾਜੀ ਅਤੇ ਹਰ ਤਰ੍ਹਾਂ ਦੇ ਸ਼ਸਤਰਾਂ ਦੀ ਵਰਤੋਂ ਵਿਚ ਮੁਹਾਰਤ ਹਾਸਲ ਸੀ। ਗੁਰੂ ਸਾਹਿਬ ਦੀ ਮਿਹਰ ਸਦਕਾ ਸਿੱਖ ਧਰਮ ਦੀ ਨਿਰਮਲ ਨੁਹਾਰ ਦੇ ਵਧ ਰਹੇ ਅਸਰ ਤੋਂ ਪਹਾੜੀ ਰਾਜਿਆਂ ਅੰਦਰ ਉਹਨਾਂ ਪ੍ਰਤੀ ਈਰਖਾ ਅਤੇ ਡਰ ਪੈਦਾ ਹੋ ਗਿਆ। ਕਹਿਲੂਰ ਦੇ ਭੀਮਚੰਦ ਦੀ ਅਗਵਾਈ ਵਿਚ ਪਹਾੜੀ ਰਾਜਿਆਂ ਨੇ ਫਰਵਰੀ 1686 ਈਸਵੀ ਵਿਚ ਗੁਰੂ ਸਾਹਿਬ ਉਤੇ ਹਮਲਾ ਕਰ ਦਿੱਤਾ। ਸਢੌਰੇ ਦੇ ਪੀਰ ਬੁੱਧੂ ਸ਼ਾਹ ਆਪਣੇ ਚਾਰ ਪੁੱਤਰਾਂ ਅਤੇ 700 ਚੇਲਿਆਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਦੀ ਫੌਜ ਵਿਚ ਸ਼ਾਮਲ ਹੋਏ। ਪਾਉਂਟੇ ਤੋਂ ਛੇ ਮੀਲਾਂ ਦੀ ਵਿਥ ਤੇ ਭੰਗਾਣੀ ਦੇ ਮੈਦਾਨ ਵਿਚ ਬੜੀ ਖੂਨੀ ਜੰਗ ਹੋਈ। ਇਸ ਲੜਾਈ ਵਿਚ ਗੁਰੂ ਸਾਹਿਬ ਨੇ ਪਹਾੜੀਆਂ ਨੂੰ ਭਾਂਜ ਦਿੱਤੀ। ਆਪਣੀ ਜਿੱਤ ਤੋਂ ਗੁਰੂ ਸਾਹਿਬ ਨੇ ਕੋਈ ਵੀ ਅਣ-ਉਚਿਤ ਲਾਭ ਨਾ ਲਿਆ, ਅਤੇ ਅਨੰਦਪੁਰ ਨੂੰ ਵਾਪਸ ਮੁੜ ਆਏ। ਇਥੇ ਆ ਕੇ ਉਹਨਾਂ ਨੇ ਚਾਰ ਕਿਲ੍ਹੇ ਅਨੰਦਗੜ੍ਹ, ਲੋਹਗੜ, ਕੇਸਗੜ੍ਹ ਤੇ ਫਤਿਹਗੜ੍ਹ ਬਣਵਾਏ।

ਗੁਰੂ ਸਾਹਿਬ ਨੂੰ ਸਿਰਫ਼ ਆਪਣੇ ਬਚਾਉ ਲਈ ਹੀ ਜੁੱਧ ਕਰਨਾ ਪਿਆ ਸੀ। ਉਹਨਾਂ ਦੇ ਦਿਲ ਵਿਚ ਕਿਸੇ ਪ੍ਰਤੀ ਕੋਈ ਵੈਰ ਭਾਵਨਾ ਨਹੀਂ ਸੀ। ਇਸ ਕਰਕੇ ਜਦੋਂ ਦਿੱਲੀ ਸਰਕਾਰ ਨੂੰ ਟੈਕਸ ਦੇਣ ਤੋਂ ਇਨਕਾਰੀ ਪਹਾੜੀ ਰਾਜਿਆਂ ਨੇ ਮੁਗਲ ਫ਼ੌਜ ਦੇ ਖ਼ਿਲਾਫ ਸੰਘਰਸ਼ ਵਿਚ ਗੁਰੂ ਸਾਹਿਬ ਨੂੰ ਮਦਦ ਦੇਣ ਦੀ ਬੇਨਤੀ ਕੀਤੀ, ਤਾਂ ਗੁਰੂ ਸਾਹਿਬ ਇਸ ਸੰਘਰਸ਼ ਵਿਚ ਹਿੱਸਾ ਲੈਣ ਲਈ ਰਾਜ਼ੀ ਹੋ ਗਏ। ਨਦੌਣ ਦੇ ਸਥਾਨ ਤੇ ਲੜਾਈ ਹੋਈ, ਜਿਸ ਵਿਚ ਮੁਗਲ ਫ਼ੌਜ ਹਾਰ ਗਈ।

ਗੁਰੂ ਨਾਨਕ ਸਾਹਿਬ ਦੇ ਮਿਸ਼ਨ ਨੂੰ ਖਾਲਸਾ ਪੰਥ ਦੇ ਰੂਪ ਵਿਚ ਆਖਰੀ ਛੋਹ ਦੇਣ ਲਈ, ਗੁਰੂ ਗੋਬਿੰਦ ਸਿੰਘਜੀ ਨੇ,· 29 ਮਾਰਚ, 1699 ਨੂੰ ਵਿਸਾਖੀ ਵਾਲੇ ਦਿਨ ਕੇਸਗੜ੍ਹ (ਅਨੰਦਪੁਰ ਸਾਹਿਬ) ਦੇ ਸਥਾਨ ਤੇ ਭਾਰੀ ਦੀਵਾਨ ਸਜਾਇਆ। ਇਸ ਦੀਵਾਨ ਵਿਚ ਆਪ ਜੀ ਨੇ ਪੰਜ ਸਿੱਖਾਂ ਭਾਈ ਦਇਆ ਰਾਮ ਜੀ, ਭਾਈ ਧਰਮ ਦਾਸ ਜੀ, ਭਾਈ ਮੁਹਕਮ ਚੰਦ ਜੀ, ਭਾਈ ਸਾਹਿਬ ਚੰਦ ਜੀ ਅਤੇ ਭਾਈ ਹਿੰਮਤ ਰਾਏ ਜੀ ਨੂੰ ਖੰਡੇ ਬਾਟੇ ਦੇ ਅੰਮ੍ਰਿਤ ਦੀ ਦਾਤ ਬਖ਼ਸ਼ੀ। ਅੰਮ੍ਰਿਤ ਛਕਣ ਮਗਰੋਂ ਇਹਨਾਂ ਸਿੱਖਾਂ ਦੇ ਨਾਂ ਨਾਲ 'ਸਿੰਘ' ਸ਼ਬਦ ਜੁੜ ਗਿਆ ਅਤੇ ਇਹ ਪੰਜ ਪਿਆਰੇ ਅਖਵਾਏ। ਇਸ ਪਿਛੋਂ ਗੁਰੂ ਸਾਹਿਬ ਨੇ ਆਪ ਵੀ ਇਹਨਾਂ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ, ਅਤੇ ਬਾਕੀ ਸਿੱਖਾਂ ਨੂੰ ਵੀ ਅੰਮ੍ਰਿਤ ਛੱਕ ਕੇ ਸਿੰਘ ਸਜਣ ਦਾ ਹੁਕਮ ਦਿੱਤਾ। ਸਾਰੇ ਸਿੱਖਾਂ ਲਈ ਆਪ ਜੀ ਨੇ ਪੰਜ

ਕਕਾਰ -ਕੇਸ, ਕੰਘਾ, ਕੜਾ, ਕਛਹਿਰਾ ਤੇ ਕਿਰਪਾਨ -ਦੀ ਰਹਿਤ ਕਾਇਮ ਕੀਤੀ। ਕੁਝ ਦਿਨਾਂ ਵਿਚ ਹੀ ਲਗਭਗ ਅੱਸੀ ਹਜ਼ਾਰ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ ਗਿਆ।

ਗੁਰੂ ਗੋਬਿੰਦ ਸਿੰਘ ਜੀ ਦੀਆਂ ਧਾਰਮਿਕ ਕਾਰਵਾਈਆਂ ਤੋਂ ਪਹਾੜੀ ਹਿੰਦੂ ਰਾਜਿਆਂ ਨੂੰ ਆਪਣੇ ਧਰਮ ਅਤੇ ਆਪਣੀ ਸੱਤਾ ਨੂੰ ਖਤਰਾ ਜਾਪਿਆ। ਪਹਾੜੀ ਰਾਜੇ ਪਹਿਲਾਂ ਵੀ ਗੁਰੂ ਸਾਹਿਬ ਨਾਲ ਜੁਧ ਕਰਕੇ ਵੇਖ ਚੁਕੇ ਸਨ, ਤੇ ਉਹ ਗੁਰੂ ਸਾਹਿਬ ਦੀ ਸ਼ਕਤੀ ਤੋਂ ਜਾਣੂ ਸਨ। ਇਸ ਲਈ ਉਹਨਾਂ ਨੇ ਦਿੱਲੀ, ਮੁਗਲ ਬਾਦਸ਼ਾਹ ਪਾਸ ਮਦਦ ਲਈ ਬੇਨਤੀ ਕੀਤੀ। ਔਰੰਗਜ਼ੇਬ ਉਸ ਵੇਲੇ ਦੱਖਣ ਵਿਚ ਸੀ। ਉਸ ਨੇ ਲਾਹੌਰ ਅਤੇ ਸਰਹੰਦ ਦੇ ਗਵਰਨਰਾਂ ਨੂੰ ਗੁਰੂ ਸਾਹਿਬ ਵਿਰੁਧ ਕਾਰਵਾਈ ਕਰਨ ਦਾ ਹੁਕਮ ਭੇਜਿਆ। ਅੰਤ ਨੂੰ 1701 ਈਸਵੀ ਨੂੰ ਪਹਾੜੀ ਰਾਜਿਆਂ ਅਤੇ ਮੁਗਲ ਬਾਦਸ਼ਾਹ ਦੀ ਰਲਵੀਂ ਫੌਜ ਨੇ ਅਨੰਦਪੁਰ ਉਤੇ ਹਮਲਾ ਕਰ ਦਿੱਤਾ। ਇਸ ਫੌਜ ਦੀ ਗਿਣਤੀ ਲੱਖ ਦੇ ਕਰੀਬ ਸੀ। ਗੁਰੂ ਸਾਹਿਬ ਦੀ ਫੌਜ ਨੇ ਡਟ ਕੇ ਟਾਕਰਾ ਕੀਤਾ। ਤਿੰਨ ਸਾਲ ਤਕ ਜੰਗ ਹੁੰਦਾ ਰਿਹਾ। ਸਿੱਖਾਂ ਦੇ ਜ਼ੋਰ ਦੇਣ ਅਤੇ ਕਿਲ੍ਹੇ ਵਿਚ ਰਸਦ-ਪਾਣੀ ਮੁੱਕ ਜਾਣ ਕਾਰਨ ਗੁਰੂ ਸਾਹਿਬ ਨੇ 1704 ਈਸਵੀ ਦੀਆਂ ਸਰਦੀਆਂ ਵਿਚ ਅਨੰਦਪੁਰ ਖਾਲੀ ਕਰ ਦਿੱਤਾ। ਉਹਨਾਂ ਦੇ ਕਿਲ੍ਹੇ ਵਿਚੋਂ ਨਿਕਲਦਿਆਂ ਹੀ ਪਹਾੜੀ ਰਾਜਿਆਂ ਤੇ ਸ਼ਾਹੀ ਫੌਜਾਂ ਨੇ ਗੁਰੂ ਸਾਹਿਬ ਉਪਰ ਹਮਲਾ ਕਰ ਦਿੱਤਾ। ਸਰਸਾ ਨਦੀ ਦੇ ਕੰਢੇ ਘਮਸਾਨ ਦਾ ਜੁੱਧ ਹੋਇਆ। ਸ਼ਾਹੀ ਫੌਜ ਨਾਲ ਲੜਦੇ-ਭਿੜਦੇ ਗੁਰੂ ਸਾਹਿਬ ਚਮਕੌਰ ਪੁਜੇ ਅਤੇ ਇਕ ਗੜ੍ਹੀ ਵਿਚ ਟਿਕ ਕੇ ਫੌਜ ਦਾ ਟਾਕਰਾ ਕੀਤਾ। ਇਥੇ ਉਹਨਾਂ ਦੇ ਵੱਡੇ ਦੋ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੁੱਧ ਕਰਦੇ ਹੋਏ ਸ਼ਹੀਦ ਹੋ ਗਏ। ਮਗਰੋਂ ਗੁਰੂ ਸਾਹਿਬ ਵੈਰੀ ਦੀ ਫੌਜ ਵਿਚੋਂ ਦੀ ਹੋ ਕੇ ਨਿਕਲ ਗਏ। ਗੁਰੂ ਸਾਹਿਬ ਦੇ ਛੋਟੇ ਦੋਵੇਂ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਿਹ ਸਿੰਘ, ਉਹਨਾਂ ਦੇ ਨੌਕਰ ਗੰਗੂ ਬ੍ਰਾਹਮਣ ਦੀ ਦਗਾਬਾਜ਼ੀ ਕਾਰਨ, ਨਵਾਬ ਸਰਹਿੰਦ ਦੇ ਹੁਕਮ ਨਾਲ ਸਰਹਿੰਦ ਵਿਖੇ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤੇ ਗਏ। ਉਥੇ ਹੀ ਗੁਰੂ ਸਾਹਿਬ ਦੀ ਮਾਤਾ ਗੁਜਰੀ ਜੀ ਨੇ ਵੀ ਪ੍ਰਾਣ ਤਿਆਗ ਦਿੱਤੇ।

ਉਧਰ ਗੁਰੂ ਸਾਹਿਬ ਮਾਛੀਵਾੜੇ ਦੇ ਜੰਗਲ ਤੇ ਤਲਵੰਡੀ ਸਾਬੋ ਹੁੰਦੇ ਹੋਏ ਅਤੇ ਲੱਖਾਂ ਲੋਕਾਂ ਨੂੰ ਸਿੱਖੀ ਦਾਨ ਦੇਂਦੇ ਹੋਏ ਦੱਖਣ ਵੱਲ ਨੂੰ ਚਲੇ ਗਏ। ਉਥੋਂ ਆਪ ਜੀ ਨੇ ਬੰਦਾ ਬੈਰਾਗੀ ਨੂੰ ਅੰਮ੍ਰਿਤ ਛਕਾ ਕੇ ਪੰਜਾਬ ਵਲ ਭੇਜਿਆ। ਨਾਂਦੇੜ (ਹਜ਼ੂਰ ਸਾਹਿਬ) ਵਿਖੇ ਹੀ 7 ਅਕਤੂਬਰ 1708 ਈਸਵੀ ਨੂੰ ਆਪ ਜੋਤੀ ਜੋਤ ਸਮਾ ਗਏ। ਇਸ ਤੋਂ ਪਹਿਲਾਂ ਉਹ 'ਆਦਿ ਗ੍ਰੰਥ ਸਾਹਿਬ', ਜਿਸ ਵਿਚ ਹੁਣ ਨੌਵੀਂ ਪਾਤਸ਼ਾਹੀ ਦੀ ਬਾਣੀ ਵੀ ਸ਼ਾਮਲ ਸੀ, ਨੂੰ ਗੁਰਿਆਈ ਬਖ਼ਸ਼ ਗਏ; ਅਤੇ ਪੰਥ ਨੂੰ ਸ਼ਬਦ ਗੁਰੂ 'ਆਦਿ ਗੁਰੂ ਗ੍ਰੰਥ ਸਾਹਿਬ' ਦੀ ਤਾਬਿਆ ਕਰ ਗਏ। ਦਸਾਂ ਪਾਤਸ਼ਾਹੀਆਂ ਵਿਚ ਇਕੋ ਹੀ ਜੋਤ ਸੀ; ਅਤੇ ਗੁਰੂ ਗ੍ਰੰਥ ਸਾਹਿਬ ਦਸਾਂ ਪਾਤਸ਼ਾਹੀਆਂ ਦੀ ਜੋਤ ਸਰੂਪ ਹਨ।

# ਸਿੱਖ ਇਤਿਹਾਸ ਦਾ ਸਰਵੇਖਣ

(2)

ਡਾ. ਕਿਰਪਾਲ ਸਿੰਘ

## ਬੰਦਾ ਸਿੰਘ ਬਹਾਦਰ

ਦਸਵੇਂ ਅਤੇ ਅੰਤਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਸਿਖਾਂ ਦੀ ਰਾਜਸੀ ਅਗਵਾਈ ਬੰਦਾ ਸਿੰਘ ਦੇ ਹਥਾਂ ਵਿਚ ਆ ਗਈ, ਜਿਸ ਨੂੰ ਗੁਰੂ ਸਾਹਿਬ ਨੇ ਸਿੱਖ ਧਰਮ ਵਿਚ ਸ਼ਾਮਲ ਕਰ ਲਿਆ ਸੀ ਅਤੇ ਅੰਮ੍ਰਿਤ ਛਕਾ ਕੇ ਤਿਆਰ-ਬਰ-ਤਿਆਰ ਸਿੰਘ ਸਜਾ ਦਿਤਾ ਸੀ। ਬੰਦਾ ਸਿੰਘ ਦਾ ਜਨਮ 1670 ਈ. ਨੂੰ ਹੋਇਆ ਸੀ, ਅਤੇ ਉਸ ਦਾ ਪਿਤਾ ਪੁਣਛ (ਕਸ਼ਮੀਰ) ਵਿਚ ਰਾਜੌਰੀ ਦਾ ਰਹਿਣ ਵਾਲਾ ਇਕ ਰਾਜਪੂਤ ਕਿਸਾਨ ਸੀ। ਬੰਦਾ ਸਿੰਘ ਦੇ ਪਹਿਲੇ ਨਾਂ ਲਛਮਨ ਦਾਸ ਅਤੇ ਮਾਧੋ ਦਾਸ ਸਨ। ਉਹ ਬੈਰਾਗੀ ਬਣ ਗਿਆ ਸੀ ਅਤੇ ਥਾਂ ਥਾਂ ਭਟਕਦਾ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਨੂੰ ਉਹ ਨਾਂਦੇੜ ਵਿਖੇ ਮਿਲਿਆ। ਆਪਣੇ ਮੰਤਰਾਂ ਤੰਤਰਾਂ ਨਾਲ ਗੁਰੂ ਜੀ ਨੂੰ ਪ੍ਰਭਾਵਤ ਕਰਨ ਦਾ ਯਤਨ ਕੀਤਾ। ਪਰ ਅਸਫਲ ਰਿਹਾ–ਗੁਰੂ ਜੀ ਦੇ ਚਰਨਾ ਤੇ ਡਿਗ ਪਿਆ ਤੇ ਕਿਹਾ "ਮੈਂ ਤੁਹਾਡਾ ਬੰਦਾ ਹਾਂ।" ਅੰਮ੍ਰਿਤ ਛਕ ਕੇ ਬੰਦਾ ਸਿੰਘ ਨਾਮ ਨਾਲ ਪ੍ਰਸਿਧ ਹੋਇਆ। ਮੁਗ਼ਲ ਹਾਕਮਾਂ ਵਿਰੁੱਧ ਸੰਘਰਸ਼ ਜਾਰੀ ਰਖਣ ਲਈ ਗੁਰੂ ਸਾਹਿਬ ਨੇ ਉਸ ਨੂੰ ਪੰਜਾਬ ਭੇਜ ਦਿੱਤਾ ਸੀ। ਗੁਰੂ ਸਾਹਿਬ ਨੇ ਉਸ ਨੂੰ ਸੰਸਾਰਕ ਸੱਤਾ ਦੇ ਪ੍ਰਤੀਕ ਵਜੋਂ ਇਕ ਨਗਾਰਾ ਤੇ ਇਕ ਨਿਸ਼ਾਨ ਸਾਹਿਬ ਦਿੱਤਾ ਸੀ, ਅਤੇ ਨਾਲ ਹੀ ਉਸ ਨੂੰ ਆਪਣੇ ਤਰਕਸ਼ ਵਿਚੋਂ ਜਿੱਤ ਦੇ ਇਕਰਾਰ ਵਜੋਂ ਪੰਜ ਤੀਰਾਂ ਦੀ ਬਖ਼ਸ਼ਿਸ਼ ਕੀਤੀ ਸੀ। ਬੰਦਾ ਸਿੰਘ ਪੰਜਾਬ ਲਈ ਰਵਾਨਾ ਹੋ ਗਿਆ।

ਦਿੱਲੀ ਪਾਰ ਕਰਨ ਤੋਂ ਬਾਅਦ ਬੰਦਾ ਸਿੰਘ ਨੇ ਕਈ ਥਾਵਾਂ ਦੇ ਸਿੱਖਾਂ ਨੂੰ ਹੁਕਮਨਾਮੇ ਭੇਜੇ ਅਤੇ ਸਿੱਖਾਂ ਨੇ ਉਸ ਦੇ ਬੁਲਾਵੇ ਦਾ ਪੁਰਜੋਸ਼ ਹੁੰਗਾਰਾ ਭਰਿਆ। ਤਦ ਉਸਨੇ ਸਰਹਿੰਦ ਵੱਲ ਕੂਚ ਕੀਤਾ ਅਤੇ ਰਸਤੇ ਵਿਚ ਪੈਂਦੇ ਕਈ ਮੁਸਲਿਮ ਸ਼ਹਿਰਾਂ, ਜਿਥੇ ਕਿ ਹਿੰਦੂਆਂ ਨੂੰ ਸਤਾਇਆ ਤੇ ਪਰੇਸ਼ਾਨ ਕੀਤਾ ਗਿਆ ਸੀ, ਨੂੰ ਬਰਬਾਦ ਕਰਦਾ ਗਿਆ। ਸਤਲੁਜ ਦੇ ਉਰਲੇ ਤੇ ਪਾਰਲੇ ਖੇਤਰਾਂ ਤੋਂ ਆਏ ਸਿੱਖ, ਰੋਪੜ ਦੇ ਨੇੜੇ ਉਸ ਨਾਲ ਰਲ ਗਏ। ਇਸ ਪਿਛੋਂ ਉਹਨਾਂ ਸਰਹਿੰਦ ਵਲ ਕੂਚ ਕੀਤਾ। ਘਮਸਾਨ ਦਾ ਜੁੱਧ ਲੜਿਆ ਗਿਆ, ਜਿਸ ਵਿਚ ਸਰਹਿੰਦ ਦਾ ਗਵਰਨਰ ਵਜ਼ੀਰ ਖਾਨ ਮਾਰਿਆ ਗਿਆ। ਸਰਹਿੰਦ ਨੂੰ ਲੁੱਟ ਲਿਆ ਗਿਆ। ਇਸ ਸ਼ਹਿਰ ਨੂੰ ਸਰਾਪਿਆ ਹੋਇਆ ਮੰਨਿਆ ਜਾਂਦਾ ਸੀ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਇਥੇ ਹੀ ਸ਼ਹੀਦ ਕੀਤਾ ਗਿਆ ਸੀ। ਸਰਹਿੰਦ ਵਿਚ ਬੰਦਾ ਸਿੰਘ ਨੇ ਆਪਣਾ ਗਵਰਨਰ ਨਿਯੁਕਤ ਕੀਤਾ। ਕੈਥਲ, ਸਮਾਣਾ, ਸਡੌਰਾ ਆਦਿ ਸਥਾਨ ਉਹ ਪਹਿਲੋਂ ਹੀ ਤਹਿ ਕਰ ਚੁੱਕਾ ਸੀ। ਉਸਨੇ ਰਾਜਸੀ ਅਧਿਕਾਰ ਧਾਰਨ ਕੀਤੇ ਅਤੇ 1710 ਈ. ਵਿਚ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਤੇ ਸਿੱਕੇ ਚਲਾਏ।

ਸ਼ਾਹੀ ਫੌਜਾਂ ਨਾਲ ਬੰਦਾ ਸਿੰਘ ਦੀ ਟੱਕਰ ਆਵੱਸ਼ ਸੀ। ਜਦ ਬਾਦਸ਼ਾਹ ਨੂੰ

ਪੰਜਾਬ ਵਿਚ ਗੜਬੜ ਬਾਰੇ ਖ਼ਬਰ ਮਿਲੀ, ਤਾਂ ਉਹ ਆਪ ਭਾਰੀ ਫੌਜ ਲੈ ਕੇ ਆਇਆ। ਬੰਦਾ ਸਿੰਘ ਪਹਾੜੀਆਂ ਵਿਚ ਅਲੋਪ ਹੋ ਗਿਆ ਤੇ ਗਰਿਫਤਾਰ ਨਹੀਂ ਹੋ ਸਕਿਆ। ਛੇਤੀ ਹੀ ਮਗਰੋਂ 1712 ਈ. ਵਿਚ ਬਾਦਸ਼ਾਹ ਮਰ ਗਿਆ, ਅਤੇ ਉਸ ਤੋਂ ਬਾਅਦ ਜਹਾਂਦਾਰ ਸ਼ਾਹ ਤਖ਼ਤ ਤੇ ਬੈਠਾ, ਜਿਸ ਨੇ ਇਕ ਸਾਲ ਦੇ ਕਰੀਬ ਹਕੂਮਤ ਕੀਤੀ ਅਤੇ ਉਹ ਬੰਦਾ ਸਿੰਘ ਦਾ ਦਮਨ ਨਹੀਂ ਕਰ ਪਾਇਆ। ਸੰਨ 1713 ਈ. ਵਿਚ ਉਸ ਦੀ ਥਾਂ ਫਰੁਖ਼ਸੀਅਰ ਤਖ਼ਤ ਤੇ ਬੈਠ ਗਿਆ, ਜਿਸਨੇ ਬੰਦਾ ਸਿੰਘ ਪ੍ਰਤੀ ਸਖ਼ਤ ਨੀਤੀ ਧਾਰ ਲਈ। ਭਾਰੀ ਫੌਜ ਇਕੱਠੀ ਕੀਤੀ ਗਈ ਅਤੇ ਬੰਦਾ ਸਿੰਘ ਨੂੰ ਗੁਰਦਾਸ ਨੰਗਲ (ਅਜੋਕੇ ਜ਼ਿਲ੍ਹਾ ਗੁਰਦਾਸਪੁਰ) ਦੇ ਸਥਾਨ ਤੇ ਘੇਰ ਲਿਆ ਗਿਆ। ਉਸ ਦੀ ਕਮਾਨ ਹੇਠਲੇ ਸਿੱਖ ਅੱਠ ਮਹੀਨੇ ਲੰਮੇ ਘੇਰੇ ਦੌਰਾਨ ਬਹਾਦਰੀ ਨਾਲ ਡਟੇ ਰਹੇ। ਅਨਾਜ ਦਾ ਇਕ ਦਾਣਾ ਵੀ ਗੜ੍ਹੀ ਦੇ ਅੰਦਰ ਦਾਖਲ ਨਹੀਂ ਹੋ ਸਕਦਾ ਸੀ। ਘੇਰੇ ਵਿਚ ਫਸੇ ਹੋਏ ਭੁੱਖੇ ਮਰਨ ਲਗ ਪਏ ਅਤੇ ਆਖ਼ਰ ਨੂੰ ਸ਼ਾਹੀ ਫੌਜੀ ਗੜ੍ਹੀ ਦੇ ਅੰਦਰ ਦਾਖਲ ਹੋਣ ਵਿਚ ਕਾਮਯਾਬ ਹੋ ਗਈ। ਉਹਨਾਂ ਨੇ ਭੁੱਖ ਨਾਲ ਅਧਮਰੇ ਜਿਹੇ ਹੋਏ ਸਿੱਖਾਂ ਨੂੰ, ਉਹਨਾਂ ਦੇ ਆਗੂ ਬੰਦਾ ਸਿੰਘ ਸਣੇ ਬੰਦੀ ਬਣਾ ਲਿਆ। ਸਾਰੇ ਕੈਦੀਆਂ ਨੂੰ ਬਾਦਸ਼ਾਹ ਅੱਗੇ ਪੇਸ਼ ਕਰਨ ਲਈ ਦਿੱਲੀ ਲਿਜਾਇਆ ਗਿਆ। ਉਹਨਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਦੀਆਂ ਗਲੀਆਂ ਵਿਚ ਫਿਰਾਇਆ ਗਿਆ। ਇਕ ਚਸ਼ਮਦੀਦ ਗਵਾਹ ਨੇ ਲਿਖਿਆ ਹੈ, "ਬਜ਼ਾਰਾਂ ਅਤੇ ਗਲੀਆਂ ਵਿਚ ਇਤਨੀ ਭੀੜ ਸ਼ਾਇਦ ਹੀ ਕਦੇ ਵਖੀ ਗਈ ਹੋਵੇ। ਮੁਸਲਮਾਨ ਖੁਸ਼ੀ ਦੇ ਮਾਰੇ ਫੁੱਲੇ ਨਹੀਂ ਸਨ ਸਮਾਉਂਦੇ। ਪਰ ਬਦਕਿਸਮਤ ਸਿੱਖ, ਜਿਨ੍ਹਾਂ ਦੀ ਇਹ ਹਾਲਤ ਕਰ ਦਿਤੀ ਗਈ ਸੀ, ਬਿਲਕੁਲ ਖੁਸ਼ ਸਨ ਅਤੇ ਆਪਣੀ ਹੋਣੀ ਤੇ ਰਾਜੀ ਸਨ। ਉਹਨਾਂ ਦੇ ਚਿਹਰਿਆਂ ਉਤੇ ਮਾਯੂਸੀ ਜਾਂ ਅਪਮਾਨ ਦਾ ਰਤਾ ਜਿੰਨਾ ਚਿੰਨ੍ਹ ਵੀ ਨਹੀਂ ਸੀ ਦਿਸ ਰਿਹਾ। ਅਸਲ ਵਿਚ, ਉਹਨਾਂ ਵਿਚੋਂ ਬਹੁਤ ਸਾਰੇ, ਜਦੋਂ ਉਹ ਊਠਾਂ ਉਤੇ ਚੜ੍ਹੇ ਹੋਏ ਲੰਘ ਰਹੇ ਸਨ, ਤਾਂ ਖੁਸ਼ ਅਤੇ ਜਿੰਦਾਦਿਲ ਜਾਪਦੇ ਸਨ ਅਤੇ ਖੁਸ਼ੀ ਨਾਲ ਆਪਣੀ ਪਵਿੱਤਰ ਬਾਣੀ ਦੇ ਸ਼ਬਦ ਗਾਉਂਦੇ ਜਾ ਰਹੇ ਸਨ।"

ਦਿੱਲੀ ਵਿਖੇ ਹਰ ਰੋਜ਼ ਇਕ ਸੌ ਸਿਖਾਂ ਨੂੰ ਕਤਲ ਕੀਤਾ ਜਾਂਦਾ ਅਤੇ ਤਿੰਨ ਮਹੀਨਿਆਂ ਬਾਅਦ ਬੰਦਾ ਸਿੰਘ ਬਹਾਦਰ ਨੂੰ ਇਸਲਾਮ ਅਤੇ ਮੌਤ ਵਿਚਕਾਰ ਚੋਣ ਕਰਨ ਦੀ ਰਿਵਾਜੀ ਪੇਸ਼ਕਸ਼ ਕੀਤੀ ਗਈ। ਗੁਰੂ ਗੋਬਿੰਦ ਸਿੰਘ ਜੀ ਦੇ ਚੁਣੇ ਹੋਏ ਚੇਲੇ ਨੇ ਮਰ ਜਾਣਾ ਪਸੰਦ ਕੀਤਾ। 9 ਜੂਨ, 1716 ਈ. ਨੂੰ ਉਸ ਨੂੰ ਸ਼ਹੀਦ ਕਰ ਦਿੱਤਾ ਗਿਆ। ਡਾ. ਗੰਡਾ ਸਿੰਘ ਨੇ ਲਿਖਿਆ ਹੈ, "ਦੀਨ ਦੁਖੀ ਲੋਕਾਂ ਦੀ ਰਖਿਆ ਕਰਨ ਵਿਚ ਉਸ ਨੂੰ ਉਹਨਾਂ ਲੋਕਾਂ ਦੀਆਂ ਅਸੀਸਾਂ ਮਿਲੀਆਂ, ਜਿਨ੍ਹਾਂ ਦੀ ਪੁਕਾਰ ਸਦੀਆਂ ਤੋਂ ਕੋਈ ਨਹੀਂ ਸੀ ਸੁਣਦਾ। ਉਸ ਨੇ ਆਪਣੇ ਰਾਜ-ਪ੍ਰਬੰਧ ਵਿਚ ਨੀਵਿਆਂ ਤੋਂ ਨੀਵੇਂ ਲੋਕਾਂ ਨੂੰ ਉਚੀਆਂ ਪਦਵੀਆਂ ਤਕ ਪੁਜਾ ਦਿੱਤਾ ਸੀ।" ਇਰਵਿਨ ਲਿਖਦਾ ਹੈ, "ਉਹ ਪਹਿਲਾ ਆਦਮੀ ਸੀ, ਜਿਸ ਨੇ ਮੁਗਲਾਂ ਦੇ ਅਤਿਆਚਾਰੀ ਰਾਜ ਨੂੰ ਕਰਾਰੀ ਸੱਟ ਮਾਰੀ, ਅਤੇ ਪੰਜਾਬ ਵਿਚ ਸਿੱਖਾਂ ਦੀ ਜਿੱਤ ਲਈ ਪਹਿਲਾ ਸਿਆੜ ਕੱਢਿਆ।

## ਅਤਿਆਚਾਰ ਦਾ ਦੌਰ (1716-1765 ਈ.)

ਬੰਦਾ ਸਿੰਘ ਦੀ ਸ਼ਹੀਦੀ ਤੋਂ ਬਾਅਦ 1765 ਈ. ਵਿਚ ਸਿੱਖ ਰਾਜ ਦੀ ਸਥਾਪਤੀ ਤਕ ਦਾ ਸਿੱਖਾਂ ਦਾ ਇਤਿਹਾਸ, ਇਕ ਪਾਸੇ ਖ਼ਾਲਸਾ ਅਤੇ ਦੂਜੇ ਪਾਸੇ ਮੁਗ਼ਲਾਂ ਤੇ ਦੁੱਰਾਨੀਆਂ ਦੇ ਵਿਚਕਾਰ ਸੰਘਰਸ਼ ਦਾ ਸਮਾ ਹੈ। ਹਾਕਮਾਂ ਦੀ ਦਮਨਕਾਰੀ ਨੀਤੀ ਕਾਰਨ ਸਿੱਖਾਂ ਉਤੇ

ਅਤਿਆਚਾਰ ਅਤੇ ਭਾਰੀ ਗਿਣਤੀ ਵਿਚ ਸਿੱਖਾਂ ਦੀਆਂ ਸ਼ਹੀਦੀਆਂ, ਇਸ ਦੌਰ ਵਿਚ ਹੋਈਆਂ। ਸੰਨ 1716 ਈ.ਵਿਚ ਅਬਦੁਸ-ਸਮਦ ਖਾਂ, ਨੂੰ ਬੰਦਾ ਸਿੰਘ ਬਹਾਦਰ ਉਤੇ ਉਸਦੀ ਜਿੱਤ ਦੇ ਇਨਾਮ ਵਜੋਂ, ਪੰਜਾਬ ਦਾ ਗਵਰਨਰ ਬਣਾ ਦਿੱਤਾ ਗਿਆ। ਉਸਨੇ ਸਿੱਖਾਂ ਦਾ ਦਮਨ ਕਰਨਾ ਸ਼ੁਰੂ ਕਰ ਦਿੱਤਾ। ਭਾਈ ਤਾਰੂ ਸਿੰਘ ਉਸ ਦੀ ਦਮਨਕਾਰੀ ਨੀਤੀ ਦਾ ਸ਼ਿਕਾਰ ਹੋਇਆ।

ਅਬਦੁਲ-ਸਮਦ ਖਾਂ ਦੀ ਥਾਂ ਤੇ ਉਸਦੇ ਪੁੱਤਰ ਜ਼ਕਰੀਆ ਖਾਂ (1726-1745) ਨੂੰ ਲਾ ਦਿੱਤਾ ਗਿਆ, ਜੋ ਪੰਜਾਬ ਦਾ ਇਕ ਸਮਰਥ ਗਵਰਨਰ ਸਾਬਤ ਹੋਇਆ। ਉਸਨੇ ਸਿੱਖਾਂ ਨੂੰ ਕੁਚਲ ਦੇਣ ਲਈ ਜ਼ੋਰਦਾਰ ਕਦਮ ਚੁੱਕੇ। ਵਸੋਂ ਵਾਲੀਆਂ ਥਾਵਾਂ ਤੋਂ ਸਿੱਖਾਂ ਨੂੰ ਬਾਹਰ ਕੱਢਣ ਲਈ ਫੌਜ ਦੇ ਚਲਦੇ-ਫਿਰਦੇ ਦਸਤੇ ਪਿੰਡਾਂ ਵਲ ਭੇਜੇ। ਪ੍ਰਭਾਵਸ਼ਾਲੀ ਸਿੱਖ ਭਾਈ ਮਨੀ ਸਿੰਘ ਉਸ ਦੀ ਹਕੂਮਤ ਦੌਰਾਨ ਹੀ ਸ਼ਹੀਦ ਹੋਏ ਸਨ। ਉਹਨਾਂ ਨੂੰ ਇਸਲਾਮ ਅਤੇ ਮੌਤ ਵਿਚਕਾਰ ਚੋਣ ਕਰਨ ਦੀ ਰਿਵਾਜ਼ੀ ਪੇਸ਼ਕਸ਼ ਕੀਤੀ ਗਈ। ਉਹਨਾਂ ਨੇ ਸ਼ਹੀਦ ਹੋ ਜਾਣਾ ਠੀਕ ਸਮਝਿਆ।

ਜ਼ਕਰੀਆ ਖਾਂ ਦੀ 1745 ਈ. ਵਿਚ ਮੌਤ ਹੋ ਜਾਣ ਪਿਛੋਂ ਉਸਦੇ ਦੋਹਾਂ ਪੁੱਤਰਾਂ ਵਿਚਕਾਰ ਉਤਰਾਧਿਕਾਰ ਦੀ ਜੰਗ ਛਿੜ ਗਈ, ਜਿਸ ਤੋਂ ਸਿੱਖਾਂ ਨੂੰ 1748 ਈ. ਵਿਚ ਦਲ ਖਾਲਸਾ ਦੇ ਰੂਪ ਵਿਚ ਆਪਣੇ ਆਪ ਨੂੰ ਜਥੇਬੰਦ ਕਰ ਲੈਣ ਦਾ ਮੌਕਾ ਮਿਲ ਗਿਆ। ਜਕਰੀਆ ਖਾਂ ਦੇ ਪੁੱਤਰ ਸ਼ਾਹ ਨਿਵਾਜ਼ ਖਾਂ ਨੇ ਅਹਿਮਦ ਸ਼ਾਹ ਅਬਦਾਲੀ ਨੂੰ ਸੱਦਾ ਦਿੱਤਾ, ਜਿਸਨੇ 1748 ਈ., ਵਿਚ ਪੰਜਾਬ ਉੱਤੇ ਆਪਣੇ ਹਮਲੇ ਸ਼ੁਰੂ ਕਰ ਦਿੱਤੇ। ਇਸ ਨਾਲ ਮੀਰ ਮੰਨੂੰ ਦੀ ਹਕੂਮਤ (1748-53 ਈ.) ਕਾਇਮ ਹੋਈ, ਜਿਹੜੀ ਸਿਖਾਂ ਉਤੇ ਜ਼ੁਲਮ ਲਈ ਪ੍ਰਸਿੱਧ ਹੈ।

ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨੇ ਮੁਗਲ ਸਲਤਨਤ ਨੂੰ ਛਿੰਨ-ਭਿੰਨ ਕਰ ਦਿੱਤਾ। ਉਸਨੇ 1761 ਈ. ਨੂੰ ਪਾਨੀਪਤ ਦੀ ਤੀਸਰੀ ਲੜਾਈ ਵਿਚ ਮਰਾਠਿਆਂ ਨੂੰ ਬੁਰੀ ਤਰ੍ਹਾਂ ਹਰਾ ਕੇ ਉੱਤਰ ਵਿਚ ਉਹਨਾਂ ਦੀ ਸ਼ਕਤੀ ਨੂੰ ਚੂਰ ਚੂਰ ਕਰ ਦਿੱਤਾ। ਸਿੱਖਾਂ ਨੂੰ ਸਜ਼ਾ ਦੇਣ ਲਈ ਉਸਨੇ ਇਕ ਦਿਨ (5 ਫ਼ਰਵਰੀ, 1762 ਨੂੰ) ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕਰ ਦਿੱਤਾ, ਅਤੇ ਇਹ ਘਟਨਾ ਸਿੱਖ ਇਤਿਹਾਸ ਵਿਚ "ਘੱਲੂਘਾਰਾ" ਵਜੋਂ ਹੁਣ ਵੀ ਯਾਦ ਕੀਤੀ ਜਾਂਦੀ ਹੈ। ਪਰ ਉਹ ਸਿੱਖਾਂ ਦੀ ਹਿੰਮਤ ਨੂੰ ਤੋੜ ਨਹੀਂ ਸਕਿਆ। ਉਸ ਦੇ ਲਸ਼ਕਰ ਦੇ ਨਾਲ ਹੀ ਚਲ ਰਹੇ ਕਾਜ਼ੀ ਨੂਰ ਮੁਹੰਮਦ ਨੇ ਸਿੱਖਾਂ ਦੇ ਆਚਰਨ ਪ੍ਰਤੀ ਉੱਚਤਮ ਸ਼ਰਧਾਂਜਲੀ ਅਰਪਿਤ ਕੀਤੀ ਹੈ। ਉਹ ਆਪਣੇ 'ਜੰਗਨਾਮੇ' ਵਿਚ ਉਹਨਾਂ ਨੂੰ ਸਗ (ਕੁੱਤੇ) ਆਖ ਕੇ ਬਿਆਨ ਕਰਦਾ ਹੈ, ਅਤੇ ਨਾਲ ਹੀ ਲਿਖਦਾ ਹੈ, "ਇਹਨਾਂ ਸਗਾਂ (ਕੁੱਤਿਆਂ) ਨੂੰ 'ਸਗ' ਨਾ ਕਹੋ ਕਿਉਂਕਿ ਇਹ ਸ਼ੇਰ ਹਨ।" ਮੁਗ਼ਲ ਸਲਤਨਤ ਨੂੰ ਬਰਬਾਦ ਕਰਨ ਵਾਲਾ ਪਾਨੀਪਤ ਦਾ ਜੇਤੂ, ਸਿੱਖਾਂ ਦੇ ਕੁਝ ਕੁ ਜੱਥਿਆਂ ਮੂਹਰੇ ਨਿਢਾਲ ਪੈ ਗਿਆ, ਜਿਨ੍ਹਾਂ ਨੇ ਉਸ ਨੂੰ ਪੰਜਾਬ ਵਿਚੋਂ ਕੱਢ ਦਿੱਤਾ। ਸੰਨ 1771 ਈ. ਨੂੰ ਅਹਮਦ ਸ਼ਾਹ ਅਬਦਾਲੀ ਅਫ਼ਗਾਨਿਸਤਾਨ ਵਿਖੇ ਮਰ ਗਿਆ।

## ਸਿੱਖ ਮਿਸਲਾਂ

ਇਹ ਮਿਸਲਾਂ ਦਾ ਦੌਰ ਸੀ ਜਦੋਂ ਸਿੱਖਾਂ ਦੇ ਅਨੇਕ ਜੱਥੇ, ਜਿਨ੍ਹਾਂ ਨੂੰ ਮਿਸਲ

ਕਿਹਾ ਜਾਂਦਾ ਸੀ, ਮੁਲਕ ਉਤੇ ਹਕੂਮਤ ਲਈ ਸੰਘਰਸ਼ ਵਿਚ ਕਾਮਯਾਬ ਹੋਣ ਮਗਰੋਂ ਪੰਜਾਬ ਦੇ ਹਾਕਮ ਬਣੇ। ਇਸੇ ਦੌਰ ਵਿਚ ਹੀ ਖਾਲਸੇ ਨੇ ਰਾਜਧਾਨੀ ਲਾਹੌਰ ਉਤੇ ਕਬਜ਼ਾ ਕੀਤਾ ਅਤੇ ਜੱਸਾ ਸਿੰਘ ਆਹਲੂਵਾਲੀਆ ਨੇ ਬਾਕਾਇਦਾ ਸਿੱਕਾ ਚਲਾਇਆ।

'ਮਿਸਲ' ਅਰਬੀ ਦਾ ਲਫ਼ਜ਼ ਹੈ, ਜਿਸ ਦਾ ਅਰਥ ਹੈ 'ਬਰਾਬਰ' ਜਾਂ 'ਇਕੋ ਜਿਹਾ'। ਕਨਿੰਘਮ, ਲਤੀਫ਼ ਅਤੇ ਪੇਨ ਅਨੁਸਾਰ, ਚੂੰਕਿ ਹਰੇਕ ਮਿਸਲ ਦੇ ਮੈਂਬਰ ਰੁਤਬੇ ਵਿਚ ਬਰਾਬਰ ਹੁੰਦੇ ਸਨ, ਅਤੇ ਸਾਰੇ ਜੱਥੇ ਵੀ ਸਮਾਨ ਅਧਿਕਾਰਾਂ ਵਾਲੇ ਸਨ, ਇਹਨਾਂ ਜੱਥਿਆਂ ਨੂੰ ਮਿਸਲਾਂ ਕਿਹਾ ਜਾਣ ਲਗ ਪਿਆ। ਪੈਨ ਦੇ ਸ਼ਬਦਾਂ ਵਿਚ, "ਜੱਥੇ ਦੇ ਸਭ ਮੈਂਬਰਾਂ ਨੂੰ ਰਾਜਸੀ, ਧਾਰਮਿਕ ਅਤੇ ਸਮਾਜਿਕ ਮਾਮਲਿਆਂ ਵਿਚ ਇਕੋ ਜਿਹੇ ਅਧਿਕਾਰ ਹਾਸਲ ਸਨ, ਇਹਨਾਂ ਜੱਥਿਆਂ ਨੂੰ ਮਿਸਲਾਂ ਆਖਿਆ ਜਾਣ ਲਗ ਪਿਆ।" ਇਸ ਬਾਰੇ ਇਕ ਹੋਰ ਵਿਚਾਰ ਵੀ ਹੈ। ਕੁਝ ਲੇਖਕਾਂ ਅਨੁਸਾਰ, 'ਮਿਸਲ' ਲਫ਼ਜ਼ ਦਾ ਮਤਲਬ ਕਿਸੇ ਮਹਿਕਮੇ ਦੀ ਫ਼ਾਈਲ (ਮਿਸਲਾਂ ਅਕਾਲ ਤਖ਼ਤ ਦੇ ਜੱਥੇਦਾਰ ਕੋਲ ਰਹਿੰਦੀਆਂ ਸਨ)। ਇਸ ਲਈ ਉਹ ਮਿਸਲਾਂ ਵਜੋਂ ਜਾਣੇ ਜਾਣ ਲਗ ਪਏ।

ਇਹਨਾਂ ਮਿਸਲਾਂ ਦੀ ਉੱਤਪਤੀ ਅਤੇ ਵਿਕਾਸ ਬਾਰੇ ਇਹ ਯਾਦ ਰਖਣਾ ਚਾਹੀਦਾ ਹੈ ਕਿ, ਇਹਨਾਂ ਮਿਸਲਾਂ ਨੂੰ ਕਿਸੇ ਖ਼ਾਸ ਮੌਕੇ ਤੇ ਸੋਚ-ਵਿਚਾਰ ਕੇ ਜਾਂ ਜਾਣ-ਬੁਝ ਕੇ ਨਹੀਂ ਵਿਉਂਤਿਆ ਗਿਆ, ਬਲਕਿ ਦੂਜੇ ਪਾਸੇ ਇਹ ਵਕਤ ਦੀਆਂ ਜ਼ਰੂਰੀ ਸ਼ਖ਼ਤ ਲੋੜਾਂ ਨੂੰ ਪੂਰਾ ਕਰਨ ਲਈ ਸਹਿਜੇ ਸਹਿਜੇ ਵਿਕਸਿਤ ਹੋਈਆਂ। 1748 ਈਸਵੀ ਦੀ ਵੈਸਾਖੀ ਦੇ ਦਿਹਾੜੇ 'ਦਲ ਖਾਲਸਾ' ਦੀ ਜਥੇਬੰਦੀ ਦੇ ਤਕਰੀਬਨ 65 ਛੋਟੇ ਛੋਟੇ ਸਿੱਖ ਜੱਥੇ ਆਪਣੇ ਆਪ ਨੂੰ, ਨਿਖੜਵੇਂ ਨਾਂ ਤੇ ਝੰਡੇ ਥੱਲੇ 11 ਮੁੱਖ ਸੈਨਿਕ ਦਲਾਂ ਦੇ ਰੂਪ ਵਿਚ ਜੱਥੇਬੰਦ ਕਰਨ ਲਈ ਸਹਿਮਤ ਹੋਏ ਸਨ। ਅਗਲੇ ਦੋ ਦਹਾਕਿਆਂ ਦੌਰਾਨ, ਦਲ ਖਾਲਸਾ ਦੀਆਂ ਇਹਨਾਂ 11 ਟੁਕੜੀਆਂ ਨੇ ਸਿੱਖਾਂ ਨੂੰ ਇਕ ਜੱਥੇਬੰਦ ਸੈਨਿਕ ਭਾਈਚਾਰਾ ਬਣਾਉਣ ਵਿਚ ਬਹੁਤ ਹੀ ਮਹੱਤਵਪੂਰਨ ਯੋਗਦਾਨ ਪਾਇਆ। ਸਿੱਖ-ਸਰਦਾਰਾਂ ਦੀ ਤਾਕਤ ਸਹਿਜੇ ਸਹਿਜੇ ਲਗਾਤਾਰ ਵਧਦੀ ਗਈ, ਉਹਨਾਂ ਦੇ ਇਲਾਕੇ ਫ਼ੈਲਦੇ ਗਏ, ਉਹਨਾਂ ਦੀ ਜੁੱਧ-ਸਮਰਥਾ ਜ਼ਿਆਦਾ ਤੋਂ ਜ਼ਿਆਦਾ ਵਧਦੀ ਗਈ, ਅਤੇ ਆਖ਼ਰਕਾਰ 'ਦਲ ਖਾਲਸਾ' ਦੀਆਂ ਇਹ ਟੁਕੜੀਆਂ ਮਿਸਲਾਂ ਵਜੋਂ ਪ੍ਰਸਿੱਧ ਹੋ ਗਈਆਂ।

ਇਹਨਾਂ ਮਿਸਲਾਂ ਦੀ ਗਿਣਤੀ 12 ਤਕ ਪੁੱਜ ਗਈ ਸੀ ਅਤੇ ਕਨਿੰਘਮ ਨੇ ਲਿਖਿਆ ਹੈ, "ਇਹ ਮਿਸਲਾਂ ਅੱਗੇ ਫੇਰ ਪਿੰਡ, ਜਾ ਜ਼ਿਲ੍ਹੇ ਦੇ ਪਹਿਲੇ ਜਾਂ ਸਭ ਤੋਂ ਉਘੇ ਸਰਦਾਰ ਦੇ ਵਡੇਰੇ ਦੇ ਨਾਂ ਤੋਂ ਅਥਵਾ ਆਗੂਆਂ ਵਲੋਂ ਚਲਾਈ ਰੀਤ ਦੀ ਕਿਸੇ ਵਿਲੱਖਣਤਾ ਤੋਂ ਉਪਜੇ ਸਿਰਨਾਵੇਂ ਨਾਲ ਪਛਾਣੀਆਂ ਜਾਂਦੀਆਂ ਸਨ। ਇਹ 12 ਮਿਸਲਾਂ ਸਨ : (1) ਭੰਗੀ (2) ਕਨ੍ਹਈਆ (3) ਸਿੰਘਪੁਰੀਆ ਜਾਂ ਫ਼ੈਜ਼ਲਪੁਰੀਆ (4) ਆਹਲੂਵਾਲੀਆ (5) ਰਾਮਗੜ੍ਹੀਆ (6) ਸ਼ੁਕਰਚਕੀਆ (7) ਫੂਲਕੀਆ (8) ਡੱਲੇਵਾਲੀਆ (9) ਨਕਈ (10) ਸ਼ਹੀਦ (11) ਕਰੋੜਸਿੰਘੀਆ, ਅਤੇ (12) ਨਿਸ਼ਾਨਵਾਲੀਆ। ਨਾਲੇ ਇਹ ਵੀ ਯਾਦ ਰਖਣਾ ਚਾਹੀਦਾ ਹੈ ਕਿ ਸਾਰੀਆਂ ਸਿੱਖ ਮਿਸਲਾਂ ਕਿਸੇ ਇਕ ਸਮੇਂ ਆਪਣੀ ਪੂਰੀ ਪਕਿਆਈ ਵਿਚ ਨਹੀਂ ਰਹਿੰਦੀਆਂ ਸਨ। ਕਦੇ ਕਦੇ ਇਕ ਮਿਸਲ ਵਿਚੋਂ ਦੂਜੀ ਮਿਸਲ ਸਥਾਪਤ ਕਰ ਦਿੱਤੀ ਜਾਂਦੀ ਸੀ। ਪਹਿਲਾਂ ਕਿਸੇ ਇਕ ਮਿਸਲ ਹੇਠ ਕੰਮ ਕਰ ਰਿਹਾ ਕੋਈ ਉੱਚ-ਆਕਾਂਖੀ ਸਰਦਾਰ, ਕੁਝ ਸਮੇਂ ਬਾਅਦ ਮੂਲ ਮਿਸਲ ਤੋਂ ਵੱਖ ਹੋ ਜਾਂਦਾ ਸੀ ਅਤੇ ਆਪਣੀ ਇਕ

ਵਖਰੀ ਮਿਸਲ ਬਣਾ ਲੈਂਦਾ ਸੀ। ਸਿੱਖਾਂ ਨੂੰ ਆਪਣੀਆਂ ਰਾਜਸੀ-ਵਫ਼ਾਦਾਰੀਆਂ ਬਦਲਣ ਅਤੇ ਆਪਣੀ ਪਸੰਦ ਦੇ ਆਗੂ ਹੇਠ ਕੰਮ ਕਰਨ ਦੀ ਪੂਰੀ ਆਜ਼ਾਦੀ ਸੀ, ਇਸ ਲਈ ਨਵੀਂ ਮਿਸਲ ਬਣਾਉਣ ਵਿਚ ਕੋਈ ਮੁਸ਼ਕਲ ਨਹੀਂ ਪੇਸ਼ ਆਉਂਦੀ ਸੀ, ਜੇਕਰ ਆਗੂ ਲੋਕਾਂ ਨੂੰ ਆਪਣੇ ਵੱਲ ਕਰ ਸਕਦਾ ਹੋਵੇ, ਜਿਵੇਂ ਕਿ ਜੱਸਾ ਸਿੰਘ ਆਹਲੂਵਾਲੀਆ ਪਹਿਲਾਂ ਨਵਾਬ ਕਪੂਰ ਸਿੰਘ ਦੀ ਸਿੰਘਪੁਰੀਆ ਮਿਸਲ ਵਿਚ ਰਿਹਾ ਸੀ, ਪਰ ਬਾਅਦ ਵਿਚ ਉਸਨੇ ਆਪਣੀ ਇਕ ਨਿਜੀ ਮਿਸਲ ਬਣਾ ਲਈ ਸੀ।

ਮਿਸਲਦਾਰ ਦਿਵਾਲੀ ਅਤੇ ਵੈਸਾਖੀ ਦੇ ਮੌਕਿਆਂ ਉਤੇ ਅਕਾਲ ਤਖ਼ਤ, ਅੰਮ੍ਰਿਤਸਰ 'ਤੇ ਸਜਾਏ ਗਏ ਦਿਵਾਨ ਜਾਂ ਧਾਰਮਿਕ ਇਕੱਠ ਵਿਚ ਆਪਣੇ ਰਾਜਸੀ ਮਾਮਲਿਆਂ ਉਤੇ ਵਿਚਾਰ ਕਰਦੇ ਸਨ। ਉਹਨਾਂ ਦੀ ਪ੍ਰਸਿੱਧ ਜੱਥੇਬੰਦੀ 'ਦਲ ਖਾਲਸਾ' ਜਿਸਨੇ ਅਹਿਮਦ ਸ਼ਾਹ ਅਬਦਾਲੀ ਦੀ ਕਮਾਨ ਹੇਠਲੇ ਅਫ਼ਗਾਨ ਧਾੜਵੀਆਂ ਨੂੰ ਜ਼ਬਰਦਸਤ ਰੁਕਾਵਟਾਂ ਪਾਈਆਂ ਸਨ, ਅਜਿਹੇ ਕਿਸੇ ਇਕੱਠ ਦਰਮਿਆਨ ਹੀ ਹੋਂਦ ਵਿਚ ਲਿਆਂਦੀ ਗਈ ਸੀ। ਮਹਤਵਪੂਰਨ ਰਾਜਸੀ ਮਸਲਿਆਂ ਨੂੰ ਨਿਪਟਾਉਣ ਦੇ ਇਸ ਤਰੀਕੇ ਨੂੰ 'ਗੁਰਮਤਾ' ਦੀ ਰੀਤੀ ਵਜੋਂ ਬਿਆਨ ਕੀਤਾ ਜਾਂਦਾ ਹੈ, ਜਿਸਨੇ ਉਹਨਾਂ ਦਿਨਾਂ ਵਿਚ ਏਕਤਾਕਾਰੀ-ਸ਼ਕਤੀ ਅਤੇ ਕੇਂਦਰੀ ਲੀਗ ਵਜੋਂ ਕੰਮ ਕੀਤਾ ਸੀ। ਇਸ ਤਰ੍ਹਾਂ ਨਾਲ ਲਏ ਗਏ ਫ਼ੈਸਲੇ ਹਰ ਸਿੱਖ ਨੂੰ ਮੰਨਣੇ ਪੈਂਦੇ ਸਨ। ਸਿੱਖ ਸਰਦਾਰ ਇਹਨਾਂ ਰਸਮੀ ਮੌਕਿਆਂ ਉਤੇ ਆਪਣੇ ਮਤਭੇਦ ਦੂਰ ਕਰ ਲੈਂਦੇ ਸਨ, ਅਤੇ ਪਾਵਨ ਗ੍ਰੰਥ ਦੀ ਹਜ਼ੂਰੀ ਵਿਚ ਆਪਣੇ ਸਭ ਤੋਂ ਪਵਿੱਤਰ ਸਥਾਨ 'ਤੇ ਲਏ ਗਏ ਫੈਸਲਿਆਂ ਉਤੇ ਸੱਚੇ ਦਿਲੋਂ ਅਮਲ ਕਰਦੇ ਸਨ।

ਕਨਿੰਘਮ ਅਨੁਸਾਰ, "ਸਿੱਖ ਮਿਸਲਾਂ ਇਕ ਧਾਰਮਿਕ ਜਾਗੀਰਦਾਰੀ ਰਾਜ-ਸੰਘ ਸਨ। "ਕਨਿੰਘਮ ਨੇ ਇਹ ਪਰਿਭਾਸ਼ਾ ਦੇ ਕਾਰਨ ਵੀ ਦੱਸੇ ਹਨ। ਉਹ ਕਹਿੰਦਾ ਹੈ ਕਿ ਇਹ ਧਾਰਮਿਕ ਸੀ, ਕਿਉਂਕਿ ਅਕਾਲਪੁਰਖ ਉਹਨਾਂ ਦਾ ਮਦਦਗਾਰ ਅਤੇ ਇਨਸਾਫ ਕਰਨ ਵਾਲਾ ਸੀ, ਪੰਥਕ ਜਜ਼ਬਾ ਉਹਨਾਂ ਦਾ ਪ੍ਰੇਰਕ ਸਿੱਧਾਂਤ ਅਤੇ ਜੰਗੀ ਹਥਿਆਰ ਬੰਦੀ ਸੀ। ਗੁਰੂ ਗੋਬਿੰਦ ਸਿੰਘ ਦੀ ਤਲਵਾਰ ਪ੍ਰਤੀ ਸ਼ਰਧਾ ਉਹਨਾਂ ਦਾ ਜ਼ਰੂਰੀ ਸਾਜ-ਸਮਾਨ ਸੀ। ਗੁਰਮਤਾ ਦੀ ਸੰਸਥਾ ਦੇ ਪ੍ਰਚਲਣ ਤੋਂ, ਜਦੋਂ ਕਿ ਸਿੱਖ ਆਪਣੇ ਲਈ ਪਾਵਨ ਗ੍ਰੰਥ ਤੋਂ ਹੁਕਮ ਲੈਂਦੇ ਸਨ, ਮਿਸਲਾਂ ਦਾ ਧਾਰਮਿਕ ਅਸਲਾ ਹੋਰ ਵੀ ਸਪਸ਼ਟ ਹੋ ਜਾਂਦਾ ਹੈ। ਦੂਜੇ, ਇਹ ਰਾਜ ਸੰਘ ਸੀ, ਕਿਉਂਕਿ ਮਿਸਲਾਂ ਪੂਰੀ ਤਰ੍ਹਾਂ ਆਜ਼ਾਦ ਨਹੀਂ ਸਨ, ਅਤੇ ਆਪਸ ਵਿਚ ਸਰਬਤ ਖਾਲਸਾ ਤੇ ਗੁਰਮਤਾ ਰਾਹੀਂ ਆਮ ਤੌਰ ਤੇ ਜੁੜੀਆਂ ਹੋਈਆਂ ਸਨ। ਅਤੇ ਤੀਜੇ, ਇਹ ਜਾਗੀਰਦਾਰੀ ਸਨ ਕਿਉਂਕਿ ਕਨਿੰਘਮ ਦੇ ਹੀ ਸ਼ਬਦਾਂ ਵਿਚ, "ਪਰਸਪਰ ਨਿਰਭਰਤਾ ਦੀ ਸੰਗਲੀ ਬਤੌਰ ਕਾਨੂੰਨ ਪ੍ਰਵਾਨਤ ਕੀਤੀ ਜਾਂਦੀ ਸੀ, ਅਤੇ ਸੰਘ ਦੇ ਸਰਦਾਰ ਆਪਣੀਆਂ ਸਾਂਝੀਆਂ ਜਿੱਤਾਂ ਦੀਆਂ ਪ੍ਰਾਪਤੀਆਂ ਆਪਸ ਵਿਚ ਵੰਡ ਲੈਂਦੇ ਸਨ, ਅਤੇ ਫੇਰ ਇਹ ਸਰਦਾਰ ਆਪਣੇ ਹਿੱਸੇ ਨੂੰ ਉਸੇ ਤਰ੍ਹਾਂ ਆਪਣੇ ਆਪਣੇ ਜੱਥਿਆਂ ਦੇ ਆਗੂਆਂ ਵਿਚ ਵੰਡ ਦੇਂਦੇ ਸਨ।"

ਅਨੇਕਾਂ ਔਕੜਾਂ ਤੇ ਊਣਤਾਈਆਂ ਦੇ ਬਾਵਜੂਦ, ਸਿੱਖ ਮਿਸਲਾਂ ਨੇ ਪੰਜਾਬ ਦੇ ਇਤਿਹਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ ਅਤੇ ਮੁਲਕ ਵਿਚ ਇਕ ਜਥੇਬੰਦ ਪ੍ਰਬੰਧ ਹੇਠ ਸਿੱਖ ਪ੍ਰਭੁਸੱਤਾ ਤੇ ਬੋਲਬਾਲੇ ਦੀ ਸਥਾਪਨਾ ਦਾ ਰਾਹ ਖੋਲ੍ਹਿਆ। ਪੇਨ ਦੇ ਸ਼ਬਦਾਂ ਵਿਚ, "ਇਸ ਤਰ੍ਹਾਂ ਦਾ ਰਾਜ ਪ੍ਰਬੰਧ ਭਾਵੇਂ ਸਿੱਧਾ-ਸਾਦਾ ਸੀ, ਪਰ ਸਾਂਝੇ ਦੁਸ਼ਮਨ ਦਾ

ਟਾਕਰਾ ਕਰਨ ਲਈ ਇਸ ਨੇ ਸਿੱਖਾਂ ਨੂੰ ਇਕਜੁਟ ਰੱਖਣ ਵਿਚ ਕੋਈ ਕਸਰ ਨਹੀਂ ਰਹਿਣ ਦਿੱਤੀ।'' ਡਾ. ਜੀ. ਸੀ. ਨਾਰੰਗ ਨੇ ਮਿਸਲਾਂ ਅਤੇ ਇਹਨਾਂ ਦੇ ਬੋਲਬਾਲੇ ਦੇ ਦੌਰ ਦੀ ਕਦਰ ਇਹ ਆਖ ਕੇ ਕੀਤੀ ਹੈ, ''ਬਹਰਹਾਲ ਜੋ ਵੀ ਹੋਵੇ, ਇਹਨਾਂ ਮਿਸਲਾਂ ਦੀ ਹਕੂਮਤ ਨੇ ਮੁਗਲ ਸਲਤਨਤ ਦੀ ਸਮਾਪਤੀ ਅਤੇ ਰਣਜੀਤ ਸਿੰਘ ਦੇ ਸਥਾਪਤ ਰਾਜ-ਪ੍ਰਬੰਧ ਵਿਚਲੇ ਖੱਪੇ ਨੂੰ ਭਰਿਆ।'' ਦਰਅਸਲ ਇਹ ਮਿਸਲਾਂ ਦਾ ਪ੍ਰਬੰਧ ਅਤੇ ਉਹਨਾਂ ਦਾ ਦੌਰ ਹੀ ਸੀ ਜਿਸ ਨਾਲ ਸਿੱਖ ਪ੍ਰਭੂਸੱਤਾ ਦੀ ਸਥਾਪਨਾ ਲਈ ਰਣਜੀਤ ਸਿੰਘ ਦਾ ਉਥਾਨ ਹੋਇਆ।

## ਮਹਾਰਾਜਾ ਰਣਜੀਤ ਸਿੰਘ ਅਧੀਨ ਸਿੱਖ ਰਾਜ

1799 ਈ. ਵਿਚ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਉਪਰ ਕਬਜ਼ਾ ਕਰ ਲਿਆ। ਇਸ ਪਿਛੋਂ ਉਸਨੇ ਕਈ ਮਿਸਲਾਂ ਅਤੇ ਮੁਲਤਾਨ,ਕਸ਼ਮੀਰ ਤੇ ਪਿਸ਼ਾਵਰ ਦੇ ਪੁਰਾਣੇ ਸੂਬੇ ਜਿੱਤ ਕੇ ਪੰਜਾਬ ਦਾ ਏਕੀਕਰਨ ਕਰ ਦਿੱਤਾ। ਪਰ ਅੰਗ੍ਰੇਜ਼ਾਂ ਨੇ ਉਸ ਨੂੰ ਪਟਿਆਲਾ, ਨਾਭਾ ਅਤੇ ਜੀਂਦ ਰਾਜਾਂ ਸਮੇਤ ਸਤਲੁਜ-ਉਰਾਰ ਦੇ ਇਲਾਕੇ ਜਿੱਤਣ ਤੋਂ ਰੋਕ ਦਿੱਤਾ। ਸੰਨ 1809 ਈ. ਵਿਚ ਹੋਈ ਅੰਮ੍ਰਿਤਸਰ ਦੀ ਸੰਧੀ ਨੇ ਦਰਿਆ ਸਤਲੁਜ ਨੂੰ ਅੰਗ੍ਰੇਜ਼ਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਇਲਾਕਿਆਂ ਵਿਚਕਾਰ ਸਰਹੱਦ ਬਣਾ ਦਿੱਤਾ।

ਮਹਾਰਾਜਾ ਰਣੰਜੀਤ ਸਿੰਘ ਦੇ ਰਾਜ ਦੌਰਾਨ ਧਾਰਮਿਕ ਅਤਿਆਚਾਰ ਕੋਈ ਨਹੀਂ ਹੋਇਆ। ਤਅੱਸਬੀ ਮੁਸਲਮਾਨਾਂ ਹਥੋਂ ਧਾਰਮਿਕ ਕਾਰਨਾਂ ਕਰਕੇ ਪੂਰੀ ਇਕ ਸਦੀ ਤਕ ਸਿਖਾਂ ਉਤੇ ਜ਼ੁਲਮ ਹੋਣ ਦੇ ਬਾਵਜੂਦ, ਨਾ ਤਾਂ ਮਸੀਤਾਂ ਤੋੜੀਆਂ ਗਈਆਂ ਅਤੇ ਨਾ ਹੀ ਅਜ਼ਾਨ ਰੋਕੀ ਗਈ। ਮਹਾਰਾਜਾ ਨੇ ਆਪਣੀ ਸਰਪਰਸਤੀ ਸਭ ਧਰਮਾਂ ਨੂੰ ਦਿੱਤੀ। ਉਸਦੇ ਧਰਮ-ਨਿਰਪੱਖ ਰਵੱਈਏ ਦਾ ਅੰਦਾਜ਼ਾ ਅੱਗੇ ਦੱਸੀ ਹਿਕਾਇਤ ਤੋਂ ਸਹਿਜੇ ਹੀ ਲਾਇਆ ਜਾ ਸਕਦਾ ਹੈ। ਇਕ ਵਾਰੀ ਕੁੱਝ ਸਿੱਖਾਂ ਨੇ ਮਹਾਰਾਜਾ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਅਜ਼ਾਨ (ਨਮਾਜ ਲਈ ਮਸੀਤ ਤੋਂ ਦਿੱਤਾ ਜਾਂਦਾ ਸਵੇਰ ਦਾ ਬੁਲਾਵਾ) ਨਾਲ ਗ਼ੈਰ-ਮੁਸਲਮਾਨਾਂ ਦੀ ਸਵੇਰ ਦੀ ਨੀਂਦਰ ਵਿਚ ਖਲਲ ਪੈਂਦਾ ਹੈ, ਅਤੇ ਉਹਨਾਂ ਨੇ ਬੇਨਤੀ ਕੀਤੀ ਕਿ ਸਰਕਾਰੀ ਹੁਕਮ ਰਾਹੀਂ ਇਸ ਉਤੇ ਰੋਕ ਲਗਾ ਦੇਣੀ ਚਾਹੀਦੀ ਹੈ। ਮਹਾਰਾਜਾ ਦੀ ਧਰਮ-ਨਿਰਪੱਖ ਸਰਕਾਰ ਲਈ ਇਹ ਆਪਣੀ ਤਰ੍ਹਾਂ ਦਾ ਹੀ ਇਕ ਇਮਤਿਹਾਨ ਸੀ। ਮਹਾਰਾਜਾ ਨੇ ਸਿਆਣਪ ਨਾਲ ਜਵਾਬ ਦਿੱਤਾ ਕਿ ਜੇਕਰ ਮੁਸਲਮਾਨਾਂ ਨੂੰ ਉਹਨਾਂ ਦੀ ਸਵੇਰ ਦੀ ਨਮਾਜ ਲਈ ਜਗਾਉਣ ਦਾ ਕੰਮ ਗੈਰ-ਮੁਸਲਮਾਨ ਆਪਣੇ ਜਿੰਮੇ ਲੈ ਲੈਣ, ਤਾਂ ਉਹ ਅਜ਼ਾਨ ਰੋਕ ਦੇਗਾ। ਗ਼ੈਰ-ਮੁਸਲਮਾਨਾਂ ਨੇ ਇਸ ਸ਼ਰਤ ਵਿਚ ਛੁਪੇ ਇਸ਼ਾਰੇ ਨੂੰ ਸਮਝ ਲਿਆ ਅਤੇ ਆਪਣੀ ਬੇਨਤੀ ਵਾਪਸ ਲੈ ਲਈ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਸਿੱਕਿਆਂ ਉਪਰ ਗੁਰੂ ਨਾਨਕ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਉਕਰਵਾਏ। ਇਸ ਤੋਂ ਉਸ ਦੀ ਨਿੰਮਰਤਾ ਪ੍ਰਗਟ ਹੁੰਦੀ ਹੈ। ਉਸਨੇ ਆਪਣੀਆਂ ਜਿੱਤਾਂ ਅਤੇ ਰਾਜਸੀ ਸੱਤਾ ਨੂੰ ਗੁਰੂ ਸਾਹਿਬਾਨ ਦੀ ਮਿਹਰ ਮੰਨਿਆ, ਅਤੇ ਆਪਣੇ ਆਪ ਨੂੰ ਉਹਨਾਂ ਦਾ ਨਿਮਾਣਾ ਦਾਸ ਸਮਝਿਆ। ਉਹ ਕਿਹਾ ਕਰਦਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵੱਡਾ ਨਗਾਰਾ ਬਣਵਾਇਆ ਸੀ, ਜਿਸ ਦਾ ਨਾਂ 'ਰਣਜੀਤ ਨਗਾਰਾ' ਅਰਥਾਤ 'ਜਿੱਤ ਦਾ ਨਗਾਰਾ' ਰਖਿਆ ਸੀ, ਅਤੇ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਨਗਾਰੇ ਤੋਂ ਵੱਧ ਨਹੀਂ ਹੈ। ਇਸ ਤੋਂ ਗੁਰੂ ਸਾਹਿਬ ਪ੍ਰਤੀ ਉਸ ਦੇ ਸ਼ਰਧਾ-ਸਤਿਕਾਰ ਦਾ ਪਤਾ ਲਗਦਾ ਹੈ। ਜਿਥੋਂ ਤਕ ਸਰਕਾਰੀ ਮਾਮਲਿਆਂ ਦਾ ਸੰਬੰਧ ਸੀ,

ਉਸ ਨੇ ਸਿਵਿਲ ਅਤੇ ਸੈਨਿਕ ਦੋਹਾਂ ਪ੍ਰਬੰਧਾਂ ਵਿਚ ਵੱਖ-ਵੱਖ ਧਰਮਾਂ ਦੇ ਲੋਕਾਂ ਨੂੰ ਉਚੀ ਪਦਵੀਆਂ ਤੇ ਬਿਠਾਇਆ। ਫਕੀਰ ਅਜ਼ੀਜ-ਉਦ-ਦੀਨ, ਨੂਰ-ਉਦ-ਦੀਨ, ਦੀਵਾਨ ਮੋਹਕਮ ਚੰਦ, ਦੀਵਾਨ ਭਵਾਨੀ ਦਾਸ ਅਤੇ ਭਾਈ ਰਾਮ ਸਿੰਘ ਉਸਦੇ ਇਤਬਾਰੀ ਅਫ਼ਸਰ ਬਣੇ ਰਹੇ ਸਨ। ਜਿਥੇ ਉਸਨੇ ਗੁੰਥੀ-ਸਿੰਘਾਂ ਨੂੰ ਉਤਸ਼ਾਹਿਤ ਕੀਤਾ ਸੀ, ਉਥੇ ਉਸਨੇ ਕੁਰਾਨ ਤੇ ਕਾਤਬਾਂ ਵੱਲ ਵੀ ਆਪਣੀ ਸਰਪਰਸਤੀ ਵਧਾਈ, ਅਤੇ ਬ੍ਰਾਹਮਣਾਂ ਵਿਚ ਚੰਗੀ ਖੈਰਾਤ ਵੰਡੀ।

19 ਵੀਂ ਸਦੀ ਦੇ ਪਹਿਲੇ ਅੱਧ ਦਾ ਪੰਜਾਬ ਬੀਰਤਾ-ਭਰਪੂਰ ਸੈਨਿਕ ਕਾਰਨਾਮਿਆਂ ਦੀ ਸ਼ਾਨਦਾਰ ਝਾਕੀ ਪੇਸ਼ ਕਰਦਾ ਹੈ, ਜਿਸ ਉਤੇ ਹਰ ਸਿੱਖ ਨੂੰ ਮਾਣ ਹੋ ਸਕਦਾ ਹੈ। ਇਹ ਉੱਤਰ-ਪੱਛਮ ਤੋਂ ਨਿੱਤ ਹੋਣ ਵਾਲੇ ਹਮਲਿਆਂ ਦੇ ਲਗਾਤਾਰ ਵਗਦੇ ਵਹਿਣ ਨੂੰ ਪਿਛਾਂਹ ਧਕੇਲ ਦੇਣ ਦੀਆਂ ਅਦੁਤੀ ਘਟਨਾਵਾਂ ਪੇਸ਼ ਕਰਦਾ ਹੈ। ਉੱਤਰ-ਪੱਛਮੀ ਸਰਹੱਦੀ ਸੂਬੇ ਦੇ ਅਸ਼ਾਂਤ ਇਲਾਕਿਆਂ ਨੂੰ ਕਾਰਗਰ ਢੰਗ ਨਾਲ ਅਧੀਨ ਕਰ ਲਿਆ ਗਿਆ, ਅਤੇ ਸਰਹੱਦ ਦੀ ਰਖਿਆ ਲਈ ਕਿਲ੍ਹੇ ਉਸਾਰ ਕੇ ਮੋਰਚਾਬੰਦੀ ਕੀਤੀ ਗਈ। ਸਿੱਖਾਂ ਨੇ ਉਹਨਾਂ ਬਦੇਸੀ ਹਮਲਿਆਂ ਵਿਰੁਧ ਰਖਿਆਤਮਕ ਕਿਲ੍ਹੇਬੰਦੀ ਖੜੀ ਕੀਤੀ, ਜਿਨ੍ਹਾਂ ਦਾ ਜੋਰ ਪਿਛਲੇ ਅੱਠ ਸੌ ਸਾਲਾਂ ਤੋਂ ਵਧਦਾ ਆ ਰਿਹਾ ਸੀ। ਸੈਨਿਕ ਕਾਰਨਾਮਿਆਂ ਦੇ ਇਤਿਹਾਸ ਵਿਚ ਨਵੇਂ ਤਰੀਕੇ ਅਪਣਾਏ ਗਏ। ਬਰਫ਼ ਦੇ ਦੇਸ਼ ਤਿੱਬਤ ਨੂੰ ਪਹਿਲੀ ਵਾਰ ਇਸੇ ਸਮੇਂ ਦੌਰਾਨ ਹੀ ਸਰ ਕਰਨ ਦਾ ਉਪਰਾਲਾ ਕੀਤਾ ਗਿਆ ਸੀ। ਇਸ ਖ਼ਤਰਨਾਕ ਮੁਹਿੰਮ ਦਾ ਸੰਚਾਲਨ, ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਮਹਾਰਾਜਾ ਸ਼ੇਰ ਸਿੰਘ ਦੇ ਰਾਜ (1841-1843 ਈ.) ਦੌਰਾਨ, ਉਸਦੇ ਸਾਮੰਤ ਰਾਜਾ ਗੁਲਾਬ ਸਿੰਘ ਅਤੇ ਉਸਦੇ ਜਰਨੈਲ ਜ਼ੋਰਾਵਰ ਸਿੰਘ ਨੇ ਕੀਤਾ ਸੀ।

ਅੰਗ੍ਰੇਜ਼ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਕਾਲ ਦੌਰਾਨ ਅਤੇ 1839 ਈ. ਵਿਚ ਉਸਦੇ ਦੇਹਾਂਤ ਦੇ ਬਾਅਦ ਵੀ ਹਮਲਾ ਕਰਕੇ ਹੜਪ ਲੈਣ ਦੀ ਨੀਤੀ ਉਤੇ ਚਲ ਰਹੇ ਸਨ। ਇਕ ਗੱਲ ਇਹ ਵੀ ਸੀ, ਕਿ ਰਣਜੀਤ ਸਿੰਘ ਦੇ ਵਾਰਸ ਕਮਜ਼ੋਰ ਸਨ, ਅਤੇ ਦਰਬਾਰ ਧੜੇਬੰਦੀ ਦਾ ਸ਼ਿਕਾਰ ਸੀ। ਸਿੱਖਾਂ ਤੇ ਅੰਗ੍ਰੇਜ਼ਾਂ ਵਿਚਕਾਰ ਯੁੱਧ ਲੜੇ ਗਏ, ਅਤੇ ਪੰਜਾਬ ਨੂੰ ਅੰਗ੍ਰੇਜ਼ੀ ਸਾਮਰਾਜ ਵਿਚ ਮਿਲਾ ਲਿਆ ਗਿਆ। ਉਂਵ ਅੰਗ੍ਰੇਜ਼ੀ ਫੌਜਾਂ ਦੇ ਮੁੱਖ ਸੈਨਾਪਤੀ ਸਰ ਹਿਊ ਗਫ, ਜਿਸਨੇ ਸਿੱਖਾਂ ਵਿਰੁੱਧ ਦੋਵੇਂ ਜੁੱਧ ਲੜੇ ਸਨ, ਨੇ ਸਿੱਖਾਂ ਦੀ ਸੂਰਬੀਰਤਾ ਦੀ ਭਰਪੂਰ ਪ੍ਰਸ਼ੰਸਾ ਕੀਤੀ ਹੈ। ਉਸਨੇ ਲਿਖਿਆ ਸੀ, "ਰਾਜਨੀਤੀ ਮੈਨੂੰ ਹਾਰੇ ਹੋਏ ਦੁਸ਼ਮਣ ਦੀ ਸ਼ਾਨਦਾਰ ਸੂਰਮਗਤੀ ਪ੍ਰਤੀ ਖੁਲਮਖੁਲਾ ਆਪਣੇ ਜਜ਼ਬਾਤ ਅੰਕਤ ਕਰਨ ਤੋਂ ਰੋਕਦੀ ਹੈ, ਅਤੇ ਮੈ ਏਲਾਨ ਕਰਦਾ ਹਾਂ ਕਿ ਜੇਕਰ ਹਰ ਦੇਸ਼ ਲਈ ਇਹ ਕੁਰਬਾਨੀ ਜ਼ਰੂਰੀ ਨਾ ਹੁੰਦੀ ਤਾਂ ਮੈਂ ਏਨੇ ਉਤਸ਼ਾਹੀ ਅਤੇ ਅੰਗਪਾਲ ਬੰਦਿਆਂ ਦੀ ਭਿਆਨਕ ਹੱਤਿਆ ਤੇ ਰੋਣਾ ਸੀ।"

## ਅੰਗ੍ਰੇਜ਼ੀ ਰਾਜ

ਸਿੱਖ ਇਤਿਹਾਸ ਦੇ ਬਰਤਾਨਵੀ ਕਾਲ ਦੌਰਾਨ,ਸਭ ਤੋਂ ਮਹਤਵਪੂਰਨ ਲਹਿਰਾਂ ਵਿਚੋਂ ਇਕ 'ਸਿੰਘ ਸਭਾ ਲਹਿਰ' ਚਲੀ, ਜਿਸਨੇ ਦੂਰਗਾਮੀ ਪ੍ਰਭਾਵ ਪਾਏ। ਇਸ ਲਹਿਰ ਦੇ ਆਰੰਭ ਹੋਣਦੇ ਤਿੰਨ ਕਾਰਨ ਸਨ—ਈਸਾਈ ਮਿਸ਼ਨਰੀਆਂ ਦੀਆਂ ਸਰਗਰਮੀਆਂ,

ਆਰੀਆ ਸਮਾਜ ਨਾਂ ਦੀ ਨਵੀਂ ਹਿੰਦੂ ਜੱਥੇਬੰਦੀ ਵਲੋਂ ਧਾਰਮਿਕ ਸ਼ੁੱਧੀਕਰਨ ਅਤੇ ਪੱਛਮੀ ਸਿਖਿਆ ਦੇ ਪ੍ਰਚਲਣ ਤੋਂ ਉਪਜਿਆ ਬੁੱਧੀਵਾਦ।

ਪਹਿਲੀ ਸਿੰਘ ਸਭਾ ਅੰਮ੍ਰਿਤਸਰ ਵਿਖੇ 1873 ਈ. ਵਿਚ ਬਣੀ ਸੀ, ਜਿਸਦੇ ਉਦੇਸ਼ ਇਹ ਸਨ :

1. ,ਸਿੱਖੀ ਦੀ ਪੂਰਵ ਨਿਰਮਲਤਾ ਬਹਾਲ ਕਰਨੀ ;
2. ਇਤਿਹਾਸਕ ਅਤੇ ਧਾਰਮਿਕ ਗ੍ਰੰਥਾਂ ਦੀ ਸੰਪਾਦਨਾ ਤੇ ਪ੍ਰਕਾਸ਼ਨ
3. ਪੰਜਾਬੀ ਮਾਧਿਅਮ ਰਾਹੀਂ ਆਧੁਨਿਕ ਗਿਆਨ ਦਾ ਪ੍ਰਚਾਰ ਅਤੇ ਪੰਜਾਬੀ ਵਿਚ ਰਸਾਲੇ ਤੇ ਅਖ਼ਬਾਰ ਕਢਣੇ
4. ਸੁਣੀਆਂ ਸੁਣਾਈਆ ਗੱਲਾਂ ਦੇ ਅਸਰ, ਸਮਾਜ ਵਿਰੋਧੀ ਸਰਗਰਮੀ ਜਾਂ ਰਾਜਸੀ ਪ੍ਰਵਿਰਤੀ ਵਜੋਂ ਸਿੱਖੀ ਦੇ ਮਾਰਗ ਤੋਂ ਭਟਕੇ ਹੋਇਆਂ ਨੂੰ ਸੁਧਾਰ ਕੇ ਪੰਥ ਵਿਚ ਵਾਪਸ ਲਿਆਉਣਾ।

ਇਹਨਾਂ ਉਦੇਸ਼ਾਂ ਦੀ ਪ੍ਰਾਪਤੀ ਲਈ ਕਈ ਸਕੂਲ ਤੇ ਕਾਲਜ ਖੋਲ੍ਹੇ ਗਏ। ਖਾਲਸਾ ਕਾਲਜ, ਅੰਮ੍ਰਿਤਸਰ ਇਹਨਾਂ ਵਿਚ ਸਭ ਤੋਂ ਮਹਤਵਪੂਰਨ ਸੀ। ਇਹਨਾਂ ਸਾਰੀਆਂ ਸੰਸਥਾਵਾਂ ਨੇ ਸਿੱਖਾਂ ਵਿਚਕਾਰ ਭਰਪੂਰ ਜਾਗਰਤੀ ਪੈਦਾ ਕੀਤੀ।

ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ 'ਚ ਆਪਣੇ ਗ੍ਰਹਿ ਸੂਬੇ ਦੀਆਂ ਮਾਲੀ ਹਾਲਤਾਂ ਤੋਂ ਮਜਬੂਰ ਸਿੱਖ ਕਿਸਾਨ, ਰੋਜ਼ੀ-ਰੋਟੀ ਦੀ ਤਲਾਸ਼ ਵਿਚ ਹੋਰਨਾਂ ਏਸ਼ੀਆਈ ਮੁਲਕਾਂ ਵਿਚ ਗਏ। ਛੋਟੇ-ਛੋਟੇ ਜੱਥਿਆਂ ਵਿਚ ਉਹਨਾਂ ਨੇ ਕਨੇਡਾ ਅਤੇ ਅਮਰੀਕਾ ਵਲ ਵੀ ਪਰਵਾਸ ਕੀਤਾ ਜਿਥੇ ਉਹਨਾਂ ਨੂੰ ਆਰਾ ਮਿਲਾਂ ਤੇ ਖਾਣਾਂ ਵਿਚ, ਅਤੇ ਪਟੜੀਆਂ ਵਿਛਾਉਣ ਲਈ ਕਨਾਡੀਅਨ ਪੈਸਿਫ਼ਿਕ ਰੇਲਵੇ ਵਿਚ ਮਜ਼ਦੂਰੀ ਲਭ ਪਈ। ਗੋਰੇ ਮਜ਼ਦੂਰ ਇਹਨਾਂ ਭਾਰਤੀਆਂ ਨੂੰ ਪਸੰਦ ਨਹੀਂ ਕਰਦੇ ਸਨ। ਉਹਨਾਂ ਆਜ਼ਾਦ ਮੁਲਕਾਂ ਵਿਚ ਰਹਿੰਦੇ ਹੋਏ ਇਹਨਾਂ ਨੇ ਭਾਰਤ ਨੂੰ ਆਜ਼ਾਦ ਕਰਾਉਣ ਦੇ ਮੰਤਵ ਨਾਲ ਹਿੰਦੀ ਐਸੋਸੀਏਸ਼ਨ ਨੂੰ ਜਥੇਬੰਦ ਕੀਤਾ। ਇਹਨਾਂ ਨੇ ਇਕ ਬਹੁਭਾਸ਼ੀ ਅਖ਼ਬਾਰ 'ਗ਼ਦਰ' ਵੀ ਕੱਢਿਆ। ਮਹਾਂਜੁਧ ਦੇ ਦੌਰਾਨ ਹਿੰਦੀ ਐਸੋਸੀਏਸ਼ਨ ਦੇ ਕਾਰਕੁਨ ਭਾਰਤ ਨੂੰ ਆਜ਼ਾਦ ਕਰਾਉਣ ਦਾ ਸੰਕਲਪ ਧਾਰ ਕੇ ਪੰਜਾਬ ਆਏ। ਬ੍ਰਿਟਿਸ਼ ਭਾਰਤ ਦੀ ਸਰਕਾਰ ਨੇ ਸਖ਼ਤ ਕਦਮ ਚੁਕੇ। ਤਕਰੀਬਨ ਸਾਰੇ ਗ਼ਦਰੀ ਫੜੇ ਗਏ, ਅਤੇ ਅੰਦੋਲਨ ਕੁਚਲ ਦਿੱਤਾ ਗਿਆ। ਪਰ ਇਸ ਨਾਲ ਸਿੱਖਾਂ ਵਿਚ ਚੰਗੀ ਰਾਜਸੀ ਚੇਤੰਨਤਾ ਆ ਗਈ ਸੀ, ਅਤੇ ਮਹਾਂਜੁਧ ਮਗਰੋਂ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋ ਗਈ।

ਗੁਰਦੁਆਰਾ ਸੁਧਾਰ ਲਹਿਰਦਾ ਉਦੇਸ਼ ਮਹੰਤਾਂ ਹਥੋਂ ਗੁਰਦੁਆਰਿਆਂ ਦਾ ਪ੍ਰਬੰਧ ਖੋਹਣਾ ਸੀ। ਇਹ ਮਹੰਤ ਭ੍ਰਿਸ਼ਟ ਸਨ ਅਤੇ ਗੁਰਦੁਆਰਿਆਂ ਦੀ ਜ਼ਮੀਨ-ਜਾਇਦਾਦ ਦੀ ਦੁਰਵਰਤੋਂ ਕਰ ਰਹੇ ਸਨ। ਇਸ ਲਹਿਰ ਦੀਆਂ ਅਹਿਮ ਘਟਨਾਵਾਂ ਇਹ ਸਨ

1. ਸਾਕਾ ਨਨਕਾਣਾ ਸਾਹਿਬ, 1920
2. ਚਾਬੀਆਂ ਦਾ ਮੋਰਚਾ, 1921

3. ਮੋਰਚਾ ਗੁਰੂ ਕਾ ਬਾਗ਼, 1922

4. ਜੈਤੋ ਮੋਰਚਾ, 1923-24

ਇਸ ਲਹਿਰ ਦੌਰਾਨ ਭਾਰਤੀ ਰਾਸ਼ਟਰੀ ਕਾਂਗ੍ਰੇਸ ਦੇ ਨੇਤਾਵਾਂ ਅਤੇ ਹੋਰ ਕਈਆਂ ਨੇ ਸਿੱਖਾਂ ਦੀਆਂ ਕੁਰਬਾਨੀਆਂ ਦੀ ਭਰਪੂਰ ਪ੍ਰਸ਼ੰਸਾ ਕੀਤੀ, ਜਿਵੇਂ ਕਿ ਹੇਠ ਲਿਖੇ ਤੱਥਾਂ ਤੋਂ ਸਪਸ਼ਟ ਹੈ :

(ੳ) ਈਸਾਈ ਮਿਸ਼ਨਰੀ ਪਾਦਰੀ ਐਨਡ੍ਰਿਊਜ਼ ਨੇ ਗੁਰੂ ਕਾ ਬਾਗ ਮੋਰਚੇ ਵਿਚ ਸ਼ਬਦ ਗਾਉਂਦੇ ਨਿਹੱਥੇ ਸਿੰਘਾਂ ਉਪਰ ਹੁੰਦਾ ਬੇਰਹਿਮ ਜਬਰ ਵੇਖ ਕੇ ਲਿਖਿਆ ਸੀ, "ਮੈਂ ਹਰ ਰੋਜ਼ ਸੈਂਕੜੇ ਮਸੀਹਾਂ ਨੂੰ ਸੂਲੀ ਉਤੇ ਚੜ੍ਹਦੇ ਹੋਏ ਵੇਖਿਆ।"

(ਅ) ਸਿੱਖ ਆਗੂਆਂ ਨੂੰ ਭੇਜੇ ਇਕ ਟੈਲੀਗ੍ਰਾਮ ਵਿਚ ਮਹਾਤਮਾ ਗਾਂਧੀ ਨੇ ਲਿਖਿਆ ਸੀ, "ਵਧਾਈ, ਭਾਰਤ ਦੀ ਅ:ਾਦੀ ਦੀ ਪਹਿਲੀ ਲੜਾਈ ਜਿੱਤ ਲਈ ਗਈ ਹੈ।"

1925 ਵਿਚ ਗੁਰਦੁਆਰਾ ਕਾਨੂੰਨ ਪਾਸ ਹੋਇਆ ਅਤੇ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰੇ ਸਿੱਖਾਂ ਦੀ ਚੁਣੀ ਹੋਈ ਸੰਸਥਾ ਦੇ ਪ੍ਰਬੰਧ ਹੇਠ ਆ ਗਏ।

1919 ਵਿਚ ਪੰਜਾਬ ਵਿਚ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਨੂੰ ਸੰਪਰਦਾਇਕ ਪ੍ਰਤਿਨਿਧਤਾ ਦਾ ਅਧਿਕਾਰ ਦਿੱਤਾ ਗਿਆ ਸੀ। ਇਸ ਨਾਲ ਬਹੁਗਿਣਤੀ ਅਤੇ ਘੱਟ ਗਿਣਤੀ ਦਾ ਮਸਲਾ ਖੜ੍ਹਾ ਹੋ ਗਿਆ। ਮੁਸਲਮਾਨ ਲਗਭਗ 57 ਫੀਸਦੀ ਸਨ ਅਤੇ ਹਿੰਦੂ-ਸਿੱਖ ਜਰਾ ਕੁ ਘੱਟ ਗਿਣਤੀ 43 ਫੀਸਦੀ ਸਨ। ਸਿੱਖ, ਜੋ ਗਿਣਤੀ ਵਿਚ 13 ਫੀਸਦੀ ਹੀ ਸਨ, ਮੁਸਲਿਮ ਬਹੁਗਿਣਤੀ ਦੇ ਰਾਜ ਨੂੰ ਚੰਗਾ ਨਹੀਂ ਸਨ ਸਮਝਦੇ। ਸੋ, 1932 ਵਿਚ ਲੰਦਨ ਵਿਖੇ ਹੋਈ ਗੋਲਮੇਜ ਕਾਨਫਰੰਸ ਦੌਰਾਨ, ਉਹਨਾਂ ਨੇ ਪੰਜਾਬ ਦੇ ਪੁਨਰਗਠਨ ਦੀ ਮੰਗ ਪੇਸ਼ ਕੀਤੀ। ਮਗਰੋਂ 1937 ਉਪਰੰਤ ਸੂਬਾਈ ਖੁਦਮੁਖਤਾਰੀ ਰਾਜ ਵਿਵਸਥਾ ਵਿਚ, ਅਤੇ ਮਾਰਚ 1940 ਵਿਚ ਪਾਕਿਸਤਾਨ ਦਾ ਮਤਾ ਪਾਸ ਹੋਣ ਪਿਛੋਂ, ਉਹਨਾਂ ਨੇ ਪੰਜਾਬ ਦੇ ਬਟਵਾਰੇ ਦੀ ਮੰਗ ਕੀਤੀ। ਇਹ ਮੰਗ ਆਖਰਕਾਰ 1947 ਵਿਚ ਮੰਨ ਲਈ ਗਈ। ਜਦੋਂ ਭਾਰਤ ਆਜ਼ਾਦ ਹੋਇਆ, ਅਤੇ ਨਾਲ ਹੀ ਪਾਕਿਸਤਾਨ ਵੀ ਬਣ ਗਿਆ।

ਪਾਕਿਸਤਾਨ ਬਣ ਜਾਣ ਕਰਕੇ ਨਨਕਾਣਾ ਸਾਹਿਬ ਤੇ ਹੋਰ ਮਹਤਵਪੂਰਨ ਗੁਰਧਾਮ ਪਾਕਿਸਤਾਨ ਵਿਚ ਰਹਿ ਗਏ। ਰੈਡਕਲਿਫ ਅਵਾਰਡ ਕਾਰਨ ਤਕਰੀਬਨ ਵੀਹ ਲੱਖ ਸਿੱਖ ਵੀ ਪਾਕਿਸਤਾਨ ਵਿਚ ਰਹਿ ਗਏ ਸਨ, ਜੋ ਬਾਅਦ ਵਿਚ ਹਿਜਰਤ ਕਰਕੇ ਭਾਰਤ ਆ ਗਏ।

## ਆਜ਼ਾਦ ਭਾਰਤ ਵਿਚ ਸਿੱਖ

ਪੰਜਾਬ ਦਾ ਬਟਵਾਰਾ ਹੋ ਜਾਣ ਨਾਲ ਪੱਛਮੀ ਪੰਜਾਬ ਵਿਚਲਾ ਫਿਰਕੂ ਅਤੇ ਘੱਟ ਗਿਣਤੀ ਵਾਲਾ ਮਸਲਾ ਹਲ ਹੋ ਗਿਆ, ਕਿਉਂਕਿ ਸਾਰੇ ਹਿੰਦੂ ਤੇ ਸਿੱਖ ਪੂਰਬੀ ਪੰਜਾਬ ਨੂੰ ਪਰਵਾਸ ਕਰ ਗਏ ਸਨ। ਇਸ ਨਾਲ ਪੂਰਬੀ ਪੰਜਾਬ ਵਿਚਲੀ ਮੁਸਲਿਮ ਤੇ ਗ਼ੈਰ-ਮੁਸਲਿਮ ਸਮੱਸਿਆ ਹਲ ਹੋ ਗਈ, ਕਿਉਂਕਿ ਇਥੋਂ ਦੇ ਸਾਰੇ ਮੁਸਲਮਾਨ ਪੱਛਮੀ ਪੰਜਾਬ ਨੂੰ ਹਿਜਰਤ ਕਰ ਗਏ। ਵੰਡ ਤੋਂ ਬਾਅਦ ਅੰਮ੍ਰਿਤਸਰ, ਗੁਰਦਾਸਪੁਰ, ਫਿਰੋਜਪੁਰ, ਜਲੰਧਰ, ਹੁਸ਼ਿਆਰਪੁਰ

ਅਤੇ ਲੁਧਿਆਣਾ ਜਿਲ੍ਹਿਆਂ ਵਿਚ ਸਿਖਾਂ ਦੀ ਗਿਣਤੀ ਵੱਧ ਗਈ। ਸਰ ਪਰਸੀਵਲ ਗ੍ਰਿਫ਼ਿਥ ਲਿਖਦਾ ਹੈ, ''ਮੁਕਾਬਲਤਨ ਛੋਟੇ ਇਲਾਕੇ ਵਿਚ ਨਿਹਾਇਤ ਕੌਮੀ ਬਿਰਤੀ ਵਾਲੇ ਅਤੇ ਅਸਲੀ ਜੰਗਜੂ ਲੋਕਾਂ ਦਾ ਇਹ ਮਹਾਨ ਇਕਤਰੀਕਰਨ, ਭਾਰਤ ਸਰਕਾਰ ਲਈ ਤੌਖਲੇ ਦਾ ਇਕ ਕਾਰਨ ਹੋਣਾ ਚਾਹੀਦਾ ਹੈ। ਪ੍ਰੋ. ਹਿਊ ਟਿੰਕਰ ਨੇ ਲਿਖਿਆ ਹੈ, ''ਵੰਡ ਕਾਰਨ ਸਿੱਖਾਂ ਨੂੰ ਆਪਣੀ ਚੋਖੀ ਉਪਜਾਊ ਕ੍ਰਿਸ਼ੀ-ਭੂਮੀ ਤੋਂ ਵਾਂਝਿਆ ਹੋਣਾ ਪਿਆ... ਉਹਨਾਂ ਅੰਦਰਲੀ ਸ਼ਿਕਵੇ ਅਤੇ ਵੱਖਰੇਵੇਂ ਦੀ ਭਾਵਨਾ ਨੇ ਪੰਜਾਬੀ ਸੂਬੇ ਦੀ ਮੰਗ ਨੂੰ ਜਨਮ ਦਿੱਤਾ। ''1955, 1960 ਤੇ 1962 ਵਿਚ ਭਾਰੀ ਜਦੋ ਜਹਿਦ ਪਿਛੋਂ ਆਖ਼ਰ 1966 ਵਿਚ ਪੈਪਸੂ (ਪਟਿਆਲਾ ਤੇ ਹੋਰ ਰਿਆਸਤਾਂ) ਦੇ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਕੇ ਪੰਜਾਬੀ ਸੂਬਾ ਬਣਾਇਆ ਗਿਆ।

ਆਜ਼ਾਦ ਭਾਰਤ ਵਿਚ ਸਿੱਖਾਂ ਦੀ ਬੇਚੈਨੀ ਦਾ ਮੁੱਖ ਕਾਰਨ ਹਿੰਦੂਵਾਦ ਦਾ ਉੱਥਾਨ ਸੀ, ਜਿਸਨੇ ਸਿੱਖਾਂ ਵਰਗੀ ਘੱਟ-ਗਿਣਤੀ ਨੂੰ ਨਿਗਲ ਲਏ ਜਾਣ ਦਾ ਖ਼ਤਰਾ ਪੈਦਾ ਕਰ ਦਿੱਤਾ ਸੀ। ਹੋਰਨਾਂ ਸੂਬਿਆਂ ਦੇ ਹਿੰਦੂਆਂ ਦੀ ਬਨਿਸਬਤ ਪੰਜਾਬੀ ਹਿੰਦੂ ਵਧੇਰੇ ਆਕਰਮਣਸ਼ੀਲ ਹੈ। ਖ਼ਾਸ ਤੌਰ ਤੇ ਆਰੀਆ ਸਮਾਜ ਅਤੇ ਇਸ ਦੇ ਰਾਜਨੀਤਕ ਸਹਿਯੋਗੀ ਜਨਸੰਘ ਨਾਲ ਜੁੜੀਆਂ ਜਥੇਬੰਦੀਆਂ ਨੇ, ਪੰਜਾਬੀ-ਭਾਸ਼ੀ ਹਿੰਦੂਆਂ ਨੂੰ ਆਪਣੀ ਮਾਂ ਬੋਲੀ ਨੂੰ ਠੁਕਰਾਉਣ ਅਤੇ ਹਿੰਦੀ ਨੂੰ ਆਪਣੀ ਮਾਂ-ਬੋਲੀ ਵਜੋਂ ਅਪਣਾਉਣ ਲਈ ਪ੍ਰੇਰਤ ਕਰਨ ਦੀ ਇਕ ਮੁਹਿੰਮ ਸ਼ੁਰੂ ਕੀਤੀ। ਇਸ ਨਾਲ ਪੰਜਾਬ ਵਿਚ ਹਿੰਦੂਆਂ ਤੇ ਸਿੱਖਾਂ ਵਿਚਕਾਰ ਦਰਾੜ ਪੈ ਗਈ।

ਸ਼੍ਰੋਮਣੀ ਅਕਾਲੀ ਦਲ (ਜੋ 1920 ਵਿਚ ਬਣਿਆ ਸੀ) ਪੰਜਾਬ ਦੇ ਬਣਦੇ ਹਕਾਂ; ਜਿਵੇਂ ਪੰਜਾਬ ਦੀ ਰਾਜਧਾਨੀ ਚੰਡੀਗੜ੍ਹ, ਦਰਿਆਵੀ ਪਾਣੀ, ਪੰਜਾਬ ਤੋਂ ਬਾਹਰ ਰਹਿ ਗਏ ਪੰਜਾਬੀ ਇਲਾਕਿਆਂ ਲਈ ਸੰਘਰਸ਼ ਕਰਦਾ ਰਿਹਾ। ਇਹਨਾਂ ਹਕਾਂ ਨੂੰ ਹਾਸਲ ਕਰਨ ਲਈ ਅਕਾਲੀਆਂ ਨੇ ਸ਼ਾਂਤੀਪੂਰਨ ਅੰਦੋਲਨ ਸ਼ੁਰੂ ਕੀਤਾ। ਇੰਦਿਰਾ ਗਾਂਧੀ ਦੀ ਸਰਕਾਰ ਇਸ ਅੰਦੋਲਨ ਨੂੰ ਦਬਾ ਨਹੀਂ ਸਕੀ। ਇੰਨੇ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ, ਜਿਨ੍ਹਾਂ ਨੂੰ ਲਾਲਾ ਜਗਤ ਨਾਰਾਇਣ ਦੇ ਕਤਲ ਦੇ ਸਿਲਸਿਲੇ ਵਿਚ ਗਰਿਫ਼ਤਾਰ ਕੀਤਾ ਪਰ ਬਾਅਦ ਵਿਚ ਰਿਹਾ ਕਰ ਦਿੱਤਾ ਗਿਆ ਸੀ, ਅਕਾਲੀ ਅੰਦੋਲਨ ਦੇ ਕੇਂਦਰ ਰਹੇ ਅਕਾਲ ਤਖ਼ਤ ਅੰਮ੍ਰਿਤਸਰ ਵਿਚ ਦਾਖਲ ਹੋਏ। ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਦਾ ਅਕਾਲੀਆਂ ਨਾਲ ਮੇਲ-ਮਿਲਾਪ ਸਰਕਾਰ ਨੂੰ ਬੁਰਾ ਲਗਿਆ। 4 ਜੂਨ 1984 ਨੂੰ, ਲੈਫ. ਜਨਰਲ ਕੇ. ਸੁੰਦਰਜੀ ਦੀ ਅਗਵਾਈ ਅਤੇ ਦੋ ਮੇਜਰ ਜਨਰਲਾਂ ਦੀ ਕਮਾਨ ਹੇਠ ਟੈਂਕਾਂ ਅਤੇ ਮੈਦਾਨੀ ਤੋਪਾਂ ਨਾਲ ਹਥਿਆਰਬੰਦ 18000 ਫੌਜੀਆਂ ਦੀ ਵੱਡੀ ਟੁਕੜੀ ਨੇ ਅਚਨਚੇਤ ਦਰਬਾਰ ਸਾਹਿਬ ਦੇ ਪਵਿੱਤਰ ਸਮੂਹ ਉਤੇ ਹਮਲਾ ਬੋਲ ਦਿੱਤਾ। ਸਿੱਟੇ ਵਜੋਂ ਹਜ਼ਾਰਾਂ ਦੀ ਗਿਣਤੀ ਵਿਚ ਨਿਰਦੋਸ਼ ਇਸਤਰੀ, ਪੁਰਸ਼ ਅਤੇ ਬੱਚੇ ਮਾਰੇ ਗਏ। ਸੰਤ ਜਰਨੈਲ ਸਿੰਘ ਆਪਣੇ ਸਾਥੀਆਂ ਸਮੇਤ ਹਮਲਾਆਵਰ ਭਾਰਤੀ ਫੌਜ਼ ਵਿਰੁਧ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋ ਗਏ। ਅਕਾਲ ਤਖ਼ਤ ਢਹਿ-ਢੇਰੀ ਕਰ ਦਿੱਤਾ ਗਿਆ। ਅਤੇ ਅਣਮੋਲ ਸਿੱਖ ਰੈਫਰੈਂਸ ਲਾਇਬਰੇਰੀ ਸਾੜ ਦਿੱਤੀ ਗਈ। ਬਲੂਸਟਾਰ ਹਮਲੇ ਤੋਂ ਬਾਅਦ ਤੋਸ਼ਾਖਾਨਾ ਵਿਚ ਰਖੀ ਹੋਈ ਹੀਰੇ ਜਵਾਹਰਾਤ ਦੀ ਚਾਂਦਨੀ ਬਰਬਾਦ ਕਰ ਦਿੱਤੀ ਗਈ। ਇਸ ਕਾਰੇ ਨਾਲ ਸਰਕਾਰ ਅਤੇ ਸਿੱਖਾਂ ਵਿਚਕਾਰ ਖਿੱਚੋਤਾਣ ਸ਼ੁਰੂ ਹੋ ਗਈ।

# ਸ੍ਰੀ ਗੁਰੂ ਗਰੰਥ ਸਾਹਿਬ ਜੀ

ਪ੍ਰੋ. ਪ੍ਰਭਜੋਤ ਕੌਰ

ਸਿਖਾਂ ਦੇ ਜੁਗੋ ਜੁਗ ਅਟੱਲ ਗੁਰੂ ਗਰੰਥ ਸਾਹਿਬ ਜੀ ਗੁਰੂ ਦਾ ਦਰਜਾ ਪ੍ਰਾਪਤ ਕਰਨ ਵਾਲੇ ਸੰਸਾਰ ਦੇ ਪਹਿਲੇ ਧਰਮ ਗ੍ਰੰਥ ਹਨ। 1604 ਈਸਵੀ ਵਿਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ, ਗੁਰੂ ਗਰੰਥ ਸਾਹਿਬ ਜੀ ਸਾਰੇ ਸੰਸਾਰ ਨੂੰ ਸਿੱਖ ਧਰਮ ਦੀ ਇਕ ਵਿਸੇਸ਼ ਦੇਣ ਹੈ। ਬੋਲੀ, ਸਭਿਆਚਾਰ ਅਤੇ ਸਰੂਪ ਦੇ ਪੱਖ ਤੋਂ ਭਾਰਤੀ ਹੁੰਦਿਆਂ ਵੀ ਗੁਰੂ ਗਰੰਥ ਸਾਹਿਬ ਦਾ ਵਿਚਾਰਧਾਰਕ ਨਜ਼ਰੀਆ ਅੰਤਰਰਾਸ਼ਟਰੀ ਹੈ, ਜਿਸ ਵਿਚ ਰੰਗ ਰੂਪ, ਨਸਲ, ਜਾਤ, ਪਹਿਰਾਵੇ ਤੇ ਖਾਣ-ਪੀਣ ਦੇ ਭੇਦ ਤੋਂ ਉਪਰ ਉਠ ਕੇ ਮਨੁਖ ਦੇ ਅਧਿਆਤਮਕ ਆਪੇ ਦੀ ਪਹਿਚਾਣ ਰਾਹੀਂ ਇਕ ਅਜਿਹਾ ਸ੍ਰੇਸ਼ਟ(Cultured) ਮਨੁੱਖ ਗੁਰਮੁਖ ਰੂਪ ਵਿਚ ਸਿਰਜਣ ਦਾ ਯਤਨ ਕੀਤਾ ਗਿਆ ਹੈ ਜੋ ਸੰਸਾਰ ਵਿਚ ਸਰਬ ਪ੍ਰਵਾਨਤ ਹੋਵੇ ਅਤੇ citizen of the world ਬਣ ਕੇ ਵਿਚਰੇ।

ਸ੍ਰੀ ਗੁਰੂ ਗਰੰਥ ਸਾਹਿਬ ਨੂੰ ਸੰਤਾਂ ਮਹਾਤਮਾ ਦੀ Parliament ਕਹਿਣਾ ਕੁਥਾਂ ਨਹੀਂ ਹੋਵੇਗਾ। ਇਸ ਵਿਚ ਨਾ ਕੇਵਲ ਸਿੱਖ ਗੁਰੂਆਂ ਦੀ ਬਾਣੀ ਹੀ ਸ਼ਾਮਲ ਕੀਤੀ ਗਈ ਹੈ, ਬਲਕਿ ਗੈਰਸਿਖ ਮਹਾਪੁਰਸ਼ਾਂ ਦੀ ਬਾਣੀ ਨੂੰ ਵੀ ਬਰਾਬਰ ਦਾ ਸਤਿਕਾਰ ਦਿਤਾ ਗਿਆ ਹੈ। ਗੁਰੂ ਗਰੰਥ ਸਾਹਿਬ ਅਗੇ ਮੱਥਾ ਟੇਕਦਿਆਂ ਜਿਥੇ ਸਿਖ ਗੁਰੂ ਸਾਹਿਬਾਨ ਨੂੰ ਮੱਥਾ ਟੇਕਿਆ ਜਾਂਦਾ ਹੈ ਉਥੇ ਮੁਸਲਮਾਨ ਸੂਫੀ ਫਕੀਰ ਬਾਬਾ ਫਰੀਦ ਜੀ, ਉਤਰ ਪ੍ਰਦੇਸ਼ ਦੇ ਜੁਲਾਹੇ ਕਬੀਰ ਜੀ, ਰਵਿਦਾਸ ਚਮਾਰ ਜੀ, ਬੰਗਾਲ ਦੇ ਬ੍ਰਾਹਮਣ ਜੈਦੇਵ ਜੀ, ਉਤਰ ਪ੍ਰਦੇਸ਼ ਦੇ ਬ੍ਰਾਹਮਣ ਰਾਮਾਨੰਦ, ਸਾਧਨਾ ਕਸਾਈ, ਸੈਣ ਨਾਈ, ਧੰਨਾ ਜੱਟ ਅਤੇ ਸੁੰਦਰ ਖਤਰੀ ਨੂੰ ਵੀ ਪ੍ਰਵਾਨ ਕੀਤਾ ਜਾਂਦਾ ਹੈ। ਸੰਸਾਰ ਭਰ ਵਿਚ ਇਕ ਅਜਿਹਾ ਖੁਲਦਿਲਾ ਅਤੇ ਧਾਰਮਕ ਸਮਾਨਤਾ ਵਾਲਾ ਅਸੂਲ ਕੇਵਲ ਅਤੇ ਕੇਵਲ ਗੁਰੂ ਗਰੰਥ ਸਾਹਿਬ ਵਿਚ ਮਿਲਦਾ ਹੈ। ਇਥੇ ਪ੍ਰਧਾਨਤਾ ਕੇਵਲ ਅਸੂਲ ਦੀ ਹੈ। ਅਸੂਲ ਦੀ ਕਸੌਟੀ ਤੇ ਪੂਰੇ ਉਤਰਨ ਵਾਲੇ ਸ਼ਬਦਾਂ ਦੇ ਰਚਨਹਾਰ ਦੀ ਜਾਤ, ਨਸਲ, ਧਰਮ ਆਦਿ ਸਭ ਨੂੰ ਸਤਹੀ (Superficial) ਅਤੇ ਨਿਗੂਣਾ ਸਮਝਦਿਆਂ ਹੋਇਆਂ ਨਜ਼ਰਅੰਦਾਜ਼ ਕਰ ਦਿੱਤਾ ਗਿਆ ਹੈ। ਜੋ ਸਥਾਨ ਬ੍ਰਾਹਮਣ ਜੈਦੇਵ ਨੂੰ ਪ੍ਰਾਪਤ ਹੈ, ਉਹੀ ਸਥਾਨ, ਸਧਨੇ ਕਸਾਈ ਅਤੇ ਰਵਿਦਾਸ ਚਮਾਰ ਨੂੰ ਅਤੇ ਇਸਲਾਮੀ ਸ਼ਰ੍ਹਾ ਦੇ ਪਾਬੰਦ ਬਾਬਾ ਫਰੀਦ ਨੂੰ ਪ੍ਰਾਪਤ ਹੈ। ਇਸ ਤਰਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਅਧਿਆਤਮਕ ਸਭਿਆਚਾਰ ਵਾਲੇ ਸਰਬਸਾਂਝੇ ਕੌਮੀ ਜੀਵਨ ਦਾ ਨੀਂਹ ਪੱਥਰ ਰਖ ਦਿੱਤਾ ਗਿਆ ਹੈ।

ਰਾਗਾਂ ਦਾ ਗਾਇਨ ਕਿਉਂਕਿ ਕਿਸੇ ਵੀ ਕੌਮ ਨੂੰ ਵੱਧ ਸਭਿਆਚਾਰਕ ਅਤੇ ਕੋਮਲ ਭਾਵਾਂ ਵਾਲਾ ਬਣਾਉਂਦਾ ਹੈ, ਇਸ ਲਈ ਗੁਰੂ ਗਰੰਥ ਸਾਹਿਬ ਦੀ ਸਾਰੀ ਬਾਣੀ ਰਾਗਬੱਧ ਕੀਤੀ ਗਈ ਹੈ। ਭਾਰਤ ਦੇ ਅੱਡ ਅੱਡ ਸੂਬਿਆਂ ਤੇ ਸਭਿਆਚਾਰਾਂ ਦੀ ਪ੍ਰਤੀਨਿਧਤਾ ਕਰਦੇ ਰਾਗਾਂ ਵਿਚ ਰਚੀ ਬਾਣੀ ਵਿਚ ਜਿਥੇ ਸੂਫੀਆਂ ਦੇ ਰਾਗ ਆਸਾ ਤੇ ਸੂਹੀ ਨੂੰ ਮਾਨਤਾ ਦਿਤੀ ਗਈ ਹੈ, ਉਥੇ ਜੋਗੀਆਂ ਦੇ ਰਾਗ ਰਾਮਕਲੀ ਵਿਚ ਵੀ ਬਹੁਤ ਸਾਰੀ ਬਾਣੀ ਰਚੀ ਗਈ ਹੈ। ਕੁਝ ਕੁ ਮੌਸਮੀ ਰਾਗ ਜਿਹਾ ਕਿ ਬਸੰਤ, ਮਲ੍ਹਾਰ, ਸਾਰੰਗ ਆਦਿ ਖਾਸ ਥਾਂ ਰਖ਼ਦੇ ਹਨ। ਗੁਰੂ ਗਰੰਥ ਸਾਹਿਬ ਵਿਚ ਹੇਠ ਲਿਖੇ 31 ਰਾਗਾਂ ਵਿਚ ਬਾਣੀ ਰਚੀ ਗਈ ਹੈ।

ਸਿਰੀ ਰਾਗ, ਰਾਗ ਮਾਝ, ਗਉੜੀ, ਆਸਾ, ਗੁਜਰੀ, ਦੇਵਗੰਧਾਰੀ, ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ, ਸੂਹੀ, ਬਿਲਾਵਲ ਗੌਂਡ, ਰਾਮਕਲੀ, ਨਟ ਨਰਾਇਨ, ਮਾਲੀ ਗਉੜਾ, ਮਾਰੂ, ਤੁਖਾਰੀ, ਕੇਦਾਰਾ, ਭੈਰਉ, ਬਸੰਤ, ਸਾਰੰਗ, ਮਲ੍ਹਾਰ, ਕਾਨੜਾ, ਕਲਿਆਨ, ਪ੍ਰਭਾਤੀ, ਜੈਜਾਵੰਤੀ।

ਇਥੇ ਖਾਸ ਖਿਆਲ ਰਖਣ ਵਾਲੀ ਗੱਲ ਹੈ ਕਿ ਭਾਵਨਾਵਾਂ ਦੀ ਅਤਿ ਨੂੰ ਪ੍ਰਗਟਾਉਂਦੇ ਰਾਗ ਜਿਹਾ ਕਿ ਦੀਪਕ, ਹਿੰਡੋਲ, ਮੇਘ ਆਦਿ ਦੀ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਕੋਈ ਥਾਂ ਨਹੀਂ ਹੈ ਕਿਉਂਕਿ ਗੁਰੂ ਸਾਹਿਬ ਦਾ ਮਾਰਗ ਸਹਿਜ ਦਾ ਮਾਰਗ ਹੈ।

ਹਰ ਰਾਗ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਉਸੇ ਕਰਮ ਵਿਚ, ਫਿਰ ਗੁਰੂ ਤੇਗ ਬਹਾਦਰ ਸਾਹਿਬ ਜੀ, ਭਗਤਾਂ ਵਿਚ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਅਤੇ ਅੰਤ ਵਿਚ ਫਰੀਦ ਸਾਹਿਬ ਦੀ ਬਾਣੀ ਹੈ। ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਗਰੰਥ ਸਾਹਿਬ ਵਿਚ ਦਰਜ ਹੈ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ। ਫਰੀਦ ਜੀ - 130 ਸਲੋਕ, ਕਬੀਰ ਜੀ 292 ਸਲੋਕ, ਰਵਿਦਾਸ ਜੀ 41 ਸ਼ਬਦ, ਪਰਮਾਨੰਦ ਜੀ 1 ਸ਼ਬਦ, ਨਾਮਦੇਵ ਜੀ 60 ਸ਼ਬਦ, ਤ੍ਰਿਲੋਚਨ ਜੀ 4 ਸ਼ਬਦ, ਧੰਨਾ ਜੱਟ 4 ਸ਼ਬਦ, ਬੇਣੀ ਜੀ 3 ਸ਼ਬਦ, ਸੈਣ ਨਾਈ 1 ਸ਼ਬਦ, ਭੀਖਣ ਜੀ 2 ਸ਼ਬਦ, ਜੈਦੇਵ ਜੀ 1 ਸ਼ਬਦ, ਰਾਮਾਨੰਦ ਜੀ 1 ਸ਼ਬਦ, ਸਧਨਾ ਕਸਾਈ 1 ਸ਼ਬਦ, ਸੂਰਦਾਸ ਜੀ 2 ਸ਼ਬਦ, ਮਰਦਾਨਾ 3 ਸਲੋਕ, ਸਤਾ ਤੇ ਬਲਵੰਡ -ਵਾਰ ਅਤੇ ਪਉੜੀਆਂ, ਸੁੰਦਰ, ਜੀ ਸੱਦ ਅਤੇ 6 ਪਉੜੀਆਂ ਅਤੇ ਗਿਆਰਾਂ ਭੱਟਾਂ ਦੇ ਸਵੈਯੇ।

ਕਾਵਿ ਰੂਪਾਂ ਦੀ ਪ੍ਰਤੀਨਿਧਤਾ, ਪਦੇ, ਅਸ਼ਟਪਦੀਆਂ, ਛੰਤ, ਪਉੜੀਆਂ, ਵਾਰਾਂ ਤੇ ਸਲੋਕ ਕਰਦੇ ਹਨ। ਵਿਸੇਸ਼ ਬਾਣੀਆਂ ਇਸ ਪ੍ਰਕਾਰ ਹਨ :

ਜਪੁਜੀ, ਬਾਰਹਮਾਂਹ (ਮਾਝ ਤੇ ਤੁਖ਼ਾਰੀ), ਬਾਵਨ ਅਖਰੀ, ਸੁਖਮਨੀ, ਥਿਤੀ, ਬਾਵਨ ਅਖਰੀ, ਥਿਤੀ ਕਬੀਰ ਜੀ, ਪੱਟੀ (ਗੁਰੂ ਨਾਨਕ ਦੇਵ ਜੀ), ਪੱਟੀ (ਗੁਰੂ ਅਮਰਦਾਸ ਜੀ), ਅਨੰਦ ਸਾਹਿਬ, ਦੱਖਣੀ ਓਅੰਕਾਰ, ਸਿਧ ਗੋਸਟਿ।

## ਬਾਈ ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਸ੍ਰੀ ਰਾਗ ਦੀ ਵਾਰ ਮਹਲਾ ੪, ਮਾਝ ਦੀ ਵਾਰ ਮਹਲਾ ੧, ਗਉੜੀ ਦੀ ਵਾਰ ਮਹਲਾ ੪, ਗਉੜੀ ਦੀ ਵਾਰਮਹਲਾ ੫, ਆਸਾ ਦੀ ਵਾਰ ਮਹਲਾ ੧, ਗੂਜਰੀ ਦੀ ਵਾਰ ਮਹਲਾ ੩, ਗੂਜਰੀ ਦੀ ਵਾਰ ਮਹਲਾ ੫ ਬਿਹਾਗੜੇ ਕੀ ਵਾਰ ਮਹਲਾ ੪, ਜੈਤਸਰੀ ਦੀ ਵਾਰ ਮਹਲਾ ੫, ਸੂਹੀ ਦੀ ਵਾਰ ਮਹਲਾ ੩, ਬਿਲਾਵਲ ਦੀ ਵਾਰ ਮਹਲਾ ੪, ਰਾਮਕਲੀ ਦੀ ਵਾਰ ਮਹਲਾ ੩, (ਬਲਵੰਡ ਤੇ ਸੱਤਾ), ਮਾਰੂ ਦੀ ਵਾਰ ਮਹਲਾ ੩, ਮਾਰੂ ਦੀ ਵਾਰ ਮਹਲਾ ੫, ਬਸੰਤ ਦੀ ਵਾਰ ਮਹਲਾ ੫, ਸਾਰੰਗ ਦੀ ਵਾਰ ਮਹਲਾ ੪, ਮਲ੍ਹਾਰ ਦੀ ਵਾਰ ਮਹਲਾ ੧, ਕਾਨੜੇ ਦੀ ਵਾਰ ਮਹਲਾ ੪. ਰਾਮਕਲੀ ਕੀ ਵਾਰ ਮਹਲਾ ੫, ਵਡਹੰਸ ਕੀ ਵਾਰ ਮਹਲਾ ੪, ਸੋਰਠ ਕੀ ਵਾਰ ਮਹਲਾ ੪.

ਸ੍ਰੀ ਗੁਰੂ ਗਰੰਥ ਸਾਹਿਬ, ਮੂਲ ਰੂਪ ਵਿਚ ਆਧਿਆਤਮਕ ਗਰੰਥ ਹੁੰਦਿਆਂ ਹੋਇਆਂ ਵੀ ਜੀਵਨ ਦੇ ਹਰ ਪਹਿਲੂ ਨੂੰ ਚਿਤਰਦੇ ਹਨ। ਜਿਥੇ ਸਮਾਜਕ, ਧਾਰਮਕ, ਮਾਨਸਕ,

ਆਰਥਕ, ਰਾਜਸੀ ਅਤੇ ਆਤਮਕ ਵਿਚਾਰਾਂ ਦਾ ਉਲੇਖ ਕੀਤਾ ਗਿਆ ਹੈ, ਉਥੇ ਮਨੁਖੀ ਖੇਤਰ ਵਿਚ ਹਰ ਪੱਧਰ ਤੇ ਆ ਰਹੀ ਗਿਰਾਵਟ ਦਾ ਮੂਲ ਕਾਰਣ ਸਮਝ ਕੇ ਇਸ ਦਾ ਉਪਾ ਵੀ ਦਸਿਆ ਗਿਆ ਹੈ। ਗੁਰੂ ਸਾਹਿਬ ਅਨੁਸਾਰ, ਅਧੋਗਤੀ ਦਾ ਮੁਖ ਕਾਰਣ ਅਧਿਆਤਮਕ ਜੀਵਨ ਤੋਂ ਬੇਮੁਖ ਹੋਕੇ ਜੀਵਨ ਦੇ ਹਰ ਖੇਤਰ ਵਿਚ ਆਈ ਮਨੁਖੀ ਆਚਰਣਹੀਣਤਾ ਸਮਝਦੇ ਹਨ। ਇਸ ਲਈ ਨਾਮ ਦਾਰੂ ਦਾ ਇਲਾਜ ਦਸਦੇ ਹੋਏ ਉੱਚ ਆਚਰਣ ਤੇ ਵੀ ਉਤਨਾ ਹੀ ਨਹੀਂ ਸਗੋਂ ਇਸ ਤੋਂ ਵੀ ਵਧ ਕੇ ਜ਼ੋਰ ਦੇਂਦੇ ਹਨ।

**ਸਚਹੁ ਓਰੈ ਸਭੁ ਕੋ, ਊਪਰਿ ਸਚਿ ਆਚਾਰ।**

ਇਸ ਉੱਚ ਆਚਰਣ ਵਾਲੇ ਆਤਮ ਦਰਸ਼ੀ ਮਨੁਖ (ਗੁਰਮੁਖ) ਦਾ ਚਿਤ੍ਰਣ ਕਰਦਿਆਂ ਆਪ ਨੇ ਅਜੇਹੇ ਮਨੁਖੀ ਸਮਾਜ ਦੀ ਕਲਪਨਾ ਕੀਤੀ ਹੈ, ਜਿਥੇ ਸੰਪਰਦਾਇਕਤਾ ਅਤੇ ਮਜ਼ਹਬੀ ਖਿਚੋਤਾਣ ਦੀ ਕੋਈ ਥਾਂ ਨਹੀਂ ਹੈ। ਜਿਥੇ 'ਭੈ ਕਾਹੂ ਕਉ ਦੇਤਿ ਨਹਿ, ਨਹਿ ਭੈ ਮਾਨਤ ਆਨ' ਦਾ ਸਭਿਆਚਾਰ ਹੈ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਆਰੰਭ ਮੂਲ ਮੰਤਰ (**fundamental doctrine**) ਤੋਂ ਹੁੰਦਾ ਹੈ। ਮੂਲ ਮੰਤਰ ਦਾ ਵਿਸ਼ੇਸ਼ ਬਲ ਅਦਵੈਤਵਾਦ ਤੇ ਹੈ। ਪਾਰਬ੍ਰਹਮ 'ਇਕ' ਹੈ, ਜਿਸ ਦਾ ਨਾਮ 'ਸਤਿ' ਹੈ। ਉਹ ਕਰਤਾ ਪੁਰਖ ਹੈ। ਸਿਰਜਨਾਤਮਕ ਤੇ ਕਰਤਾਰੀ ਸ਼ਕਤੀ ਦਾ ਮਾਲਕ ਹੈ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ। ਅਜਿਹਾ ਅਕਾਲਪੁਰਖ 'ਨਿਰਭਉ' ਤੇ 'ਨਿਰਵੈਰ' ਹੈ ਜਿਸ ਦੇ ਰਾਜਸੀ, ਸਭਿਆਚਾਰਕ, ਸਮਾਜਕ ਅਤੇ ਧਾਰਮਕ ਬਰਾਬਰੀ ਅਤੇ ਨਿਆਂ ਨਿਯਮ ਹਨ, ਅਤੇ ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ' (ਨਿਰਭਉ) ਅਤੇ 'ਨਾ ਕੋ ਵੈਰੀ ਨਾਹਿ ਬਿਗਾਨਾ' (ਨਿਰਵੈਰ) ਉਸ ਦੇ ਆਦਰਸ਼ਾ ਅਜਿਹੇ ਅਕਾਲ ਪੁਰਖ ਦੀ ਪੂਜਾ ਕਰਨ ਵਾਲੇ ਇਹਨਾਂ ਹੀ ਗੁਣਾਂ ਦੇ ਧਾਰਨੀ ਹੋਣ ਦਾ ਸੰਕਲਪ ਰਖਦੇ ਹਨ। (ਜੈਸਾ ਸੇਵੈ, ਤੈਸੋ ਹੋਇ)। ਪਰ ਸਫਲਤਾ ਦਾ ਤਰੀਕਾ ਇਕੋ ਇਕ ਹੈ - ਗੁਰਪ੍ਰਸਾਦਿ, -ਗੁਰੂ ਦੀ ਕਿਰਪਾ।

ਅਕਾਲ ਪੁਰਖ ਨੂੰ ਨਮਸਕਾਰ ਤੋਂ ਬਾਦ ਸਾਰੇ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਅਜਿਹੇ ਗੁਣਾਂ ਅਤੇ ਵਿਚਾਰਾਂ ਦਾ ਗਿਆਨ ਕਰਵਾਇਆ ਗਿਆ ਹੈ ਜੋ ਮਨੁਖ ਨੂੰ ਉਸ ਦੀ ਉਚੱਤਮ ਹੋਣੀ (ਗੁਰਮੁਖ ਪਦਵੀ) ਤਕ ਪਹੁੰਚਾਉਣ ਵਿਚ ਸਹਾਈ ਹੁੰਦੇ ਹਨ।

ਗੁਰੂ ਗਰੰਥ ਸਾਹਿਬ ਦਾ ਅੰਤਲਾ ਸ਼ਬਦ ਧੰਨਵਾਦ ਦਾ ਸ਼ਬਦ ਹੈ, ਜਿਸ ਵਿਚ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਦਾ ਧੰਨਵਾਦ ਕਰਦੇ ਹਨ ਜਿਸਨੇ ਸੰਪਾਦਨਾ ਦਾ ਇਹ ਮਹਾਨ ਕੰਮ ਆਪਣੀ ਮਿਹਰ ਸਦਕਾ ਪੂਰਾ ਕਰਵਾਇਆ। ਧੰਨਵਾਦ ਤੋਂ ਪਹਿਲਾਂ ਵਾਲੇ ਸ਼ਬਦ ਵਿਚ ਆਪ ਨੇ ਗੁਰੂ ਗਰੰਥ ਸਾਹਿਬ ਜੀ ਨੂੰ ਥਾਲ ਮੰਨ ਕੇ ਇਸ ਵਿਚ ਤਿੰਨ ਵਸਤੂਆਂ ਰਖੀਆਂ ਦੱਸੀਆਂ ਹਨ। ਸਤਿ ਤੇ ਸੰਤੋਖ ਦਾ ਵਿਚਾਰ ਅਤੇ ਠਾਕੁਰ ਦਾ ਅੰਮ੍ਰਿਤ ਨਾਮ ਜਿਸ ਦਾ ਅਧਾਰ ਸਾਰੇ ਸੰਸਾਰ ਨੂੰ ਹੈ। ਜੋ ਮਨੁਖ ਉਧਾਰ ਚਾਹੁੰਦਾ ਹੈ, ਭਾਵ ਆਪਣੀ ਉਚਤਮ ਹੋਣੀ ਤਕ ਪਹੁੰਚਣਾ ਚਾਹੁੰਦਾ ਹੈ, ਸਰੀਰਕ, ਆਰਥਕ, ਮਾਨਸਕ ਅਤੇ ਆਤਮਕ ਉਨਤੀ ਚਾਹੁੰਦਾ ਹੈ ਉਹ ਇਸ ਥਾਲ ਵਿਚ ਰਖੀਆਂ ਤਿੰਨ ਵਸਤੂਆਂ -ਸਤਿ, ਸੰਤੋਖ ਦਾ ਵਿਚਾਰ ਅਤੇ ਅੰਮ੍ਰਿਤ ਨਾਮ ਦਾ ਸੇਵਨ ਕਰੇ ਅਤੇ ਰਸ ਨਾਲ ਭੁੰਚੇ ਤਾਂ ਗੁਰੂ ਸਾਹਿਬ ਦਾ ਵਾਅਦਾ ਹੈ ਕਿ ਉਹ ਜ਼ਰੂਰ ਉਨਤੀ ਦੀਆਂ ਸਿਖਰਾਂ ਨੂੰ ਛੋਹੇਗਾ। ਇਸ ਲਈ ਮਨੁਖ ਦਾ

ਫਰਜ਼ ਬਣਦਾ ਹੈ ਕਿ ਇਸ 'ਥਾਲ' ਵਿਚ ਪਈ ਨਾ ਤਜੀ ਜਾਣ ਵਾਲੀ ਵਸਤੂ ਨੂੰ ਹਮੇਸ਼ਾ ਅੰਗੀਕਾਰ ਕਰੇ ਤਾਂ ਕਿ ਅਗਿਆਨਤਾ ਦੇ ਇਸ 'ਤਮ ਸੰਸਾਰ' ਨੂੰ ਤਰਿਆ ਜਾ ਸਕੇ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਵਿਲੱਖਣਤਾ ਇਸ ਗਲ ਵਿਚ ਵੀ ਹੈ ਕਿ ਇਹ ਸੰਸਾਰ ਦਾ ਇਕੋ ਇਕ ਗਰੰਥ ਹੈ ਜੋ ਕਿਸੇ ਧਰਮ ਦੇ ਆਗੂਆਂ ਨੇ ਆਪ ਰਚਿਆ ਹੋਵੇ ਅਤੇ ਜਿਸ ਨੂੰ ਗੁਰੂ ਦਾ ਦਰਜਾ ਪ੍ਰਾਪਤ ਹੋਵੇ। ਸੰਸਾਰ ਦੇ ਪ੍ਰਮੁਖ ਧਾਰਮਕ ਗਰੰਥ ਚਾਰ ਵੇਦ ਅਤੇ ਕ਼ਤੇਬ (ਕ਼ੁਰਾਨ ਸ਼ਰੀਫ ਅਤੇ ਬਾਈਬਲ) ਹਨ। ਵੇਦਾਂ ਦੀ ਸੀਨਾ ਬਸੀਨਾ ਚਲੀ ਆ ਰਹੀ ਬਾਣੀ ਨੂੰ ਢੇਰ ਚਿਰ ਪਿਛੋਂ ਰਿਸ਼ੀ ਵੇਦਵਿਆਸ ਨੇ ਚਾਰ ਹਿਸਿਆਂ ਵਿਚ ਸੰਕਲਿਤ ਕੀਤਾ। ਭਗਵਤ ਗੀਤਾ ਵਿਚ ਸ੍ਰੀ ਕ੍ਰਿਸ਼ਨ ਰਾਹੀਂ ਦਿੱਤੇ ਉਪਦੇਸ਼ ਨੂੰ ਵੀ ਸ੍ਰੀ ਵਿਆਸ ਨੇ ਲਿਖਤੀ ਰੂਪ ਦਿੱਤਾ। ਕੁਰਾਨ ਸ਼ਰੀਫ ਤੇ ਬਾਈਬਲ ਵੀ ਇਹਨਾਂ ਧਰਮਾਂ ਦੇ ਆਗੂਆਂ ਦੀਆਂ ਆਪਣੀਆਂ ਰਚਨਾਵਾਂ ਨਹੀਂ, ਸਗੋਂ ਹਜ਼ਰਤ ਮੁਹੰਮਦ ਸਾਹਿਬ ਅਤੇ ਹਜ਼ਰਤ ਈਸਾ ਦੇ ਚੇਲਿਆਂ ਨੇ ਉਹਨਾਂ ਦੇ ਜੀਵਨ ਕਾਲ ਤੋਂ ਬਾਦ ਲਿਖੀਆਂ। ਕੇਵਲ ਅਤੇ ਕੇਵਲ ਗੁਰੂ ਗਰੰਥ ਸਾਹਿਬ ਵਿਚ ਸੰਕਲਿਤ ਬਾਣੀ ਹੀ ਗੁਰੂਆਂ ਦੁਆਰਾ ਰਚੀ ਜਾਂ ਪ੍ਰਵਾਣਿਤ ਕੀਤੀ ਬਾਣੀ ਹੈ। ਅਤੇ ਅਖੀਰ ਵਿਚ ਮੁੰਦਾਵਣੀ ਦੇ ਰੂਪ ਵਿਚ ਮੋਹਰ ਲਗਾ ਕੇ ਇਸ ਨੂੰ ਹੋਰ ਬਾਣੀਆਂ (ਕਚੀਆਂ) ਵਿਚ ਰਲਗਡ ਹੋਣੋਂ ਬਚਾਇਆ ਗਿਆ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਗੁਰੂ ਦਾ ਦਰਜਾ ਦੇ ਕੇ ਗੁਰੂ ਨਾਨਕ ਸਾਹਿਬ ਦੁਆਰਾ ਦਰਸਾਏ 'ਸ਼ਬਦ ਗੁਰ ਪੀਰਾ' ਦੇ ਸਿਧਾਂਤ ਨੂੰ ਪਰਤੱਖ ਰੂਪ ਵਿਚ ਸਾਹਮਣੇ ਲੈ ਆਂਦਾ। ਅਜ ਵੀਹਵੀਂ ਸਦੀ ਦੇ ਅਗਾਂਹ ਵਧੂ ਸਿਖਿਆ ਸ਼ਾਸਤਰੀ ਵੀ ਇਸ ਸਿਧਾਂਤ ਦੀ ਸਾਰਥਕਤਾ ਨੂੰ ਮੰਨਦੇ ਹਨ। ਸੰਸਾਰਕ ਅਤੇ ਵਿਹਾਰਕ ਸਿਖਿਆ ਪ੍ਰਾਪਤੀ ਲਈ ਸ਼ੁਰੂ ਕੀਤੇ ਪਤਰ ਵਿਹਾਰ ਕੋਰਸ (correspondence courses) ਲਿਖਤੀ ਸ਼ਬਦ ਦੀ ਮਹੱਤਤਾ ਨੂੰ ਹੀ ਰੂਪਮਾਨ ਕਰਦੇ ਹਨ। 'ਬਾਣੀ ਗੁਰੂ, ਗੁਰੂ ਹੈ ਬਾਣੀ'। ਇਹ 'ਧੁਰ ਦੀ ਬਾਣੀ' ਹੈ ਅਤੇ ਹਮੇਸ਼ਾ ਲਈ 'ਸਤਿ' ਹੈ:

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ।**

(ਪੰਨਾ 308)

ਹਰਿ ਕਰਤਾ ਦੀ ਮੁਖਹੁੰ ਕਢਾਈ ਬਾਣੀ ਨੂੰ ਮੰਨਣ ਦਾ ਹੁਕਮ ਕਰਦਿਆਂ ਦਸਮ ਪਾਤਸ਼ਾਹ ਆਪ ਵੀ ਆਗਿਆ ਦਾ ਪਾਲਣ ਕਰ ਰਹੇ ਹਨ। ਗੁਰਬਿਲਾਸ ਪਾਤਸ਼ਾਹੀ ਛੇਵੀਂ ਅਨੁਸਾਰ ਗੁਰੂ ਅਰਜਨ ਸਾਹਿਬ ਆਪ ਇਹ ਆਗਿਆ ਕਰ ਗਏ ਸਨ:

**ਗੁਰੂ ਦਰਸ ਜਿਹ ਦੇਖਨਾਂ,**
**ਸ੍ਰੀ ਗ੍ਰੰਥ ਦਰਸਾਇ।**
**ਬਾਤ ਕਰਨਿ ਗੁਰ ਸੋ ਚਹੈ,**
**ਪੜ੍ਹੈ ਗ੍ਰੰਥ ਮਨ ਲਾਇ।।**

**ਇਸੇ ਲਈ ਸਿਖ ਹਰ ਰੋਜ਼ ਇਹ ਸਬਕ, ਅਰਦਾਸ ਤੋਂ ਪਿਛੋਂ ਦੁਹਰਾਂਦੇ** ਹਨ।

**ਗੁਰੂ ਗਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ,**
**ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮਹਿ ਲੇਹ।**

# ਨਿਤ ਨੇਮ ਦੀਆਂ ਬਾਣੀਆਂ

## 1. ਜਪੁਜੀ ਸਾਹਿਬ

ਅੰਮ੍ਰਿਤ ਵੇਲੇ ਪੜ੍ਹੀ ਜਾਣ ਵਾਲੀ ਨਿਤਨੇਮ ਦੀ ਇਹ ਬਾਣੀ, ਸ੍ਰੀ ਗੁਰੂ ਗਰੰਥ ਸਾਹਿਬ ਵਿਚ ਸਭ ਤੋਂ ਪਹਿਲਾਂ ਦਿਤੀ ਗਈ ਹੈ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸਿਧਾਂਤਾਂ ਦਾ ਨਿਚੋੜ ਕਰਕੇ ਜਾਣੀ ਜਾਂਦੀ, 38 ਪਉੜੀਆਂ ਅਤੇ ਦੋ ਸ਼ਲੋਕਾਂ ਦੀ ਇਹ ਬਾਣੀ, ਸਿਖ ਧਰਮ ਦੇ ਧਾਰਮਕ, ਸਭਿਆਚਾਰਕ, ਸਦਾਚਾਰਕ, ਸਮਾਜਕ, ਅਤੇ ਅਧਿਆਤਮਕ ਭਾਵਾਂ ਨੂੰ ਚਿਤਰਦੀ ਹੈ। ਇਸ ਬਾਣੀ ਦੇ ਨਿਤਪਾਠ ਦੀ ਪ੍ਰਥਾ ਗੁਰੂ ਨਾਨਕ ਸਾਹਿਬ ਨੇ ਆਪ ਹੀ ਪਾ ਦਿੱਤੀ ਸੀ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ, ਜਦੋਂ ਆਪ ਉਦਾਸੀਆ ਤੋਂ ਬਾਦ ਕਰਤਾਰਪੁਰ ਆ ਬਿਰਾਜੇ ਤਾਂ ਆਪਣੇ ਰੋਜ਼ਾਨਾ ਪ੍ਰੋਗਰਾਮ ਦੀ ਸਭ ਤੋਂ ਪਹਿਲੀ ਮੱਦ ਇਸੇ ਬਾਣੀ ਦੇ ਪਾਠ ਦੀ ਰੱਖੀ :

**ਫਿਰਿ ਬਾਬਾ ਆਇਆ ਕਰਤਾਰਪੁਰਿ,**
**ਭੇਖੁ ਉਦਾਸੀ ਸਗਲ ਉਤਾਰਾ।**
**ਪਹਿਰ ਸੰਸਾਰੀ ਕਪੜੇ,**
**ਮੰਜੀ ਬੈਠਿ ਦੀਆ ਅਵਤਾਰਾ।**
**ਬਾਣੀ ਮੁਖਹੁ ਉਚਾਰੀਐ,**
**ਹੋਇ ਰੁਸਨਾਈ ਮਿਟੈ ਅੰਧਿਆਰਾ।**
**'ਸੋਦਰੁ', 'ਆਰਤੀ' ਗਾਵੀਐ,**
**ਅੰਮ੍ਰਿਤ ਵੇਲੇ 'ਜਾਪੁ' ਉਚਾਰਾ।**

ਸਿੱਟਾ ਇਹ ਨਿਕਲਿਆ ਕਿ ਇਸ ਬਾਣੀ ਦਾ ਪਾਠ ਹਰ ਗੁਰਸਿੱਖ ਦੀ ਨਿਤਕਿਰਿਆ ਦਾ ਪ੍ਰਥਮ ਅਤੇ ਅਨਿੱਖੜ ਅੰਗ ਬਣ ਗਿਆ ਅਤੇ ਇਹ ਪ੍ਰਥਾ ਅਜ ਤਕ ਜਾਰੀ ਹੈ।

ਇਸ ਬਾਣੀ ਦੀ ਮਹਤੱਤਾ ਇਸ ਗਲ ਵਿਚ ਵੀ ਹੈ ਕਿ ਇਸ ਪਾਠ ਦੀ ਸਮਾਪਤੀ ਤੇ ਹੀ ਗੁਰੂ ਨਾਨਕ ਸਾਹਿਬ ਜੋਤੀ ਜੋਤ ਸਮਾਏ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਜੀ ਸ਼ਹੀਦ ਹੋਏ। ਇਸੇ ਬਾਣੀ ਦੇ ਪਾਠ ਉਪਰੰਤ ਸਿੰਘਾਂ ਨੇ ਖੋਪਰੀਆਂ ਉਤਰਵਾਈਆਂ, ਆਰਿਆਂ ਨਾਲ ਚਿਰਾਏ, ਬੰਦ ਬੰਦ ਕਟਵਾਏ ਅਤੇ 'ਮੁਖ ਉਜਲਾ' ਕਰਕੇ ਸ਼ਹੀਦ ਹੋਏ। ਅੰਮ੍ਰਿਤ ਤਿਆਰ ਕਰਨ ਲਗਿਆ ਸਭ ਤੋਂ ਪਹਿਲਾਂ ਇਸੇ ਬਾਣੀ ਦਾ ਪਾਠ ਕੀਤਾ ਗਿਆ ਅਤੇ ਕੀਤਾ ਜਾਂਦਾ ਹੈ। ਹੁਕਮਨਾਮਿਆਂ ਵਿਚ ਵੀ ਇਸ ਬਾਣੀ ਦੇ ਪਾਠ ਦੀ ਮਰਿਯਾਦਾ ਤੇ ਜ਼ੋਰ ਦਿੱਤਾ ਗਿਆ ਹੈ। ਭਾਈ ਨੰਦ ਲਾਲ ਰਚਿਤ ਤਨਖਾਹਨਾਮਾ ਵਿਚ

ਲਿਖਿਆ ਹੈ :

**ਠੰਢੇ ਪਾਣੀ ਜੋ ਨਹਿ ਨਾਵੈ**
**ਬਿਨੁ 'ਜਪੁ' ਪੜ੍ਹੇ ਪ੍ਰਸਾਦਿ ਜੁ ਪਾਵੈ,**
**– – –**
**ਧ੍ਰਿਗ ਤਿਸ ਜਨਮ, ਜੋ ਧਰਮ ਵਿਸਾਰੈ।**

ਪ੍ਰੋ: ਪੂਰਨ ਸਿੰਘ ਜੀ ਆਪਣੇ ਨਿੱਜੀ ਤਜਰਬੇ ਦੇ ਆਧਾਰ ਤੇ 'Spirit-Born People' ਵਿਚ ਲਿਖਦੇ ਹਨ.

> **I have been saved from death, by the love of the makers of 'Japji', I have doubted frequently with others of the merit of repeating the psalms of the gurus, but actual experiments conducted by myself on myself, I find that without ‹japji', one dies.**

ਇਹ ਤਾਂ ਹੋਈ ਪ੍ਰਭੂ ਪਿਆਰ ਵਿਚ ਰੰਗੇ ਵਿਸ਼ਵਾਸੀ ਲੋਕਾਂ ਦੀ ਗਲ। ਵਿਦਵਾਨ ਸੱਜਣ ਪ੍ਰੋ: ਸੇਸਾਦਰੀ ਇਸ ਬਾਣੀ ਬਾਰੇ ਲਿਖਦੇ ਹਨ:

**The 'japji' is no less a gospel of action than a manual of meditation.**

ਭਾਵ -'ਜਪੁਜੀ ਪਰਮ ਸਚਾਈ ਦਾ ਇਕ ਪਰਮਾਣਿਕ ਪ੍ਰਕਾਸ਼ ਹੈ ਅਤੇ ਜਿਥੇ ਇਹ ਸਿਮਰਨ ਧਿਆਨ ਦਾ ਇਕ ਸੁੰਦਰ ਗੁਟਕਾ ਹੈ, ਉਥੇ ਅਮਲੀ ਕਾਰਵਾਈ ਲਈ ਪ੍ਰੇਰਦੀ ਇਕ ਧਰਮ ਸਿਧਾਂਤ ਪੁਸਤਕ ਵੀ ਹੈ।' ਸੱਚ ਤਾਂ ਇਹ ਹੈ ਕਿ ਸੰਸਾਰ ਦੇ ਧਾਰਮਕ ਸਾਹਿਤ ਵਿਚ ਸ਼ਾਇਦ ਹੀ ਕੋਈ ਹੋਰ ਅਜਿਹੀ ਕਿਰਤ ਹੋਵੇ ਜਿਸ ਵਿਚ ਰੱਬ ਦੇ ਸਰੂਪ ਅਤੇ ਮਨੁੱਖ ਦੇ ਮਨੋਰਥ ਨੂੰ ਇਤਨੇ ਸੰਖੇਪ ਅਤੇ ਸੁਚੱਜੇ ਢੰਗ ਨਾਲ ਦਰਸਾਇਆ ਗਿਆ ਹੋਵੇ ਅਤੇ ਆਦਰਸ਼ਕ ਜੀਵਨ ਜੀਊਣ ਦੀ ਜਾਚ ਦੱਸੀ ਗਈ ਹੋਵੇ।

'ਜਪੁਜੀ ਸਾਹਿਬ' ਦਾ ਆਰੰਭ ਹੁੰਦਾ ਹੈ ਮੂਲਮੰਤਰ ਵਿਚ ਦਿੱਤੇ ਰਬ ਦੇ ਸਰੂਪ ਦੀ ਵਿਆਖਿਆ ਨਾਲ, ਅਜਿਹਾ ਰੱਬ ਜੋ ਸਚ ਸਰੂਪ ਹੈ ਅਤੇ ਸਭ ਸਮਿਆਂ ਵਿਚ ਸਦੀਵੀ ਹਸਤੀ ਹੈ। ਸਚ ਸਰੂਪ ਵਾਹਿਗੁਰੂ ਦੇ ਸਚਿਆਰ ਸਿੱਖ ਬਨਣ ਦਾ ਇਕੋ ਇਕ ਤਰੀਕਾ ਹੈ 'ਹੁਕਮ ਰਜਾਈ ਚਲਣਾ' ਅਤੇ 'ਅੰਮ੍ਰਿਤ ਵੇਲਾ ਸਚ ਨਾਉ ਵਡਿਆਈ ਵੀਚਾਰੁ' ਕਰਨੀ ਕਿਉਂਕਿ ਤੀਰਥ ਇਸ਼ਨਾਨ, 'ਜਪ', 'ਤਪ, 'ਮੋਨ', ਵਰਤ ਆਦਿ ਹਠਯੋਗ ਦੁਆਰਾ ਕਮਾਏ ਸਭ ਕਰਮ ਵਿਅਰਥ ਹਨ। ਕੇਵਲ ਨਾਮ ਦਾ 'ਸੁਣਨਾ' ਅਤੇ 'ਮੰਨਣਾ' ਹੀ ਸਾਰਥਕ ਹੈ ਜੋ ਮਨੁਖ ਨੂੰ 'ਪੰਚ ਪਰਵਾਣ' ਦੀ ਅਵਸਥਾ ਤੇ ਪੁਚਾ ਦੇਂਦਾ ਹੈ। 'ਅਸੰਖ ਚੋਰ ਹਰਾਮਖੋਰ' ਅਤੇ 'ਅਸੰਖ ਪਾਪੀ' ਵੀ ਆਪਣੀ ਮਤਿ ਨੂੰ ' ਨਾਵੈ ਕੈ ਰੰਗਿ' ਵਿਚ ਧੋ ਕੇ ਉਜਲੀ ਕਰ ਸਕਦੇ ਹਨ। ਨਾਮ ਦੇ ਰੰਗ ਵਿਚ ਕੀਤਾ ਆਤਮ-ਇਸ਼ਨਾਨ ('ਅੰਤਰਗਤਿ ਤੀਰਥਿ, ਮਲਿ ਨਾਉ') ਹੀ ਮਨੁਖ ਨੂੰ 'ਸਤਿ ਸੁਹਾਣੁ, ਸਦਾ ਮਨਿ ਚਾਉ' ਦੀ ਅਵਸਥਾ ਵਿਚ ਪੁਚਾ

ਸਕਦਾ ਹੈ। ਇਸ ਅਵਸਥਾ ਲਈ ਗੁਣ ਧਾਰਨ ਕਰਨੇ ਜ਼ਰੂਰੀ ਹਨ, ਕਿਉਂਕਿ 'ਵਿਣੁ ਗੁਣ ਕੀਤੇ, ਭਗਤਿ ਨ ਹੋਇ'। ਵਾਹਿਗੁਰੂ ਜੀ ਕੋਲੋ ਗੁਣਾ ਦੀ ਦਾਤ ਨਾਲ ਪ੍ਰਾਪਤ ਕੀਤੀ ਅਨੰਦ ਤੇ ਵਿਸਮਾਦ ਦੀ ਦਸ਼ਾ ਇਸ ਸ੍ਰਿਸ਼ਟੀ ਦੇ ਆਦਿ ਬਾਰੇ ਕੇਵਲ ਇਹ ਹੀ ਕਹਿ ਸਕਦੀ ਹੈ 'ਜਾ ਕਰਤਾ ਸਿਰਠੀ ਕਉ ਸਾਜੈ ਆਪੇ ਜਾਣੈ ਸੋਈ' ਉਸ ਦੇ ਰਚੇ ਹੋਏ ਲਖਾਂ ਅਕਾਸ਼ਾਂ ਪਤਾਲਾਂ ਦਾ ਲੇਖਾ ਨਹੀਂ ਹੋ ਸਕਦਾ। ਅਜਿਹੇ ਅਮੁਲ ਗੁਣਾ ਵਾਲੇ ਅਕਾਲ ਪੁਰਖ ਦੀ ਤਾਂ ਕੇਵਲ ਸਿਫਤ ਸਲਾਹ ਹੀ ਕਰਨੀ ਬਣਦੀ ਹੈ। ਉਸ ਦੀ ਵਡਿਆਈ ਵੀ ਅਦੁਤੀ ਹੈ। ਜਮੀਨ ਅਸਮਾਨ ਦੀਆਂ ਸਭ ਸ਼ਕਤੀਆਂ, ਪਉਣ, ਪਾਣੀ, ਬੈਸੰਤਰ, ਚਿਤ੍ਰ ਗੁਪਤ, ਈਸਰ, ਬ੍ਰਹਮਾ, ਦੇਵੀ, ਜਤੀ, ਸਤੀ, ਸੰਤੋਖੀ, ਅਠਸਠ ਤੀਰਥ, ਜੋਧੇ ਮਹਾਬਲੀ, ਸੂਰਮੇ, ਖੰਡ, ਬ੍ਰਹਿਮੰਡ ਅਤੇ ਹੋਰ ਕਿਤਨੇ ਹੀ, ਜੋ ਮਨੁਖੀ ਸਮਝ ਤੋਂ ਪਰੇ ਹਨ, ਅਕਾਲ ਪੁਰਖ ਜੀ ਦਾ ਜੱਸ ਗਾਇਨ ਕਰ ਰਹੇ ਹਨ। ਇਹਨਾਂ ਅਨੇਕਾਂ ਰੰਗਾਂ, ਰੂਪਾਂ ਤੇ ਜਿਨਸਾਂ ਦੀ ਰਚਨਾ ਕਰ ਉਹ ਆਪ ਹੀ ਸੰਭਾਲ ਰਿਹਾ ਹੈ। ਮਨੁਖ ਲਈ ਤਾਂ ਕੇਵਲ ਅਜਿਹੇ 'ਪਾਤਿਸਾਹੁ ਸਾਹਾ ਪਾਤਿ ਸਾਹਿਬੁ' ਦੇ ਹੁਕਮ ਵਿਚ 'ਰਹਣੁ ਰਜਾਈ' ਦਾ ਹੀ ਫਰਜ਼ ਹੈ।

ਇਸ ਤੋਂ ਬਾਦ ਗੁਰੂ ਸਾਹਿਬ ਉਸ ਸਮੇਂ ਪ੍ਰਚਲਤ ਯੋਗ ਮਤ ਦੇ ਹਠਯੋਗ ਦੇ ਮੁਕਾਬਲੇ ਸਹਿਜ-ਯੋਗ ਦਾ ਰਸਤਾ ਦਸਦੇ ਹਨ। ਯੋਗ, ਮੱਤ, ਮੁੰਦ੍ਰਾ, ਖੱਪਰ, ਗੋਦੜੀ ਤੇ ਡੰਡਾ ਰਖਦੇ ਹੋਏ, ਬਾਰਾਂ ਫਿਰਕਿਆਂ ਨੂੰ ਮਾਨਤਾ ਦੇਣ ਵਾਲੇ ਸਭ ਤੋਂ ਉੱਚੇ ਸਮਝੇ ਜਾਂਦੇ 'ਆਈ ਪੰਥ' ਨੂੰ ਅਪਨਾਉਣ ਤੇ ਜ਼ੋਰ ਦੇਂਦਾ ਹੈ। ਇਸ ਦੇ ਉਲਟ ਗੁਰੂ ਸਾਹਿਬ ਦਾ ਸਹਿਜ ਜੋਗ, ਸੰਤੋਖ, ਸਰਮ, ਧਿਆਨ, ਪਰਤੀਤ (ਭਰੋਸਾ) ਅਤੇ ਸਚ ਆਚਾਰ ਵਰਗੇ ਵਿਅਕਤੀਗਤ ਗੁਣਾ ਅਤੇ ਸਾਰੇ ਸੰਸਾਰ ਦੇ ਜੀਵਾਂ ਨੂੰ ਮਾਨਤਾ ਦੇਣ ਵਾਲੇ ਭਰਾਤਰੀਭਾਵ ਵਰਗੇ ਸਮਾਜਕ ਗੁਣਾ ਨੂੰ ਅਪਣਾ ਕੇ ਮਨ ਨੂੰ ਜਿੱਤ ਕੇ ਜਗ ਨੂੰ ਜਿਤਣ ਦਾ ਰਸਤਾ ਦਸਦਿਆਂ ਹੋਇਆਂ 'ਨਾਥ' ਨਾਲ 'ਇਕੀਸ' ਹੋਣ ਦਾ ਤਰੀਕਾ ਵੀ ਦਸਦੇ ਹਨ। ਜਪੁਜੀ ਸਾਹਿਬ ਦੇ ਸ਼ੁਰੂ ਵਿਚ ਆਏ ਸੁਆਲ 'ਮੁਹੌ ਕਿ ਬੋਲਣੁ ਬੋਲੀਐ' ਦਾ ਜੁਆਬ ਅੰਤ ਵਿਚ ਇਕ ਵਾਰੀ ਫਿਰ ਦੁਹਰਾਂਦੇ ਹੋਏ ਦਸਿਆ ਹੈ ਕਿ ਇਸ ਰਸਤੇ ਦੀਆਂ ਪਉੜੀਆਂ 'ਲਖੁ ਲਖ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ' ਦੇ ਰਸਤੇ ਤੋਂ ਹੁੰਦੀਆਂ ਹੋਈਆਂ ਇਕੀਸ ਹੋਣ ਦੀ ਅਵਸਥਾ ਤਕ ਲੈ ਜਾਂਦੀਆਂ ਹਨ। ਲਖੁ ਲਖੁ ਗੇੜਾ ਆਖੀਅਹਿ ਲਈ ਜੋਰ ਨਹੀਂ ਚਲਦਾ 'ਆਖਣ ਜੋਰ ਚੁੱਪੈ ਨ ਜੋਰ', ਇਹ ਅਵਸਥਾ ਤਾਂ ਕੇਵਲ 'ਨਾਨਕ ਨਦਰੀ ਪਾਈਐ' ਨਾਲ ਹੀ ਹੋ ਸਕਦੀ ਹੈ।

ਇਕੀਸ ਹੋਣ ਦੀ ਇਸ ਅਵਸਥਾ ਤਕ ਪਹੁੰਚਣ ਤੋਂ ਪਹਿਲਾਂ ਮਨੁਖ ਪੰਜ ਆਤਮਕ ਪੜਾਵਾਂ (ਖੰਡਾਂ) ਵਿਚੋਂ ਲੰਘਦਾ ਹੈ। ਪਹਿਲਾਂ ਪੜਾਅ 'ਧਰਮਖੰਡ' ਦਾ ਹੈ। ਇਸ ਪੜਾਅ ਵਿਚ ਧਰਤੀ ਨੂੰ ਧਰਮਸਾਲ ਬਣਾ ਕੇ ਇਸ ਵਿਚ ਰਹਿੰਦਿਆਂ ਕਰਤੱਵ ਪੂਰੇ ਕਰਦਿਆਂ ਧਰਮ ਕਮਾਉਣਾ ਹੈ। ਫਿਰ ਗਿਆਨ ਦੇ ਪ੍ਰਕਾਸ਼ ਤਾਹੀਂ 'ਗਿਆਨ ਖੰਡ' ਵਿਚੋਂ ਲੰਘ ਕੇ ਵਿਸਮਾਦ ਦੀ ਅਵਸਥਾ ਤਕ ਪਹੁੰਚਣਾ ਹੈ। ਤੀਜੇ ਪੜਾਅ 'ਸਰਮ ਖੰਡ' ਵਿਚ ਉੱਦਮ ਤੇ ਘਾਲ ਕਮਾਈ ਕਰਕੇ 'ਕਰਮ ਖੰਡ' ਵਿਚ ਅਕਾਲ ਪੁਰਖ ਦੀ ਬਖਸ਼ਿਸ਼ ਨਾਲ ਆਤਮਕ ਜੋਧੇ ਬਣ ਕੇ 'ਸਚਖੰਡ' ਵਿਚ ਵਾਹਿਗੁਰੂ ਨਾਲ ਅਭੇਦ ਹੋ ਸਚਿਆਰਾ ਬਣ ਜਾਣ ਦੀ ਅਵਸਥਾ ਹੈ ਜਿਥੇ ਪਹੁੰਚ ਕੇ 'ਜਿਵ ਜਿਵ ਹੁਕਮੁ ਤਿਵੈ ਤਿਵ ਕਾਰ' ਦੀ ਸੋਝੀ ਆ ਜਾਂਦੀ ਹੈ। ਅਜਿਹਾ ਹੁਕਮ 'ਕਥਨਾ ਕਰੜਾ ਸਾਰੁ' ਹੈ ਅਤੇ ਜੋ 'ਹੁਕਮੁ ਨ ਕਹਿਆ ਜਾਈ' ਹੈ।

ਜਪੁਜੀ ਸਾਹਿਬ ਦੀ ਆਖਰੀ ਪਉੜੀ ਵਿਚ 'ਨਾਮ' ਅਤੇ 'ਸਚਿਆਰਾ' ਬਨਣ ਦੀ ਲੋੜ ਅਤੇ ਫਿਰ 'ਨਦਰਿ ਨਿਹਾਲ' ਦਾ ਉਲੇਖ ਕਰਦਿਆਂ ਇਕ ਵਾਰੀ ਫਿਰ ਸ਼ਬਦ ਦੀ ਟਕਸਾਲ ਤੇ ਜ਼ੋਰ ਦੇਂਦੇ ਉਚਾਰਿਆ ਹੈ ਕਿ ਅਜਿਹੀ ਅਵਸਥਾ ਦੀ ਪ੍ਰਾਪਤੀ ਤਾਂ ਹੀ ਹੁੰਦੀ ਹੈ ਜੇ ਪ੍ਰਭੂ ਦੇ ਭੈ (ਭਉ ਖਲਾਂ) ਵਿਚ ਵਿਚਰਦਿਆਂ, ਸਬਰ ਸ਼ੁਕਰ ਵਿਚ ਰਹਿੰਦਿਆਂ (ਜਤੁ ਪਾਹਾਰਾ) ਧੀਰਜ ਤੇ ਸਚ ਦਾ ਜੀਵਨ ਜੀਉਂਦਿਆਂ, ਘਾਲ ਕਰਦਿਆਂ (ਤਪ ਤਾਉ), ਵਿਸ਼ਾਲ ਸੋਝੀ ਰਖਦਿਆਂ (ਮਤਿ ਵੇਦ) ਪ੍ਰੇਮ ਦੇ ਭਾਂਡੇ (ਭਾਂਡਾ ਭਾਉ) ਵਿਚ ਅੰਮ੍ਰਿਤ ਨਾਮ ਦਾ ਸਿੱਕਾ ਢਾਲ (ਅੰਮ੍ਰਿਤ ਤਿਤ ਢਾਲ) 'ਸ਼ਬਦ' ਗੁਰੂ ਦੀ ਸਚੀ ਟਕਸਾਲ ਵਿਚ ਘੜ ਕੇ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ (ਨਦਰੀ ਨਦਰਿ ਨਿਹਾਲ) ਪ੍ਰਾਪਤ ਕੀਤੀ ਜਾਏ।

'ਜਪੁਜੀ' ਦੇ ਪਾਠ ਦੀ ਸਮਾਪਤੀ ਤੇ **Epilogue** (ਉਪਸੰਹਾਰ) ਦੇ ਰੂਪ ਵਿਚ ਦਿਤੇ ਸਲੋਕ ਵਿਚ ਉਹਨਾਂ ਮਨੁੱਖਾਂ ਦਾ ਮੁਖ ਹੀ ਉਜਲਾ ਹੁੰਦਾ ਦਸਿਆ ਗਿਆ ਹੈ, ਜਿਹੜੇ ਸੰਸਾਰਕ ਖੇਡ ਖੇਡਦੇ ਹੋਏ ਚੰਗਿਆਈਆਂ (ਸਚ ਆਚਾਰ) ਕਰ ਨਾਮ ਧਿਆਉਂਦੇ ਹਨ। ਅਜਿਹੇ ਮਨੁਖ ਨਾ ਕੇਵਲ ਆਪ ਹੀ, ਸਗੋਂ ਕਿਤਨੇ ਹੀ (ਕੇਤੀ ਛੁਟੀ ਨਾਲ) ਉਹਨਾਂ ਨਾਲ ਲਗ ਛੁਟ ਜਾਂਦੇ ਹਨ।

## 2. ਜਾਪੁ ਸਾਹਿਬ

ਰੋਜ਼ਾਨਾ ਨਿਤਨੇਮ ਦੀ ਇਹ ਦੂਜੀ ਬਾਣੀ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਰਚਨਾ ਹੈ, ਅਤੇ ਅੰਮ੍ਰਿਤ ਤਿਆਰੀ ਲਈ ਨੀਅਤ ਕੀਤੀਆਂ ਬਾਣੀਆਂ ਵਿਚ ਸ਼ਾਮਲ ਕੀਤਾ ਜਾਣਾ ਇਸ ਬਾਣੀ ਦੀ ਮਹਾਨਤਾ ਦਾ ਲਖਾਇਕ ਹੈ।

ਬਾਣੀ ਦਾ ਮੁਖ ਵਿਸ਼ਾ ਅਕਾਲ ਪੁਰਖ ਦੀ ਸਿਫਤ ਸਲਾਹ ਹੈ। ਪਾਉਂਟਾ ਸਾਹਿਬ ਦੀ ਪਵਿਤਰ ਧਰਤੀ ਤੇ ਜੰਗਾਂ ਜੁਧਾਂ ਦੇ ਸਮਿਆਂ ਵਿਚ ਰਚੇ ਜਾਣ ਕਰਕੇ ਇਸਦੀ ਸ਼ੈਲੀ ਵਿਚ ਅਕਾਲ ਪੁਰਖ ਦੇ ਜਲਾਲੀ ਸਰੂਪ ਤੇ ਜ਼ੋਰ ਦਿੱਤਾ ਗਿਆ ਹੈ ਤਾਂ ਜੁ ਸਮੇਂ ਦੀ ਇਕ ਜ਼ਰੂਰੀ ਮੰਗ, ਜਬਰ ਵਿਰੋਧੀ ਅੰਦੋਲਨ, ਸੰਤ ਸਿਪਾਹੀ ਪੈਦਾ ਕਰਨ ਅਤੇ ਧਰਮ ਯੁੱਧ ਲਈ ਚਾਅ ਉਪਜਾਉਣ ਲਈ ਉਸ 'ਸਤ੍ਰੰ ਪ੍ਰਣਾਸੀ' ਅਕਾਲ ਪੁਰਖ ਤੋਂ ਭਰਪੂਰ ਪ੍ਰੇਰਣਾ ਅਤੇ ਸ਼ਕਤੀ ਪ੍ਰਾਪਤ ਕੀਤੀ ਜਾ ਸਕੇ। ਅਕਾਲ ਪੁਰਖ ਲਈ ਭਗਤੀ ਭਾਵ ਪੈਦਾ ਕਰਨ ਲਈ ਬੀਰ ਰਸੀ ਸ਼ੈਲੀ ਦਾ ਪ੍ਰਯੋਗ ਕਰ ਇਸ ਬਾਣੀ ਵਿਚ ਭਗਤੀ ਤੇ ਸ਼ਕਤੀ ਦਾ ਸੁਮੇਲ ਕਰ ਵਿਲੱਖਣ ਰਸ ਪ੍ਰਦਾਨ ਕੀਤਾ ਗਿਆ ਹੈ।

'ਜਾਪੁ ਸਾਹਿਬ' ਦੀ ਸਾਰੀ ਬਾਣੀ ਦਸ ਛੰਦਾਂ ਵਿਚ ਰਚੀ ਗਈ ਹੈ -ਭੁਯੰਗ ਪ੍ਰਯਾਤ ਛੰਦ, ਚਾਚਰੀ ਛੰਦ, ਚਰਪਟ ਛੰਦ, ਭਗਵਤੀ ਛੰਦ, ਮਧੁਭਾਰ ਛੰਦ, ਛਪੈ ਛੰਦ, ਰੁਆਲ ਛੰਦ, ਰਸਾਵਲ ਛੰਦ, ਹਰਬੋਲਮਨਾਂ ਛੰਦ ਅਤੇ ਏਕ ਅਛਰੀ ਛੰਦ। ਛੰਦਾਂ ਦੇ ਸਿਰਲੇਖ ਨਾਲ 'ਤ੍ਵ ਪ੍ਰਸਾਦਿ' ਸ਼ਬਦ ਵਰਤ ਕੇ ਵਾਹਿਗੁਰੂ ਦੀ ਕਿਰਪਾ ਦੀ ਜਾਚਨਾ ਕੀਤੀ ਗਈ ਹੈ। ਵੰਨ ਸੁਵੰਨੀ ਛੰਦਾਬੰਦੀ ਅਤੇ ਵਿਲੱਖਣ ਸ਼ਬਦ ਚੋਣ ਇਸ ਰਚਨਾ ਨੂੰ ਰਾਗਮਈ ਬਣਾਉਂਦੀ ਹੈ ਅਤੇ ਪੜਨ ਸੁਣਣ ਵਾਲਿਆਂ ਵਿਚ ਚੜ੍ਹਦੀਕਲਾ ਅਤੇ ਉਤਸ਼ਾਹ ਭਰਦੀ ਹੈ। ਇਹਨਾਂ ਛੰਦਾਂ ਦੀ ਚਾਲ ਦਾ ਸਬੰਧ ਰਣਭੂਮੀ ਦੀਆਂ ਵੱਖ ਵੱਖ ਚਾਲਾਂ ਨਾਲ ਹੈ। ਜੰਗਾਂ, ਜੁੱਧਾਂ ਵਿਚ ਵਜਾਏ ਜਾਂਦੇ ਨਗਾਰੇ ਅਤੇ ਧੌਂਸੇ ਅਤੇ ਤੀਰਾਂ, ਕ਼ਮਾਨਾਂ, ਖੰਡੇ ਅਤੇ ਕ੍ਰਿਪਾਨਾਂ ਆਦਿ ਦੀ ਕਿਰਿਆ ਸ਼ਬਦ ਧੁਨੀਆਂ ਰਾਹੀਂ ਦਰਸਾਈ ਗਈ ਹੈ।

ਬੋਲੀ ਮੁਖ ਤੌਰ ਤੇ ਬ੍ਰਜਭਾਸ਼ਾ ਹੁੰਦਿਆ ਵੀ ਇਸ ਬਾਣੀ ਵਿਚ ਸੰਸਕ੍ਰਿਤ, ਅਰਬੀ ਅਤੇ ਫਾਰਸੀ ਵੀ ਖੁਲ੍ਹੇ ਰੂਪ ਵਿਚ ਵਰਤ ਕੇ, ਕੁਲੀਨ ਵਰਗ ਦੀਆਂ ਇਹਨਾਂ ਭਾਸ਼ਾਵਾਂ ਨੂੰ ਜਿਥੇ ਸਮਾਜ ਦੇ ਆਮ ਮਨੁਖ ਨਾਲ ਜੋੜਿਆ ਗਿਆ ਹੈ, ਉਥੇ ਪੰਡਤਾਂ ਤੇ ਮੁਲਾਣਿਆਂ ਨੂੰ ਵੀ ਇਕ ਥਾਂ ਇਕਠੇ ਕਰ ਦਿੱਤਾ ਹੈ।

ਮੰਗਲਾਚਰਣ ਦੇ ਰੂਪ ਵਿਚ ਦਿੱਤੇ 'ਜਾਪ ਸਾਹਿਬ' ਦੇ ਪਹਿਲੇ ਛੰਦ ਵਿਚ ਅਕਾਲ ਪੁਰਖ ਦੇ ਨਿਰਗੁਣ ਸਰੂਪ ਦਾ ਬਿਆਨ ਕੀਤਾ ਹੈ। ਉਹ ਅਕਾਲਪੁਰਖ ਜਿਸਦਾ ਚਕ੍ਰ ਚਿਹਨ, ਰੂਪ, ਰੰਗ ਤੇ ਬਰਨ ਅਰਿ ਜਾਤ ਨਹੀਂ ਹੈ, ਜੋ 'ਅਚਲ ਮੂਰਤਿ' ਹੈ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਅਗਿਣਵੇਂ ਬਲ ਦਾ ਮਾਲਕ ਹੈ, ਕਰੋੜਾਂ ਦੇਵਤਿਆਂ ਦਾ ਪਾਤਸ਼ਾਹ ਹੈ, ਉਸ ਦੀ ਮਹਿਮਾ ਕਰਨ ਲਗਿਆਂ ਤਿੰਨਾਂ ਲੋਕਾਂ ਦੇ ਰਾਜੇ, ਦੇਵਤੇ, ਮਨੁੱਖ ਅਤੇ ਦੈਂਤ, ਰੁਖ, ਬ੍ਰਿਛ, ਘਾਹ, ਤ੍ਰਿਣ ਵਧ ਤੋਂ ਵਧ ਇਹ ਹੀ ਕਹਿ ਸਕਦੇ ਹਨ ਕਿ ਅਕਾਲ ਪੁਰਖ ਇਸ ਤੋਂ ਵੀ ਪਰ੍ਹੇ ਹੈ, ਉਹ ਪਰ੍ਹੇ ਤੋਂ ਪਰ੍ਹੇ ਹੈ। ਅਜਿਹੇ ਅਕਾਲ ਪੁਰਖ ਦੇ ਸਾਰੇ ਗੁਣਾ ਦਾ ਵਖਿਆਨ ਕਰਨਾ ਨਾਮੁਮਕਿਨ ਹੈ। ਕੁਝ ਕੁ ਕਿਰਤਮ ਨਾਮਾਂ ਦਾ ਹੀ ਵਰਨਣ ਕਰਨ ਦਾ ਯਤਨ ਹੈ।

ਚਕ੍ਰ ਚਿਹਨ ਤੋਂ ਰਹਿਤ ਇਹ ਅਕਾਲ ਪੁਰਖ ਹਰ ਥਾਂ ਰਮਿਆ ਹੋਇਆ ਹੈ ਜਾਪੁ ਸਾਹਿਬ ਵਿਚ ਵਾਹਿਗੁਰੂ ਦੇ ਪ੍ਰੇਮ ਸਰੂਪ ਤੇ ਜ਼ੋਰ ਦੇ ਕੇ ਮਜ਼ਬ ਰਹਿਤ ਅਕਾਲ ਪੁਰਖ ਨੂੰ ਨਮਸਕਾਰ ਕੀਤੀ ਗਈ ਹੈ

**ਨਮਸਤੰ ਅਮਜਬੇ, ਨਮਸਤਸਤ ਅਜਬੇ।**

ਉਹ ਅਕਾਲ ਪੁਰਖ ਜੋ ਆਪ

**''ਅਝੂਝ ਹੈ, ਅਝੰਝ ਹੈ।''**

ਮਨੁੱਖ ਤੋਂ ਵੀ ਉਮੀਦ ਰਖਦਾ ਹੈ ਕਿ ਝਗੜਿਆਂ ਰਹਿਤ ਸਮਾਜ ਦੀ ਉਸਾਰੀ ਕਰੇ। ਇਕ ਸਭਿਅਕ ਸਮਾਜ ਦੀ ਉਸਾਰੀ ਮਨੁਖੀ ਭਾਈਚਾਰੇ ਦੇ ਪਰਸਪਰ ਪ੍ਰੇਮ ਤੇ ਹੀ ਹੋ ਸਕਦੀ ਹੈ।

ਅਕਾਲ ਪੁਰਖ ਦੇ ਭਿੰਨ-2 ਨਾਵਾਂ ਦਾ ਬਿਆਨ ਅਜਿਹੇ ਤਰੀਕੇ ਨਾਲ ਕੀਤਾ ਗਿਆ ਹੈ ਕਿ ਦੋ ਵਿਰੋਧੀ ਭਾਸਦੇ ਵਿਸ਼ੇਸ਼ਣ ਅਕਾਲ ਪੁਰਖ ਲਈ ਇਕਠੇ ਵਰਤ ਕੇ ਉਸ ਦੀ ਅਸਚਰਜ ਲੀਲਾ ਦਾ ਵਰਨਣ ਕਰ ਰਹੇ ਹਨ। ਉਹ ਅੰਧਕਾਰ ਵੀ ਹੈ ਤੇ ਪ੍ਰਕਾਸ਼ ਸਰੂਪ ਵੀ। ਉਹ 'ਕਲਹਕਰਤਾ' ਵੀ ਹੈ ਅਤੇ 'ਸਾਂਤ ਸਰੂਪ' ਵੀ, ਉਹ ਨਾਰਾਇਣ ਵੀ ਹੈ ਅਤੇ ਕੂਰ ਵੀ। ਉਹ ਕਰਤਾ ਵੀ ਹੈ ਤੇ ਹਰਤਾ ਵੀ। ਉਹ ਜੋਗੀ ਵੀ ਹੈ ਅਤੇ ਭੋਗੀ ਵੀ।

**ਨਮੋ ਅੰਧਕਾਰੇ, ਨਮੋ ਤੇਜ ਤੇਜੇ** (185)
**ਨਮੋ ਨਿਤ ਨਾਰਾਇਣੈ, ਕ੍ਰੂਰ ਕਰਮੇ** (54)
**ਨਮੋ ਕਲਹਕਰਤਾ, ਨਮੋ ਸ਼ਾਂਤ ਰੂਪੇ** (187)
**ਨਮੋ ਸਰਬ ਕਰਤਾ।। ਨਮੋ ਸਰਬ ਹਰਤਾ** (27)
**ਨਮੋ ਜੋਗ ਜੋਗੇ, ਨਮੋ ਭੋਗ ਭੋਗੇ।** (28)

ਅਕਾਲ ਪੁਰਖ ਜਮਾਲ ਅਤੇ ਜਲਾਲ ਦੋਹਾਂ ਰੂਪਾਂ ਦਾ ਸੁਆਮੀ ਹੈ। ਇਸ ਤਰਾਂ 'ਜਾਪੁ ਸਾਹਿਬ' 'ਸਦਾ ਸਚਦਾ ਨੰਦ' ਦੀ ਪੂਰੀ ਵਿਆਖਿਆ ਹੈ। ਉਹ ਅਕਾਲ ਪੁਰਖ ਜੇ 'ਨਰ ਨਾਇਕ ਹੈ' ਤਾਂ ਨਾਲ ਹੀ 'ਖਲਨਾਇਕ' ਵੀ ਹੈ। ਜੇ ਉਹ 'ਕੁਕਰਮੰ ਪ੍ਰਣਾਸੀ' ਹੈ ਤਾਂ ਸੁਧਰਮੰ ਬਿਭੂਤੇ' ਵੀ ਹੈ। ਜਾਪ ਸਾਹਿਬ ਦਾ ਅਕਾਲ ਪੁਰਖ ਦਇਆਲ ਸਰੂਪ ਵੀ ਹੈ ਅਤੇ ਕੁਕਰਮ ਹੁੰਦੇ ਦੇਖ, ਸ਼ਸਤਰਾ ਦੀ ਵਰਤੋ ਕਰ ਦੁਸ਼ਟਾਂ ਦਾ ਖਾਤਮਾ ਵੀ ਕਰ ਦੇਂਦਾ ਹੈ।

**ਨਮੋ ਸਸਤ੍ਰ ਪ੍ਰਾਣੈ॥ ਨਮੋ ਅਸਤ੍ਰ ਮਾਣੈ।**

ਦੁਸ਼ਟਾ ਨੂੰ ਹਰਾ ਕੇ ਗਰੀਬਾਂ ਨੂੰ ਪਾਲਦਾ ਹੈ :

**ਗਨੀਮੁਲ ਸਿਕਸਤੈ, ਗਰੀਬੁਲ ਪਰਸਤੈ।**
**ਅਜੀਜੁਲ ਨਿਵਾਜ ਹੈਂ, ਗਨੀਮੁਲ ਖਿਰਾਜ ਹੈਂ।**

ਉਹ ਹਮੇਸ਼ਾ ਸਤਿ, ਚਿਤ ਅਨੰਦ ਰਹਿ ਕੇ ਸ਼ਤਰੂਆਂ ਦਾ ਨਾਸ ਕਰਦਾ ਹੈ :

ਸਦਾ ਸਚਦਾਨੰਦ, ਸਤ੍ਰੰ ਪ੍ਰਣਾਸੀ।

ਅਜਿਹਾ ਅਕਾਲ ਪੁਰਖ .'ਸਦਾ ਅੰਗ ਸੰਗੇ' ਹੈ :

**ਦੁਕਾਲੰ ਪ੍ਰਣਾਸੀ, ਦਿਆਲੰ ਸਰੂਪੇ,**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ।**

ਤਾਂ ਤੇ ਉਸ ਅਕਾਲ ਪੁਰਖ ਨੂੰ ਹਮੇਸ਼ਾ ਨਮਸਕਾਰ ਕਰਨੀ ਬਣਦੀ ਹੈ। ਇਸੇ ਲਈ ਤਾਂ ਗੁਰੂ ਸਾਹਿਬ 'ਜਾਪ ਸਾਹਿਬ' ਦਾ ਆਰੰਭ 'ਨਮਸਤ੍ਵੰ ਅਕਾਲੇ' ਤੋਂ ਕਰਕੇ ਸਮਾਪਤੀ ਫਿਰ 'ਨਮਸਤੁਲ ਪ੍ਰਣਾਮੇ' ਨਾਲ ਕਰਕੇ 'ਨਮੋ ਨਮੋ ਨਮੋ ਨਮੋ ਨੇਤ ਨੇਤ ਨੇਤ ਹੈ' ਦੀ ਅਵਸਥਾ ਵਿਚ ਲੈ ਆਉਂਦੇ ਹਨ।

## 3. ਤ੍ਵ ਪ੍ਰਸਾਦਿ॥ ਸਵੈਯੇ

ਦਸਮਗੁਰੂ ਦੁਆਰਾ ਰਚਿਤ 'ਅਕਾਲ ਉਸਤਤਿ' ਵਿਚ ਦਰਜ 'ਸਵੈਯੇ' ਦੀ ਇਸ ਬਾਣੀ ਦਾ ਪਾਠ ਰੋਜ਼ ਦੇ ਨਿਤਨੇਮ ਵਿਚ ਕਰਨ ਦਾ ਆਦੇਸ਼ ਹੈ। ਇਹ ਬਾਣੀ ਵੀ ਪਾਉਂਟਾ ਸਾਹਿਬ ਵਿਖੇ ਰਚੀ ਗਈ।

ਇਹਨਾਂ ਦਸ ਸਵੈਯਾਂ ਵਿਚ, ਗੁਰੂ ਸਾਹਿਬ ਉਸ ਸਮੇਂ ਦੇ ਮਤਾਂ ਮਤਾਂਤਰਾਂ -ਜੋਗੀ, ਸੰਨਿਆਸੀ, ਜੈਨੀ (ਸ੍ਰਾਵਗ), ਵੈਸ਼ਨਵ ਮਤ ਦੇ ਧਾਰਨੀ (ਸੁੱਧ) -ਦਾ ਖੰਡਨ ਕਰਦੇ ਹੋਏ ਕੇਵਲ ਪ੍ਰੇਮਾ ਭਗਤੀ ਦੀ ਸਾਰਥਕਤਾ ਦਸਦੇ ਹਨ।

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ**
**ਏਕ ਰਤੀ ਬਿਨੁ ਏਕ ਰਤੀ ਕੇ।**

ਇਕ ਰਤੀ (ਪਿਆਰ) ਬਿਨਾਂ ਮਨੁਖ ਇਕ ਰਤੀ (ਤੁਛ) ਦਾ ਵੀ ਨਹੀਂ।

ਕੇਵਲ ਧਾਰਮਕ ਆਗੂ ਹੀ ਨਹੀਂ, ਸ਼ਕਤੀਸ਼ਾਲੀ ਫੌਜਾਂ, ਮਜਬੂਤ ਕਿਲਿਆਂ ਵਾਲੇ

ਅਣਗਿਣਤ ਵਿਜਈ ਰਾਜੇ ਤੇ ਜਰਨੈਲ ਵੀ ਅਕਾਲ ਪੁਰਖ ਦੇ ਦਰ ਤੇ ਭਿਖਾਰੀ ਹਨ। ਸ੍ਰੀ ਭਗਵਾਨ ਜੀ ਦੀ ਕਿਰਪਾ ਬਿਨਾਂ ਸਭ ਨਾਸ਼ਵਾਨ ਹਨ। ਦੁਸ਼ਮਣ ਸਭ ਖਤਮ ਹੋ ਜਾਣਗੇ ਤੇ ਭਗਤ ਜਨਾਂ ਦੀ ਜੈਕਾਰ ਹੋਏਗੀ:

**ਸਾਧ ਸਮੂਹ ਪ੍ਰਸੰਨ ਫਿਰੈ ਜਗ**
**ਸਤ੍ਰ ਸਭੈ ਅਵਲੋਕ ਚਪੈਂਗੇ।**

ਸੋ ਮਨੁਖ ਦਾ ਫਰਜ਼ ਬਣਦਾ ਹੈ ਕਿ ਕੂਰ ਕਿਰਿਆ ਵਿਚ ਨਾ ਉਲਝੇ, ਕਿਉਂਕਿ ਇਸ ਤਰਾਂ ਅਕਾਲ ਪੁਰਖ ਦਾ ਭੇਦ ਨਹੀਂ ਪਾਇਆ ਜਾ ਸਕਦਾ। ਉਸ ਨੂੰ ਪਾਉਣ ਲਈ ਤਾਂ ਕੇਵਲ ਪ੍ਰੇਮਾ ਭਗਤੀ ਦੀ ਲੋੜ ਹੈ :

**ਸਾਚੁ ਕਹੋ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥**

## 4. ਰਹਿਰਾਸ ਸਾਹਿਬ

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਇਸ ਬਾਣੀ ਨੂੰ 'ਸੋਦਰੁ' ਦੇ ਸਿਰਲੇਖ ਹੇਠ ਦਿੱਤਾ ਗਿਆ ਹੈ। ਭਾਈ ਵੀਰ ਸਿੰਘ ਜੀ ਅਨੁਸਾਰ 'ਰਹਿਰਾਸ' ਦਾ ਅਖਰੀ ਅਰਥ ਰਾਹਿ ਰਾਹਤ -ਸਿੱਧਾ ਰਸਤਾ ਹੈ। ਗੁਰਬਾਣੀ ਵਿਚ ਇਹ ਪਦ ਇਹਨਾਂ ਅਰਥਾਂ ਵਿਚ ਆਇਆ ਹੈ -ਅਰਦਾਸ, ਬੇਨਤੀ, ਮਰਿਯਾਦਾ, ਨਮਸਕਾਰ ਆਦਿ। ਇਸ ਬਾਣੀ ਨੂੰ ਸ਼ਾਮ ਵੇਲੇ ਪੜਨ ਦਾ ਵਿਧਾਨ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

**ਸੰਝੈ ਸੋਦਰੁ ਗਾਵੀਐ, ਮਨ ਮੇਲੀ ਕਰ ਮੇਲ ਮਿਲੰਦੇ।**

ਸ੍ਰੀ ਗੁਰੂ ਅਰਜਨ ਸਾਹਿਬ ਨੇ ਗੁਰੂ ਗਰੰਥ ਸਾਹਿਬ ਵਿਚੋਂ ਸੋਦਰੁ ਅਤੇ ਹੋਰ ਅਠ ਸ਼ਬਦ ਲੈ ਕੇ ਇਸ ਬਾਣੀ ਨੂੰ ਆਪ ਸੋਦਰੁ ਦੇ ਸਿਰਲੇਖ ਹੇਠ ਸੰਪਾਦਿਤ ਕੀਤਾ। ਦਸਮ ਪਾਤਸ਼ਾਹ ਦੇ ਸਮੇਂ ਇਸ ਬਾਣੀ ਦਾ ਨਾਮ 'ਰਹਿਰਾਸ' ਹੀ ਪ੍ਰਚਲਤ ਸੀ। ਭਾਈ ਨੰਦ ਲਾਲ ਜੀ ਨੇ ਰਹਿਰਾਸ ਪਦ ਦੀ ਵਰਤੋਂ ਹੇਠ ਲਿਖੇ ਅਨੁਸਾਰ ਕੀਤੀ ਹੈ :

**ਬਿਨ ਰਹਿਰਾਸ ਸਮਾਂ ਜੋ ਖੋਵੈ।**

ਇਸ ਸਮੇਂ ਪੰਥਕ ਮਰਿਯਾਦਾ ਅਨੁਸਾਰ 'ਰਹਿਰਾਸ ਸਾਹਿਬ' ਵਿਚ ਗੁਰੂ ਗਰੰਥ ਸਾਹਿਬ ਵਿਚ ਦਿੱਤੇ ਨੌ ਸ਼ਬਦਾਂ ਤੋਂ ਇਲਾਵਾ, ਕਬਿਓ ਬਾਚ ਬੇਨਤੀ ਚੌਪਈ, ਸ੍ਵੈਯਾ, ਦੋਹਿਰਾ, ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਆਖਰੀ ਪਉੜੀ, ਮੁੰਦਾਵਣੀ ਅਤੇ ਸਲੋਕ ਮਹਲਾ ਪੰਜਵਾਂ (ਤੇਰਾ ਕੀਤਾ ਜਾਤੋ ਨਾਹੀ) ਦਰਜ ਹਨ।

**'ਰਹਿਰਾਸ ਸਾਹਿਬ' ਦਾ ਪਹਿਲਾ ਸ਼ਬਦ 'ਸੋਦਰੁ'**

ਦਿਨ ਵਿਚ ਦੋ ਵਾਰੀ ਸਵੇਰੇ ਅਤੇ ਸ਼ਾਮ ਪੜਿਆ ਜਾਂਦਾ ਹੈ। ਇਥੇ ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਕੁਦਰਤੀ ਕਾਨੂੰਨ ਵਿਚ ਰਹਿੰਦੀਆਂ ਅਕਾਲਪੁਰਖ ਦੀ ਸੰਗੀਤਮਈ 'ਸਲਾਹ' ਕਰਦੀਆਂ ਹੋਈਆਂ ਰਜ਼ਾ ਵਿਚ ਰਹਿੰਦੀਆਂ ਹਨ। ਮਨੁਖ ਦਾ ਕਲਿਆਣ ਵੀ 'ਨਾਨਕ ਰਹਣ ਰਜਾਈ' ਵਿਚ ਹੀ ਹੈ। ਰਜਾਈ ਵਿਚ ਰਹਿੰਦਿਆਂ ਮਨੁਖ

ਨੇ ਵੀ ਚਲ ਰਹੇ ਸੰਗੀਤ ਨਾਲ ਇਕਸੁਰ (harmonize) ਹੋਣਾ ਹੈ।

ਦੂਸਰਾ ਸ਼ਬਦ 'ਸੁਣਿ ਵਡਾ ਆਖੈ ਸਭ ਕੋਇ'' ਸੱਚ ਤੇ ਜ਼ੋਰ ਦੇਂਦਾ ਹੈ :

**ਨਾਨਕ ਸਚੁ ਸਵਾਰਣਹਾਰਾ।**

ਕੇਵਲ 'ਸਚ' ਹੀ ਮਨੁਖੀ ਸ਼ਖਸੀਅਤ ਨੂੰ ਸਵਾਰ ਸਕਦਾ ਹੈ। 'ਸਚ' ਨੂੰ ਵਿਸਾਰਣ ਵਾਲੇ 'ਕਮੰਜ਼ਾਤ' ਬਣ ਜਾਂਦੇ ਹਨ

**ਖਸਮੁ ਵਿਸਾਰਹਿ ਤੇ ਕਮਜਾਤਿ**
**ਨਾਨਕ ਨਾਵੈ ਬਾਝੁ ਸਨਾਤਿ॥**

ਇਸ ਲਈ ਹਰਿ ਕੀਰਤ ਨੂੰ ਆਪਣੀ 'ਰਹਿਰਾਸ' ਆਪਣੀ ਮਰਿਯਾਦਾ ਬਨਾਉਣ ਵਾਲੇ ਹਰਿ ਜਨਾਂ ਦੇ 'ਵਡਭਾਗ' ਵਡੇਰੇ ਹੁੰਦੇ ਹਨ। ਅਤੇ ਜਦੋਂ ਇਹ ਹਰਿ ਕੀਰਤ ਸਤਿ ਸੰਗਤ ਵਿਚ ਬੈਠ ਕੇ ਗਾਈ ਜਾਏ ਤਾਂ 'ਗੁਰਪ੍ਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ'। ਸਤਿਸੰਗ ਦੀ ਪ੍ਰਾਪਤੀ ਨਾਲ ਤਾ ਸੁੱਕੀ ਲਕੜੀ ਵੀ ਹਰੀ ਹੋ ਜਾਂਦੀ ਹੈ, ਜਦੋਂ ਕਿ ਹਰੀ ਨੂੰ ਭੁਲਣ ਨਾਲ ਆਚਰਣ ਦੀ ਹਾਨੀ ਹੁੰਦੀ ਹੈ : 'ਹਰਿ ਬਿਸਰਤ ਤੇਰੇ ਗੁਣ ਗਲਿਆ।' ਅਜਿਹੇ ਅਕਾਲ ਪੁਰਖ ਦੇ ਗੁਣਾਂ ਦੀ ਕੀ ਸਾਲਾਹ ਕੀਤੀ ਜਾਏ? 'ਸੋ ਪੁਰਖੁ' ਤਾਂ ਦੂਖ ਵਿਸਾਰਣਹਾਰਾ, ਸਰਬ ਰਸ ਬਿਆਪਕ, ਨਿਰੰਜਣ, ਸਭ ਦਿਲਾਂ ਦਾ ਜਾਨਣਹਾਰ 'ਸਭਸੈ ਕਾ ਜਾਣੋਈ' ਹੈ ਪਰ ਕਰਦਾ ਉਹ ਹੀ ਹੈ ਜੋ ਉਸ ਨੂੰ ਭਾਉਂਦਾ ਹੈ। ਦੇਂਦਾ ਉਹ ਹੀ ਹੈ ਜੋ ਉਸਨੂੰ ਭਾਉਂਦਾ ਹੈ। ''ਜੋ ਤੂ ਦੇਹਿ ਸੋਈ ਹਉ ਪਾਈ' ਇਸ ਲਈ ਹੇ ਮਨੁੱਖ ਬੇਨਤੀ ਕਰ ਕਿ ਮੈਨੂੰ ਉਹੋ ਜਿਹੇ ਗੁਰਮੁਖਾਂ ਦੀ ਸੰਗਤ ਮਿਲੇ ਜਿਨ੍ਹਾਂ ਨੂੰ ਤੂੰ ਵਿਸਰਿਆ ਨਹੀਂ।

**ਪ੍ਰਣਵਤਿ ਨਾਨਕ ਤਿਨ ਕੀ ਸਰਣਾ, ਜਿਨ ਤੂ ਨਾਹੀ ਵੀਸਰਿਆ।**

ਇਹ ਹੀ ਰਸਤਾ ਹੈ 'ਗੋਬਿੰਦ ਮਿਲਣ ਕੀ ਬਰੀਆ' ਵਿਚ ਗੁਰਬਾਣੀ ਅਨੁਸਾਰ ਚਲ ਕੇ ਪੂਰਣਤਾ ਦੀਆਂ ਸਿਖਰਾਂ ਤੇ ਪਹੁੰਚਣ ਦਾ।

'ਚੌਪਈ' ਵਿਚ 'ਤੇਰ ਭਜਨ ਕੀ ਰਹੈ ਪਿਆਸਾ' ਅਨੁਸਾਰ ਬੇਨਤੀ ਹੈ ਕਿ ਸਭ ਸੁਖ ਉਸੇ ਅਕਾਲਪੁਰਖ ਕੋਲੋਂ ਹੀ ਮੰਗੇ ਜਾਣ ਅਤੇ ਉਸਨੂੰ ਛਡ ਕੇ ਹੋਰ ਕਿਸੇ ਨੂੰ ਨਾ ਧਿਆਇਆ ਜਾਏ ਤਾਂ ਹੀ ਹਮੇਸ਼ਾ ਲਈ 'ਅਨੰਦ' ਦੀ ਅਵਸਥਾ ਹੋ ਸਕੇਗੀ।

ਅੰਤਲੇ ਸ਼ਬਦ ਵਿਚ ਅਕਾਲ ਪੁਰਖ ਦਾ ਧੰਨਵਾਦ ਕੀਤਾ ਗਿਆ ਹੈ 'ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰੁ ਸਜਣੁ ਮਿਲਿਆ।' ਪਰ ਇਸ ਤੋਂ ਪਹਿਲਾਂ ਇਕ ਸ਼ਬਦ ਮੁੰਦਾਵਣੀ ਦਾ ਹੈ ਜਿਸ ਵਿਚ ਅੰਤਮ ਮੁਹਰ ਲਾ ਕੇ ਗੁਰੂ ਗਰੰਥ ਸਾਹਿਬ ਦੀ ਸਮਾਪਤੀ ਕੀਤੀ ਗਈ ਹੈ। ਇਸ ਅਨੁਸਾਰ 'ਸਤਿ 'ਸੰਤੋਖਿ' ਅਤੇ 'ਅੰਮ੍ਰਿਤ ਨਾਮ' ਨੂੰ ਭੁੰਚਣ ਵਾਲੇ ਮਨੁਖ ਦਾ ਉਧਾਰ ਯਕੀਨੀ ਹੈ।

## 5. ਸੋਹਿਲਾ

'ਸੋਹਿਲਾ' ਦੇ ਸਿਰਲੇਖ ਹੇਠ ਦਰਜ ਇਸ ਬਾਣੀ ਵਿਚ ਪੰਜ ਸ਼ਬਦ ਹਨ। ਤਿੰਨ

ਸ਼ਬਦ ਮਹਲੇ ਪਹਲੇ ਦੇ, ਇਕ ਮਹਲੇ ਚੌਥੇ ਦਾ ਅਤੇ ਇਕ ਮਹਲੇ ਪੰਜਵੇਂ ਦਾ। ਇਸ ਬਾਣੀ ਦਾ ਪਾਠ ਰਾਤ ਨੂੰ ਸੌਣ ਲਗਿਆਂ ਕਰਨ ਦੀ ਮਰਿਯਾਦਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ 26ਵੀਂ ਵਾਰ ਦੀ ਚੌਥੀ ਪੌੜੀ ਵਿਚ ਕੀਤਾ ਹੈ :

**ਰਾਤੀ ਆਰਤੀ ਸੋਹਿਲਾ, ਮਾਇਆ ਵਿਚ ਉਦਾਸ ਰਹਾਇਆ।**

ਪ੍ਰਾਣੀ ਦੇ ਸਰੀਰ ਦਾ ਸਸਕਾਰ ਕਰਨ ਪਿਛੋਂ ਇਸ ਬਾਣੀ ਦੇ ਪਾਠ ਦੀ ਮਰਿਯਾਦਾ ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ ਹੀ ਬਣ ਗਈ ਸੀ। ਪੁਰਾਤਨ ਜਨਮ ਸਾਖੀ ਵਿਚ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੀ ਸਾਖੀ ਵਿਚ ਇਸ ਤਰ੍ਹਾਂ ਦਰਜ ਹੈ :

'ਤਬ ਬਾਬੇ ਸੰਗਤ ਨੂੰ ਹੁਕਮ ਕੀਤਾ, ਕੀਰਤਨ ਪੜਹੁ। ਤਬ ਸੰਗਤ ਲਗੀ ਕੀਰਤਨੁ ਪੜਣਿ :-

ਸੋਹਿਲਾ ਰਾਗ ਗਉੜੀ ਦੀਪਕੀ ਮਹਲਾ ੧॥

**''ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ।''**

ਸੋਹਿਲਾ ਸਾਹਿਬ ਵਿਚ ਨਿਰਭਉ ਪ੍ਰਭੂ ਦੇ ਗੁਣਾ ਦਾ ਗਾਇਨ ਕਰਨ ਤੇ ਜ਼ੋਰ ਦਿੱਤਾ ਗਿਆ ਹੈ (ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ) ਅਡ ਅਡ ਵੇਸਾਂ ਦੇ ਬਾਵਜੂਦ ਵੀ ਪ੍ਰਮਾਤਮਾ ਇਕ ਹੈ (ਨਾਨਕ ਕਰਤੇ ਕੇ ਕੇਤੇ ਵੇਸ) ਜਿਸ ਦਾ ਸੋਹਿਲਾ ਗਾਵਣ ਨਾਲ 'ਸਦਾ ਸੁਖ ਹੋਇ।' ਉਸ ਪ੍ਰਮਾਤਮਾ ਦੀ ਜੋਤ ਸਾਰੇ ਸਰੀਰਾਂ ਵਿਚ ਵਿਦਮਾਨ ਹੈ 'ਸਭ ਮਹਿ ਜੋਤਿ ਜੋਤਿ ਹੈ ਸੋਇ' ਪਰ ਮਨੁਖ ਦਾ ਮਿਲਾਪ ਉਦੋਂ ਤਕ ਔਖਾ ਹੈ ਜਦੋਂ ਤਕ ਇਸ ਦੇ ਅੰਦਰ 'ਹਉਮੈ ਦਾ ਕੰਡਾ' ਹੈ। ਮਨੁਖ ਦਾ ਫਰਜ਼ ਹੈ ਕਿ ਗਰੀਬੀ ਵਿਚ ਆਏ :

**ਹਮ ਗਰੀਬ ਮਸਕੀਨ ਪ੍ਰਭ ਤੇਰੇ**
**ਹਰਿ ਰਾਖੁ ਰਾਖੁ ਵਡ ਵਡਾ ਹੇ।**

ਆਪਣੇ ਜੀਵਨ ਮਨੋਰਥ ਨੂੰ ਪਹਿਚਾਨੇ ਅਤੇ ਉਸ ਮੰਤਵ ਦੀ ਪ੍ਰਾਪਤੀ ਦਾ ਯਤਨ ਕਰੇ।

**ਜਾ ਕਉ ਆਏ ਸੋਈ ਬਿਹਾਝਹੁ**
**ਹਰਿ ਗੁਰ ਤੇ ਮਨਹਿ ਬਸੇਰਾ।**

ਇਹ ਕੁਝ ਬਿਹਾਝਣ ਨਾਲ ਹੀ ਜੀਵਨ ਸੁਹੇਲਾ ਹੋਏਗਾ :

**ਈਹਾ ਖਾਟਿ ਚਲਹੁ ਹਰਿ ਲਾਹਾ**
**ਆਗੈ ਬਸਨ ਸੁਹੇਲਾ।**

## ਆਸਾ ਦੀ ਵਾਰ

ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਬਾਈ ਵਾਰਾਂ ਵਿਚੋ ਤਿੰਨ ਵਾਰਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਹਨ। 'ਆਸਾ ਦੀ ਵਾਰ' ਗੁਰਸਿਖਾਂ ਦੇ ਸਾਂਝੇ ਨਿਤਨੇਮ ਦਾ ਇਕ ਅੰਗ ਹੈ। ਹਰ ਰੋਜ਼ ਗੁਰਦੁਆਰਿਆਂ ਵਿਚ ਸਵੇਰ ਵੇਲੇ 'ਆਸਾ ਦੀ

ਵਾਰ' ਦਾ ਕੀਰਤਨ ਕਰਨ ਦਾ ਵਿਧਾਨ ਹੈ। ਇਸ ਵਾਰ ਦੀਆਂ 24 ਪਉੜੀਆਂ ਹਨ ਅਤੇ ਹਰ ਪਉੜੀ ਤੋਂ ਪਹਿਲਾਂ ਦਿਤੇ ਸਲੋਕਾਂ ਦੀ ਕੁਲ ਗਿਣਤੀ 59 ਹੈ, ਜਿਨ੍ਹਾਂ ਵਿਚੋਂ 15 ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚਿਤ ਹਨ। ਸਲੋਕਾਂ ਤੋਂ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚੇ ਗਏ 24 ਛੰਦ ਪੜ੍ਹਨ ਦੀ ਵੀ ਰਵਾਇਤ ਹੈ। ਛੰਦਾ ਤੋਂ ਪਹਿਲਾਂ ਮਿਲਵੇਂ ਭਾਵ ਦੇ ਸ਼ਬਦ ਵੀ ਪੜੇ ਜਾਂਦੇ ਹਨ।

'ਆਸਾ ਦੀ ਵਾਰ' ਵਿਚ ਜਿਥੇ ਪ੍ਰਮੁਖ ਸਿੱਖ ਸਿਧਾਂਤ, ਜਿਹਾ ਕਿ ਇਕੀਸ਼ਵਰਵਾਦ, ਗੁਰੂ ਦੀ ਲੋੜ, ਹੁਕਮ, ਬਖਸ਼ਿਸ਼, ਭੈ, ਭਉ, ਨਾਮ ਦੀ ਕਮਾਈ, ਸੰਤੋਖੀ ਜੀਵਨ, ਅਤੇ ਨੇਕ ਕਮਾਈ ਤੇ ਜ਼ੋਰ ਦਿੱਤਾ ਹੈ, ਉਥੇ ਸਮਾਜ ਵਿਚ ਪ੍ਰਚਲਤ ਗਲ਼ਤ ਕੀਮਤਾਂ ਤੇ ਵੀ ਟਿਪਣੀ ਕੀਤੀ ਗਈ ਹੈ। ਇਸ ਮੰਤਵ ਲਈ ਹਥਿਆਰ ਤਰਕ ਦਾ ਵਰਤਿਆ ਹੈ। ਭੇਖ (ਬਹੁ ਭੇਖ ਕੀਆ ਦੇਹੀ ਦੁਖ ਦੀਆ) ਪਖੰਡ, (ਮਾਣਸ ਖਾਣੇ ਕਰਹਿ ਨਿਵਾਜ) ਦਿਖਾਵਾ (ਮਥੇ ਟਿਕਾ ਤੇੜ ਧੋਤੀ ਕਖਾਈ, ਹਥ ਛੁਰੀ ਜਗਤ ਕਸਾਈ) ਚਾਤਰੀਆ ਚਤੁਰਾਈਆਂ (ਪੜ੍ਹ ਪੜ੍ਹ ਗੱਡੀ ਲਦੀਅਹਿ) ਤੀਰਥ ਇਸ਼ਨਾਨ (ਸੁਚੇ ਏਹ ਨਾ ਆਖੀਐ, ਬਹਨਿ ਜੋ ਪਿੰਡਾ ਧੋਇ) ਜਨੇਊ (ਛੁਰੀ ਵਗਾਇਨ ਤਿਨ ਗਲ ਤਾਗਿ) ਆਦਿ ਸਭ ਨੂੰ 'ਫੋਕਟ ਨਿਹਚਉ ਕਰਮੰ' ਕਹਿ ਕੇ ਅਸਲ ਰਸਤਾ ਦਸਿਆ ਹੈ- 'ਵਿਣੁ ਸਤਿਗੁਰ ਵਾਟਿ ਨ ਪਾਵੈ'। ਸਤਿਗੁਰ ਦਾ ਦਸਿਆ ਇਹ ਰਸਤਾ ਛੋਡੀਲੇ ਪਾਖੰਡਾ' ਅਤੇ 'ਨਾਮ ਲਇਐ ਜਾਹਿ ਤਰੰਦਾ' ਦਾ ਹੈ। ਸਚਾ ਸੁਚਾ ਧਾਰਮਕ ਜੀਵਨ ਜੀਉਣ ਲਈ ਜ਼ਰੂਰੀ ਹੈ ਕਿ ਸਦਾਚਾਰਕ ਗੁਣਾਂ ਦੇ ਧਾਰਨੀ ਬਣਿਆ ਜਾਏ। ਸਭ ਤੋਂ ਜ਼ਰੂਰੀ ਗੁਣ ਹੈ ਨਿਮਰਤਾ -ਹਉਮੈ ਦਾ ਤਿਆਗ :

**ਧਰਿ ਤਰਾਜੂ ਤੋਲੀਐ, ਨਿਵੈਂ ਸੁ ਗਉਰਾ ਹੋਇ।**

ਪਰ ਨਾਲ ਹੀ ਨਿਮਰਤਾ ਵਾਲਾ ਪਰ ਅੰਦਰੋ ਸੁਆਰਥੀ ਮਨੁਖ, ਜੋ ਦੂਣਾ ਨਿਵਦਾ ਹੈ, ਤੋਂ ਵੀ ਚੇਤੰਨ ਕਰਾਇਆ ਹੈ :

**ਅਪਰਾਧੀ ਦੂਣਾ ਨਿਵੈ, ਜੋ ਹੰਤਾ ਮਿਰਗਾਹਿ।**

ਕਿਸੇ ਨੂੰ ਭੈੜਾ ਨਾ ਕਹਿ ਕੇ ਆਪ ਸ਼ੁਭ ਕਰਮ ਕਰਨੇ ਹੀ ਮਨੁਖ ਦਾ ਫਰਜ਼ ਹੈ

**ਮੰਦਾ ਕਿਸੇ ਨ ਆਖੀਐ, ਪੜ੍ਹਿ ਅਖਰ ਏਹੋ ਬੁਝੀਐ।**

ਸ਼ੁਭ ਕਰਮ ਕਰਕੇ ਸੱਚ ਨੂੰ ਹਿਰਦੇ ਵਿਚ ਵਸਾਉਣਾ ਹੀ ਕੂੜ ਦੀ ਮੈਲ ਉਤਾਰ ਸਕਦਾ ਹੈ :

**ਸਚੁ ਤਾ ਪਰ ਜਾਣੀਐ, ਜਾ ਰਿਦੈ ਸਚਾ ਸੋਇ,**<br>**ਕੂੜ ਕੀ ਮਲ ਉਤਰੈ ਤਨ ਕਰੇ ਹਛਾ ਧੋਇ।**

ਕੂੜ ਦੀ ਮੈਲ ਉਤਾਰਨ ਲਈ ਦਸਾਂ ਨਹੁਆਂ ਦੀ ਕਿਰਤ ਵੀ ਜ਼ਰੂਰੀ ਹੈ :

**ਨਾਨਕ ਅਗੈ ਸੋ ਮਿਲੇ, ਜਿ ਖਟੇ ਘਾਲੇ ਦੇਇ।**

ਇਸਤਰੀ ਨੂੰ 'ਪੈਰ ਦੀ ਜੁਤੀ' ਸਮਝਣ ਦੀ ਸਮਾਜਕ ਬੁਰਾਈ ਵਿਰੁਧ ਵੀ

ਨਾਅਰਾ ਲਾਇਆ ਗਿਆ ਹੈ :

**ਸੋ ਕਿਉ ਮੰਦਾ ਆਖੀਐ, ਜਿਤੁ ਜੰਮੈ ਰਾਜਾਨ।**

ਇਸ ਪ੍ਰਕਾਰ ਮਨੁੱਖ ਦਾ ਸਮੁਚਾ ਜੀਵਨ, ਇਸ ਦਾ ਹਰ ਪਹਿਲੂ, ਆਸਾ ਦੀ ਵਾਰ ਦਾ ਵਿਸ਼ਾ ਹੈ। ਨਾ ਕੇਵਲ ਸਮਾਜਕ ਅਤੇ ਧਾਰਮਕ, ਸਮੇਂ ਦੀ ਰਾਜਨੀਤਕ ਸਥਿਤੀ ਦਾ ਵੀ ਪੂਰਾ ਚਿਤ੍ਰਣ ਹੈ।

**ਲਬੁ ਪਾਪ ਦੁਇ ਰਾਜਾ ਮਹਿਤਾ, ਕੂੜ ਹੋਆ ਸਿਕਦਾਰ**

ਇਸ ਤਰਾਂ 'ਆਸਾ ਦੀ ਵਾਰ' ਮਨੁਖ ਦੇ ਸਮੁਚੇ ਜੀਵਨ ਬਾਰੇ ਇਕ ਬੜਾ ਸੰਖੇਪ ਪਰ ਸੰਪੂਰਨ ਨਿਬੰਧ (Thesis) ਹੈ।

# ਅੰਮ੍ਰਿਤ ਅਤੇ ਪੰਜ ਕਕਾਰੀ ਰਹਿਤ

ਪ੍ਰਭਜੋਤ ਕੌਰ

ਸਿੱਖ ਧਰਮ ਸੰਨਿਆਸੀਆਂ ਦਾ ਧਰਮ ਨਾ ਹੋ ਕੇ ਇਕ ਸਮਾਜਮੁਖੀ ਧਰਮ ਹੈ। ਇਹ ਭਾਜਵਾਦ ਨੂੰ ਨਕਾਰ ਕੇ 'ਹਸੰਦਿਆਂ ਖੇਡੰਦਿਆਂ ਪੈਨੰਦਿਆਂ ਖਾਵੰਦਿਆਂ ਵਿਚੇ ਹੋਵੇ ਮੁਕਤ' ਦੀ ਵੀਚਾਰਧਾਰਾ ਦਾ ਹਾਮੀ ਹੈ। ਇਸ ਧਰਮ ਦੇ ਅਨੁਆਈਆਂ ਤੋਂ ਉਮੀਦ ਕੀਤੀ ਜਾਂਦੀ ਹੈ ਕਿ ਉਹ 'ਇਹ ਜਗ ਸਚੇ ਕੀ ਹੈ ਕੋਠੜੀ' ਨੂੰ ਸਮਾਜ ਸੇਵਾ ਰਾਹੀਂ ਇਕ ਆਦਰਸ਼ਕ social system ਪ੍ਰਦਾਨ ਕਰਨਗੇ। ਅਜਿਹੇ ਸਮਾਜ ਦੀ ਸਥਾਪਨਾ ਨਾ ਤਾਂ ਕੋਈ ਇਕ ਨੁਕਰੇ ਬੈਠਿਆਂ ਇਕਲਾ ਇਨਸਾਨ ਅਤੇ ਨਾ ਹੀ ਕੋਈ ਇਕੱਲਾ ਦੁਕਲਾ ਆਗੂ ਕਰ ਸਕਦਾ ਹੈ। ਅਜਿਹਾ ਤਾਂ ਕੇਵਲ ਇਸ ਆਦਰਸ਼ ਲਈ ਸਮਰਪਿਤ ਜਨਸਮੂੰਹ ਹੀ ਕਰ ਸਕਦਾ ਹੈ। ਜ਼ਾਹਰ ਹੈ ਕਿ ਅਜਿਹਾ ਸਮੂਹ ਜਥੇਬੰਦੀ ਦਾ ਰੂਪ ਧਾਰਨ ਕੀਤੇ ਬਿਨਾ, ਅਨੁਸਾਸ਼ਨ ਵਿਚ ਆਏ ਬਿਨਾਂ ਇਸ ਮੰਤਵ ਦੀ ਪ੍ਰਾਪਤੀ ਨਹੀਂ ਕਰ ਸਕਦਾ।

ਅਨੁਸਾਸ਼ਨ ਵਿਚ ਬੱਝੀ ਜਥੇਬੰਦੀ ਦੀ ਸਿਰਜਣਾ ਕਰਨ ਦੇ ਇਕ ਯਤਨ ਦਾ ਹੀ ਪ੍ਰਗਟਾਵਾ ਸੀ, ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖਾਂ ਨੂੰ ਅੰਮ੍ਰਿਤ ਛਕਾ ਖਾਲਸਾ ਪੰਥ (ਜਥੇਬੰਦੀ) ਦਾ ਰੂਪ ਦੇਣਾ। ਇਹ ਕਹਿਣਾ ਕਿ ਖਾਲਸਾ ਕੇਵਲ ਫੌਜੀ ਕੰਮ ਲਈ ਬਣਾਇਆ ਗਿਆ ਸੀ, ਠੀਕ ਨਹੀਂ ਲਗਦਾ। ਫੌਜੀ ਕੰਮ ਤਾਂ ਛੇਵੇਂ ਪਾਤਸ਼ਾਹ ਨੇ ਵੀ ਚਾਰ ਜੰਗਾਂ ਜਿਤ ਕੇ ਸਫਲਤਾ ਪੂਰਬਕ ਕਰ ਦਿਖਾਇਆ ਸੀ। ਗੁਰੂ ਗੋਬਿੰਦ ਸਿੰਘ ਜੀ ਵੀ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਕਈ ਜੰਗਾਂ ਕਾਮਯਾਬੀ ਨਾਲ ਲੜ ਚੁਕੇ ਸਨ।

ਅੰਮ੍ਰਿਤ ਤਾਂ ਛਕਾਇਆ ਗਿਆ ਸੀ, ਪੰਜਾਂ ਪਿਆਰਿਆਂ ਦੀ ਅਗਵਾਈ ਹੇਠ ਸਿਖਾਂ ਨੂੰ ਜਥੇਬੰਦੀ ਦਾ ਰੂਪ ਦੇ ਕੇ, ਜੀਵਨ ਨਵੇਂ ਸੰਚੇ ਵਿਚ ਢਾਲਣ ਲਈ, ਤਾਂਕਿ ਨਵੀਂ ਰੂਹ ਪ੍ਰਾਪਤ ਕੀਤੀ ਇਸ ਜਥੇਬੰਦੀ ਦੇ ਮੈਂਬਰ ਸ਼ਖਸੀ ਉਨੱਤੀ ਦੇ ਨਾਲ ਨਾਲ ਸਮਾਜ ਸੇਵਾ ਲਈ ਵੀ ਸਮੂਹਕ ਯਤਨ ਕਰ ਸਕਣ। 'ਵਿਚ ਦੁਨੀਆ ਸੇਵ ਕਮਾਈਐ, ਤਾ ਦਰਗਹ ਬੈਸਣ ਪਾਈਐ' ਦਾ ਆਦਰਸ਼ ਜਥੇਬੰਦਕ ਯਤਨ ਨਾਲ ਬਖੂਬੀ ਪ੍ਰਾਪਤ ਕੀਤਾ ਜਾ ਸਕਦਾ ਹੈ।

ਮਨੁੱਖ ਮਾਤਰ ਦੀ ਸੇਵਾ ਨੂੰ ਸਮਰਪਿਤ ਇਕ ਐਸੀ ਜਥੇਬੰਦੀ ਤਿਆਰ ਕੀਤੀ, ਗੁਰੂ ਸਾਹਿਬ ਨੇ ਸਿਖਾਂ ਨੂੰ ਅੰਮ੍ਰਿਤ ਛਕਾ ਕੇ। ਅੰਮ੍ਰਿਤ ਛਕਣ ਤੋਂ ਬਾਦ ਸਿਖਾਂ ਦੀ ਕੁਲ ਇਕੋ, ਧਰਮ ਇਕੋ, ਇਸ਼ਟ ਇਕ, ਮਾਤਾ ਪਿਤਾ ਇਕ, ਜਨਮਭੂਮੀ ਇਕ, ਜਨਮਦਿਨ ਇਕ ਅਤੇ ਇਕੋ ਹੀ ਸਾਰਿਆਂ ਦਾ ਰੂਪ। ਅਜਿਹੀ ਕੌਮ ਜਿਸ ਦੇ ਸਾਰੇ ਮੈਂਬਰ ਭਰਾਤਰੀਭਾਵਨਾ ਨਾਲ ਅਜਿਹੇ ਜੁੜੇ ਸਨ ਕਿ 'ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨ' ਦੇ ਸਾਂਝੇ ਆਦਰਸ਼ ਦੀ ਪ੍ਰਾਪਤੀ ਲਈ ਜਾਨਾਂ ਵੀ ਵਾਰਨ ਤਕ ਤਿਆਰ ਸਨ।

ਉਂਜ ਤਾਂ ਸਾਰੀ ਸਿਖ ਫਿਲਾਸਫੀ, ਗੁਰੂ ਗਰੰਥ ਸਾਹਿਬ ਜੀ ਦੀ ਸਾਰੀ ਸਿਖਿਆ, ਸਰਬ ਸੰਸਾਰ ਲਈ ਸਾਂਝੀ ਹੈ, ਪਰ ਭਰਾਤਰੀ ਭਾਵ ਦੀ ਡੂੰਘੀ ਭਾਵਨਾ ਵਿਚ ਬੱਝੀ ਜਥੇਬੰਦੀ ਦੇ ਮੈਂਬਰ ਬਨਣ ਲਈ ਹਰ ਗੁਰਸਿਖ ਦਾ ਅੰਮ੍ਰਿਤ ਛਕ, ਪੰਜ ਕਕਾਰਾਂ ਰੂਪੀ ਵਰਦੀ ਦਾ ਧਾਰਨੀ ਬਨਣਾ, ਜ਼ਰੂਰੀ ਹੈ। ਖੰਡੇ ਦਾ ਅੰਮ੍ਰਿਤ ਇਕ ਐਸੀ ਸ਼ਖਸੀਅਤ ਉਪਜਾਣ ਦੀ

ਜ਼ਾਮਨੀ ਲੈਂਦਾ ਹੈ ਜੋ ਹਰ ਖੇਤਰ ਵਿਚ ਆਪਣੇ ਆਪ ਨੂੰ ਸਾਵਾਂ ਪਧਰਾ ਰਖ ਸਕੇ।

ਅੰਮ੍ਰਿਤ ਦਾ ਸੰਕਲਪ ਭਾਰਤ ਅਤੇ ਸਿੱਖ ਧਰਮ ਲਈ ਕੋਈ ਨਵਾਂ ਨਹੀਂ ਸੀ। ਅੰਮ੍ਰਿਤ ਇਕ ਅਜਿਹੀ ਦੁਰਲੱਭ ਵਸਤੂ ਹੈ, ਜਿਸ ਬਾਰੇ ਤੀਸਰੇ ਪਾਂਤਸ਼ਾਹ ਫੁਰਮਾਉਂਦੇ ਹਨ।

**ਸੁਰ ਨਰ ਮੁਨ ਜਨ ਅੰਮ੍ਰਿਤ ਖੋਜਦੇ, ਸ ਅੰਮ੍ਰਿਤ ਗੁਰ ਤੇ ਪਾਇਆ**

ਨਾਮ ਰੂਪੀ ਅੰਮ੍ਰਿਤ ਦੀ ਗਲ ਤਾਂ ਸਾਰੀ ਗੁਰਬਾਣੀ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਮਹਾਨਤਾ ਦ੍ਰਿੜ੍ਹ ਕਰਾਉਂਦਿਆਂ ਇਸ ਨੂੰ ਇਕ ਅਜਿਹਾ ਰੂਪ ਦਿੱਤਾ ਜੋ ਸਿੱਖ ਧਰਮ ਦੇ ਮੀਰੀ ਪੀਰੀ ਦੇ ਸਿਧਾਂਤ ਨੂੰ ਪਰਪੱਕ ਕਰਦਾ ਹੈ, ਅਤੇ ਆਤਮਾ ਦੀ ਪਵਿਤਰਤਾ ਦੇ ਨਾਲ ਨਾਲ ਸਰੀਰਕ ਬਲ ਦੀ ਜ਼ਰੂਰਤ ਨੂੰ ਬਾਣੀ ਅਤੇ ਬਾਣੇ ਦੇ ਰੂਪ ਵਿਚ ਸਵੀਕਾਰਦਾ ਹੈ। ਅੰਮ੍ਰਿਤਧਾਰੀ ਗੁਰਸਿਖ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਬਾਣੀ ਪੜੇ, ਅਤੇ ਉਸ ਅਨੁਸਾਰ ਜੀਵਨ ਜੀਉ ਕੇ ਇਕ ਉਚੇ ਆਚਰਣ ਦਾ ਮਾਲਕ ਬਣੇ ਅਤੇ ਨਾਲ ਹੀ ਖੰਡੇ ਤੋਂ ਸ਼ਕਤੀ ਪ੍ਰਾਪਤ ਕਰ ਨਿਆਂਪੂਰਨ ਸਮਾਜ ਦੀ ਸਿਰਜਣਾ ਲਈ ਯਤਨਸ਼ੀਲ ਹੋਵੇ।

ਗੁਰੂ ਸਾਹਿਬ ਨੇ ਬਾਣੀ ਦਾ ਪਾਠ ਕਰਦਿਆਂ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਤਾਕਿ ਜਿਥੇ ਸਿਖ ਬਾਣੀ ਦਾ ਪਾਠ ਕਰ ਆਤਮਕ ਸ਼ਕਤੀ ਪ੍ਰਾਪਤ ਕਰਨ ਉਥੇ ਖੰਡਾ ਚਲਾਉਣ ਵਿਚ ਵੀ ਮਾਹਰ ਹੋਣ। ਸਰਬਲੋਹ ਦੇ ਬਾਟੇ ਵਿਚ ਅੰਮ੍ਰਿਤ ਤਿਆਰ ਕਰਨ ਦੀ ਵੀ ਖਾਸ ਮਹੱਤਤਾ ਹੈ। 'ਸਰਬਲੋਹ ਜੀ ਕੀ ਸਦਾ ਰਛਿਆ ਹਮਨੈ।' ਬਾਟਾ ਦੇਗਚੇ ਸਮਾਨ ਹੈ ਜੋ ਸਮਾਜਕ ਜੀਵਨ ਦਾ ਪ੍ਰਤੀਕ ਹੈ। ਸਚ ਤਾਂ ਇਹ ਹੈ ਕਿ 'ਖੰਡਾ' ਤੇ 'ਬਾਟਾ' ਦੋਵੇਂ ਦੇਗ ਤੇਗ ਫਤਹਿ ਦੇ ਸਿਧਾਂਤ ਨੂੰ ਹੀ ਦ੍ਰਿੜ੍ਹਾਉਂਦੇ ਹਨ। ਠੰਢੇ ਤੇ ਸੀਤਲ ਜਲ ਵਿਚ ਪਤਾਸਿਆਂ ਦੀ ਮਿਠਾਸ ਨਾਲ ਤਿਆਰ ਕੀਤਾ ਅੰਮ੍ਰਿਤ ਜੀਵਨ ਨੂੰ ਸਦੀਵੀ ਸ਼ੀਤਲਤਾ ਤੇ ਮਿਠਾਸ ਬਖਸ਼ਦਾ ਹੈ। ਕਿਉਂਕਿ ਇਹ ਅਜਿਹੇ ਪੰਜ ਸਿੰਘਾਂ ਦੁਆਰਾ ਤਿਆਰ ਕੀਤਾ ਗਿਆ ਹੈ ਜੋ 'ਪੰਚ ਪ੍ਰਵਾਣ' ਹਨ।

ਅੰਮ੍ਰਿਤ ਤਿਆਰ ਕਰਨ ਸਮੇਂ ਪੜ੍ਹੀਆਂ ਜਾਂਦੀਆਂ ਪੰਜ ਬਾਣੀਆਂ ਸਿੱਖੀ ਸਿਧਾਂਤਾਂ ਨੂੰ ਪਰਗਟ ਕਰਦੀਆਂ ਹਨ। ਜਿਥੇ 'ਜਪੁਜੀ ਸਾਹਿਬ' ਸਾਰੀ ਸਿਖ ਫਿਲਾਸਫੀ ਦਾ ਨਿਚੋੜ ਹੈ ਉਥੇ 'ਜਾਪੁ ਸਾਹਿਬ' ਵਿਚ ਪ੍ਰਮਾਤਮਾ ਦਾ ਜਲਾਲੀ ਸਰੂਪ ਦਰਸਾ ਕੇ ਨਾਮ ਦੀ ਸ਼ਕਤੀ ਦੇ ਨਾਲ ਨਾਲ ਬੀਰ ਰਸ ਦਾ ਆਦਰਸ਼ ਵੀ ਸਾਹਮਣੇ ਰਖਿਆ ਹੈ। 'ਤ੍ਵਪ੍ਰਸਾਦਿ ਸਵੈਯੇ' ਸਾਨੂੰ 'ਕੂਰ ਕ੍ਰਿਆ' ਅਤੇ 'ਫੋਕਟ ਕਰਮ' ਤੋਂ ਬਚਾਉਂਦੇ ਹਨ। 'ਬੇਨਤੀ ਚੌਪਈ' ਵਿਚ ਆਪਾ ਸਮਰਪਣ ਕਰ ਵਾਹਿਗੁਰੂ ਤੇ ਭਰੋਸੇ ਦੀ ਜਾਚਨਾ ਕੀਤੀ ਗਈ ਹੈ। 'ਅਨੰਦ ਸਾਹਿਬ' ਸਦੀਵੀ ਅਨੰਦ (Eternal Bliss) ਦਾ ਤਰੀਕਾ ਦੱਸ ਮਨੁਖ ਨੂੰ ਉਸਦੀ ਉਚਤਮ ਹੋਣੀ ਤਕ ਪਹੁੰਚਾ ਦੇਂਦਾ ਹੈ।

ਪੰਜ ਕਕਾਰ ਦਸਮ ਪਾਤਸ਼ਾਹ ਵਲੋਂ ਆਪੰਣੇ ਪਿਆਰੇ ਖਾਲਸੇ ਨੂੰ 'ਜਨਮ ਦਿਨ' ਦਾ ਤੋਹਫਾ ਹਨ। ਪਿਆਰ ਦੇ ਇਹ ਤੋਹਫੇ ਕੇਵਲ ਉਹ ਸਿਖ ਹੀ ਪ੍ਰਾਪਤ ਕਰ ਸਕਦੇ ਹਨ ਜੋ ਪਹਿਲੀ ਪਾਤਸ਼ਾਹੀ ਦੁਆਰਾ ਰਖੀ ਸ਼ਰਤ

**ਜਉ ਤਉ ਪ੍ਰੇਮ ਖੇਲਨ ਕਾ ਚਾਉ,**
**ਸਿਰ ਧਰ ਤਲੀ ਗਲੀ ਮੇਰੀ ਆਉ,**
**ਇਤ ਮਾਰਗ ਪੈਰ ਧਰੀਜੈ,**
**ਸਿਰ ਦੀਜੈ ਕਾਣ ਨ ਕੀਜੈ'।**

ਅਨੁਸਾਰ ਸੀਸ ਭੇਟ ਕਰਨ ਲਈ ਤਿਆਰ ਹੋ ਸਕਦੇ ਹਨ। ਦਸਮ ਪਾਤਸ਼ਾਹ ਦੀਆਂ ਇਹਨਾਂ ਪਿਆਰੀਆਂ ਨਿਸ਼ਾਨੀਆਂ ਨੂੰ ਆਪਣੇ ਪਾਸ ਰਖਣਾ ਸਿੱਖ ਦਾ ਫ਼ਰਜ਼ ਵੀ ਹੈ, ਅਤੇ ਖਾਸ ਹੱਕ (Privilege) ਵੀ।

ਈਸਾਈ ਲੋਕ ਹਰ ਸਾਲ ਕ੍ਰਿਸਮਸ ਦੇ ਮੌਕੇ ਤੇ ਕਾਲਪਨਿਕ Santa claus ਕੋਲੋਂ ਤੋਹਫੇ ਪ੍ਰਾਪਤ ਕਰਨ ਲਈ ਉਤਾਵਲੇ ਹੁੰਦੇ ਹਨ ਅਤੇ ਇਹਨਾਂ ਤੁਹਫਿਆਂ ਨੂੰ ਬੜੇ ਪਿਆਰ ਤੇ ਸ਼ਰਧਾ ਨਾਲ ਪ੍ਰਾਪਤ ਕਰਦੇ ਹਨ। ਕਿਉਂਕਿ ਉਹਨਾਂ ਅਨੁਸਾਰ ਇਹ ਤੋਹਫੇ ਉਹਨਾਂ ਦੇ Father Jesus ਨੇ ਭੇਜੇ ਹੁੰਦੇ ਹਨ। ਖਾਲਸੇ ਦੇ ਸਰਬੰਸਦਾਨੀ ਪਿਤਾ (Father) ਕਲਗੀਧਰ ਜੀ ਨੇ ਉਸ ਦੇ ਜਨਮ ਦਿਨ ਦੇ ਮੌਕੇ ਤੇ ਵਿਸਾਖੀ 1699 ਨੂੰ ਪੰਜ ਕਕਾਰਾਂ ਦਾ ਤੋਹਫਾ ਸਦੀਵ ਕਾਲ ਲਈ ਖਾਲਸੇ ਨੂੰ ਬਖਸ਼ਿਸ ਕੀਤਾ ਅਤੇ ਆਪਣਾ ਰੂਪ ਦੇ ਕੇ ਆਪਣੇ ਆਪੇ ਨਾਲ ਇਕਮਿਕ ਕਰ ਲਿਆ। ਸਾਡਾ ਵੀ ਫਰਜ਼ ਬਣਦਾ ਹੈ ਕਿ ਇਹ ਤੋਹਫੇ ਜੋ ਸਾਨੂੰ ਪੰਜ ਕਕਾਰਾਂ ਦੇ ਰੂਪ ਵਿਚ ਮਿਲੇ, ਹਮੇਸ਼ਾ ਆਪਣੇ ਅੰਗ ਸੰਗ ਰਖੀਏ, ਕਿਉਂਕਿ ਇਹ ਉਸ ਪਿਤਾ ਦੀ ਦੇਣ ਹਨ ਜਿਸ ਨੇ ਆਪਣਾ ਸਾਰਾ ਸਰਬੰਸ ਵਾਰ ਦਿੱਤਾ, ਕਿਸੇ ਜਮੀਨ ਜਾਇਦਾਦ ਲਈ ਨਹੀਂ, ਸਗੋਂ 'ਇਨ ਗਰੀਬ ਸਿਖਨ ਕਉ ਦੇਉਂ ਪਾਤਸ਼ਾਹੀ' ਲਈ।

ਪੰਜ ਕਕਾਰ ਕੌਮ ਨੂੰ ਭਰਾਤਰੀਭਾਵ ਵਿਚ ਪਰੋ ਜਥੇਬੰਦ ਕਰਨ ਲਈ ਬੜਾ ਮਨੋਵਿਗਿਆਨਕ ਸਾਧਨ ਹਨ। ਇਹ ਸਿਧੀ ਸਾਦੀ ਫੌਜੀ ਵਰਦੀ ਹਨ। ਭੈਭੀਤ ਕੇਵਲ ਉਹ ਕੌਮ ਹੁੰਦੀ ਹੈ ਜੋ ਜਥੇਬੰਦ ਨਹੀਂ, ਜੋ ਸ਼ਸਤਰਹੀਣ ਹੈ। ਗੁਰੂ ਜੀ ਨੇ ਇਸ ਸ਼ਸਤ੍ਰਧਾਰੀ ਕੌਮ ਨੂੰ ਵਰਦੀ ਪੁਆ ਇਕ ਜਥੇਬੰਦੀ ਵਿਚ ਪਰੋ ਕੇ 'ਜੀਓ ਅਤੇ ਜੀਊਣ ਦਿਓ' (ਭੈ ਕਾਹੂ ਕਉ ਦੇਤਿ ਨਹਿ, ਨਹਿ ਭੈ ਮਾਨਤ ਆਨਿ) ਦੇ ਆਸ਼ੇ ਨੂੰ ਸਮਰਪਿਤ ਕਰ ਦਿੱਤਾ। ਗੁਲਾਮੀ ਦੇ ਉਨ੍ਹਾਂ ਦਿਨਾਂ ਵਿਚ ਜਦੋਂ ਸ਼ਸਤਰ ਰਖਣਾ, ਘੋੜਸਵਾਰੀ ਕਰਨਾ, ਪਗ ਬੰਨਣਾ ਕੇਵਲ ਰਾਜਿਆਂ ਦਾ ਅਧਿਕਾਰ ਸੀ, 'ਸਾਹਿ ਸ਼ਾਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ' ਨੇ ਸਿਖਾਂ ਨੂੰ ਸਸਤ੍ਰਧਾਰੀ ਬਣਾ ਸਿਰ ਤੇ ਦਸਤਾਰ ਸਜਾ, ਬਾਦਸ਼ਾਹੀ ਦਿੱਤੀ।

**ਗੁਰੂ ਜੀ ਦੁਆਰਾ ਬਖਸ਼ਿਸ਼ ਕੀਤੇ ਪੰਜ ਕਕਾਰ ਇਹ ਹਨ :**
**ਕੇਸ, ਕੜਾ, ਕੰਘਾ, ਕ੍ਰਿਪਾਨ, ਕਛਹਿਰਾ**

**ਕੇਸ :**

ਕੇਸ ਗੁਰੂ ਕੀ ਮੁਹਰ ਹਨ। ਜਿਵੇਂ ਸਰਕਾਰੀ ਸਿੱਕੇ ਉਤੇ ਮੁਹਰ ਲਗੀ ਹੁੰਦੀ ਹੈ ਇਸੇ ਤਰ੍ਹਾਂ ਅਕਾਲਪੁਰਖ ਦੀ ਫੌਜ ਤੇ ਵੀ ਅਕਾਲਪੁਰਖ ਦੀ ਮੁਹਰ ਕੇਸ ਹਨ। ਸਿੱਕੇ ਦਾ ਸਤਕਾਰ ਸਰਕਾਰੀ ਮੁਹਰ ਕਰਕੇ ਹੈ। ਸਿਖ ਦਾ ਸਤਿਕਾਰ ਵੀ ਗੁਰੂ ਕੀ ਮੋਹਰ 'ਕੇਸ' ਕਰਕੇ ਹੈ। ਜਿਵੇਂ ਮੁਹਰ ਤੋਂ ਬਿਨਾ ਪੈਸਾ ਖੋਟਾ ਹੈ ਅਤੇ ਉਸਦੀ ਕੀਮਤ ਕਿਸੇ ਬਜ਼ਾਰ ਵਿਚ ਨਹੀਂ ਪੈਂਦੀ, ਇਸੇ ਤਰਾਂ ਕੇਸਾਂ

ਤੋਂ ਬਿਨਾਂ ਸਿਖ ਪਤਿਤ ਹੈ, ਧਰਮ ਵਿਚ ਕੱਚਾ ਹੈ ਅਤੇ ਜੋ ਧਰਮ ਵਿਚ ਕੱਚਾ ਹੈ ਉਹ ਮਨ ਅਤੇ ਬਚਨ ਦਾ ਕੱਚਾ ਹੈ, ਉਸ ਤੋਂ ਕਿਸੇ ਤਰਾਂ ਦੀ ਆਚਰਣਕ ਉੱਚਤਾ ਦੀ ਉਮੀਦ ਨਹੀਂ ਰਖੀ ਜਾ ਸਕਦੀ। ਸ਼ਾਇਦ ਇਹ ਹੀ ਕਾਰਣ ਸੀ ਕਿ ਅੰਗ੍ਰੇਜ਼ ਦੇ ਸਮੇਂ ਸਿੱਖ ਫੌਜੀ ਲਈ ਅੰਮ੍ਰਿਤਧਾਰੀ ਹੋਣਾ ਕਾਨੂੰਨਨ ਜ਼ਰੂਰੀ ਸੀ। ਜਦੋਂ ਕੋਈ ਸਿਖ ਕਕਾਰਾਂ ਦੀ ਤੇ ਖਾਸ ਕਰ ਕੇ ਕੇਸਾਂ ਦੀ ਬੇਅਦਬੀ ਕਰਦਾ ਤਾਂ ਉਸਦਾ Court Martial ਕੀਤਾ ਜਾਂਦਾ ਸੀ।

ਸਿਖ ਇਤਿਹਾਸ ਦੇ ਪੰਨੇ ਫੋਲੀਏ, ਤਾਂ ਪਤਾ ਲਗਦਾ ਹੈ ਕਿ ਜੋ ਰਾਜਸੀ ਸ਼ਕਤੀਆਂ ਸਿਖਾਂ ਦਾ ਖੁਰਾ ਖੋਜ ਮਿਟਾਉਣਾ ਚਾਹੁੰਦੀਆਂ ਸਨ, ਕੇਸਾਂ ਦੀ ਮਹੱਤਤਾ ਚੰਗੀ ਤਰਾਂ ਸਮਝਦੀਆਂ ਸਨ। ਉਹਨਾ, ਸਭ ਤੋਂ ਪਹਿਲਾਂ ਵਾਰ ਕੇਸਾਂ ਤੇ ਹੀ ਕੀਤਾ। ਹਰ ਧਿਰ ਦੀ ਲੜਾਈ ਸਮੇਂ ਕੋਸ਼ਿਸ਼ ਹੁੰਦੀ ਹੈ ਕਿ ਦੁਸ਼ਮਣ ਦੇ ਸਭ ਤੋਂ ਪਕੇ ਕਿਲ੍ਹੇ ਤੇ ਹਮਲਾ ਕਰ, ਉਸ ਨੂੰ ਫਤਹਿ ਕੀਤਾ ਜਾਏ, ਤਾਂ ਕਿ ਦੁਸ਼ਮਣ ਸਹਿਜੇ ਹੀ ਹਥਿਆਰ ਛਡ ਦੇਵੇ। ਕੌਮ ਦੇ ਦੁਸ਼ਮਣਾਂ ਦਾ ਹਮੇਸ਼ਾ ਹੀ ਪਹਿਲਾ ਵਾਰ ਖਾਲਸੇ ਦੇ ਸਭ ਤੋਂ ਮਜ਼ਬੂਤ ਕਿਲੇ 'ਕੇਸਾਂ' ਤੇ ਹੀ ਹੁੰਦਾ ਆਇਆ ਹੈ। ਇਹ ਕੌਮਾਂ ਸਮਝਦੀਆਂ ਹਨ ਕੇ ਕੇਸਾਂ ਤੇ ਵਾਰ ਹੀ ਸਭ ਤੋਂ ਵਧ ਮਾਰੂ ਸਾਬਤ ਹੋ ਸਕਦਾ ਹੈ। ਇਸੇ ਲਈ ਸਿਖ ਕੌਮ ਦੇ ਹਰ ਸ਼ਹੀਦ ਅਗੇ ਇਕੋ ਹੀ ਸ਼ਰਤ ਰਖੀ ਜਾਂਦੀ ਰਹੀ 'ਕੇਸ ਕਤਲ ਕਰਵਾ ਦਿਓ, ਜਾਂ ਮਰਨ ਲਈ ਤਿਆਰ ਰਹੋ। ਸਿਖਾਂ ਸ਼ਹੀਦੀਆਂ ਦੇ ਕੇ ਸਿੱਖੀ ਦੇ ਇਸ ਮਜ਼ਬੂਤ ਕਿਲੇ (ਕੇਸਗੜ੍ਹ) ਦੀ ਰਖਿਆ ਕੀਤੀ।

ਸੰਸਾਰ ਭਰ ਦੇ ਧਾਰਮਕ ਅਤੇ ਆਤਮਕ ਤੌਰ ਤੇ ਮਹਾਨ ਵਿਅਕਤੀਆਂ ਦੇ ਜੀਵਨ ਤੇ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਆਤਮਕ ਸੁੰਦਰਤਾ ਦੀ ਮਾਲਕ ਕੋਈ ਵੀ ਅਜੀਹੀ ਸ਼ਖਸੀਅਤ ਨਹੀਂ ਸੀ ਜਿਸ ਦੇ ਸੀਸ ਤੇ ਕੇਸ ਨਾ ਹੋਣ। ਹਜ਼ਰਤ ਈਸਾ, ਅਰਸਤੂ, ਸੁਕਰਾਤ, ਟਾਲਸਟਾਏ, ਵਾਲਟ ਵਿਟਮੈਨ, ਪੁਰਾਤਨ ਰਿਸ਼ੀ ਮੁਨੀ ਅਤੇ ਹੋਰ ਹਿੰਦੂ ਅਵਤਾਰ। ਪਿਛੇ ਜਿਹੇ ਹਜ਼ਰਤ ਮੁਹੰਮਦ ਸਾਹਿਬ ਦਾ ਕੇਸ ਗੁੰਮ ਹੋ ਜਾਣ ਕਾਰਣ ਸਿਵਿਲ ਜੰਗ ਵਰਗੀ ਹਾਲਤ ਪੈਦਾ ਹੋ ਗਈ ਸੀ। ਰਾਜ ਤਿਆਗ ਕੇ ਸੰਨਿਆਸ ਲੈਣ ਤੋਂ ਬਾਦ ਸਭ ਤੋਂ ਪਹਿਲਾਂ ਕੇਸ ਕਤਲ ਕਰਵਾਉਣ ਦਾ ਕੰਮ ਕਰਨ ਵਾਲੇ ਮਹਾਤਮਾ ਬੁੱਧ ਨੇ ਵੀ ਗਿਆਨ ਪ੍ਰਾਪਤੀ ਤੋਂ ਬਾਦ ਕੇਸ ਰਖ ਲਏ ਸਨ, ਅਤੇ ਅਜ ਜਿਸ ਸਰੂਪ ਵਿਚ ਮਹਾਤਮਾਬੁੱਧ ਨੂੰ ਜਾਣਿਆ ਜਾਂਦਾ ਹੈ, ਉਹ ਸਰੂਪ ਕੇਸਧਾਰੀ ਹੈ। ਸਾਰੇ ਸਿਖ ਗੁਰੂ ਸਾਹਿਬਾਨ ਆਪ ਕੇਸਾਧਾਰੀ ਸਨ। ਇਸੇ ਲਈ ਉਹਨਾਂ ਦੇ ਨਾਮਲੇਵਾ ਸਿਖ ਨੂੰ ਕੇਸਾਂ ਤੋਂ ਬਿਨਾਂ ਕਿਆਸ ਹੀ ਨਹੀਂ ਕੀਤਾ ਜਾ ਸਕਦਾ। ਹਰ ਸਿਖ ਦਾ ਨਾਮ ਲੈਂਦਿਆਂ ਹੀ ਉਸ ਦਾ ਕੇਸਧਾਰੀ ਸਰੂਪ ਅੱਖਾਂ ਸਾਹਮਣੇ ਆਉਂਦਾ ਹੈ, ਭਾਵੇਂ ਨਾਮ ਕਰਕੇ ਉਹ ਸਿੰਘ ਨਾ ਵੀ ਹੋਵੇ—ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਬਿਧੀ ਚੰਦ ਜੀ ਆਦਿ ਸਭ ਕੇਸਧਾਰੀ ਸਨ। ਭਾਈ ਮਰਦਾਨਾ ਜੀ ਨੂੰ ਗੁਰੂਸਾਹਿਬ ਦਾ ਖਾਸ ਆਦੇਸ਼ ਸੀ ਕਿ ਕੇਸ ਕਿਸੇ ਹਾਲਤ ਵਿਚ ਕਤਲ ਨਾ ਕਰਵਾਏ ਜਾਣ। ਪੀਰ ਬੁਧੂ ਸ਼ਾਹ ਲਈ ਗੁਰੂ ਸਾਹਿਬ ਦੀ ਸਭ ਤੋਂ ਕੀਮਤੀ ਵਸਤੂ ਉਹਨਾਂ ਦੇ ਕੰਘੇ ਵਿਚ ਅਟਕੇ ਕੇਸ ਹੀ ਸਨ, ਜੋ ਉਸਨੇ ਗੁਰੂ ਜੀ ਪਾਸੋਂ ਤੋਹਫੇ ਵਿਚ ਮੰਗ ਲਏ। ਆਖਰ ਅਕਾਲਪੁਰਖ ਦਾ ਆਪਣਾ ਸਰੂਪ ਵੀ ਤਾਂ ਕੇਸਧਾਰੀ ਹੈ

**ਸੋਹਣੇ ਨਕ ਜਿਨ ਲੰਮੜੇ ਵਾਲਾ**

Man is made in the image of God, ਸ਼ਾਇਦ ਇਸੇ ਲਈ ਸਾਰੀ

ਕਾਇਨਾਤ ਵਿਚੋਂ ਕੇਵਲ ਮਨੁਖ ਦੇ ਸੀਸ ਤੇ ਹੀ 'ਲੰਮੇ ਵਾਲ' ਸੁਸ਼ੋਭਤ ਹਨ। ਫਿਰ ਅਜਿਹੇ ਕੇਸਾਂ ਨੂੰ ਕਿਉਂ ਨਾ ਸੰਭਾਲਿਆ ਜਾਏ, ਅਤੇ ਸੰਭਾਲਣਾ ਹੈ 'ਸਾਬਤ ਸੂਰਤ ਦਸਤਾਰ ਸਿਰਾ' ਦੇ ਰੂਪ ਵਿਚ। ਜਟਾਂ ਰਖ ਕੇ ਕੇਸ ਸੰਭਾਲਣ ਦਾ ਹੁਕਮ ਨਹੀਂ। ਕੇਸਾਂ ਦੀ ਸੰਭਾਲ ਦਾ ਹੁਕਮ ਹੈ, ਰੱਖਣ ਦਾ ਨਹੀਂ। ਕਿਉਂਕਿ ਕੇਸ ਰਖੇ ਤਾਂ ਅਕਾਲਪੁਰਖ ਨੇ ਆਪ ਹਨ ਮਨੁਖ ਦੇ ਸੀਸ ਤੇ। ਮਨੁਖ ਨੇ ਤਾਂ ਪ੍ਰਮਾਤਮਾ ਦਾ ਬਣਾਇਆ ਹੋਇਆ ਇਹ ਆਕਾਰ (ਕੇਸਾਂ ਵਾਲਾ ਆਕਾਰ), ਹੁਕਮ ਅਨੁਸਾਰ ਬਣਿਆ ਆਕਾਰ (ਹੁਕਮੀ ਹੋਵਨ ਆਕਾਰ) ਸੁਹਣੀ ਸੰਭਾਲ ਕਰਕੇ 'ਹੁਕਮ ਰਜਾਈ ਚਲਣਾ' ਹੈ ਤਾਕਿ 'ਸਚਿਆਰਾ' ਬਣਿਆ ਜਾ ਸਕੇ।

## ਕੰਘਾ :

ਅਕਾਲਪੁਰਖ ਵਲੋਂ ਦਿੱਤੇ ਕੇਸਾਂ ਦੀ ਸਫਾਈ ਲਈ ਹੈ। ਗੁਰੂ ਸਾਹਿਬ ਦਾ ਆਦੇਸ਼ ਹੈ ਕਿ ਕੰਘਾ ਹਰ ਸਮੇ ਆਪਣੇ ਕੇਸਾਂ ਵਿਚ ਰਖਿਆ ਜਾਏ। ਕੰਘਾ ਨਾ ਵਾਹੁਣ ਦੀ ਸੂਰਤ ਵਿਚ ਕੇਸ ਲੰਮੀਆਂ ਜਟਾਂ ਦਾ ਰੂਪ ਧਾਰ ਲੈਣਗੇ ਜਿਨਾਂ ਨੂੰ ਸਾਫ ਰਖਣਾ ਅਤੀ ਔਖਾ ਕੰਮ ਹੋਵੇਗਾ, ਜਿਸ ਤੋਂ ਬਚਣ ਦਾ ਰਾਹ ਕਈ ਵੇਰ ਮਨੁਖ ਕੇਸ ਕਟਵਾ ਕੇ ਲਭਦੇ ਹਨ। ਇਸੇ ਲਈ 'ਕੰਘਾ' ਪੰਜਾਂ ਕਕਾਰਾਂ ਵਿਚ ਸ਼ਾਮਲ ਕੀਤਾ ਗਿਆ ਹੈ, ਤਾਕਿ ਕੇਸ ਰਖਣ ਦੀ ਮੁਢਲੀ ਰਹਿਤ ਤੇ ਚਲਿਆ ਜਾ ਸਕੇ। ਹੁਕਮ ਹੈ:-

**ਕੰਘਾ ਦੋਨੋ ਵਕਤ ਕਰ ਪਾਗ ਚੁਨੇ ਕਰ ਬਾਧਈ**

ਸੋ ਸਵੇਰੇ ਸ਼ਾਮ ਕੰਘਾ ਕਰ ਦਸਤਾਰ ਸਜਾਈ ਜਾਏ। ਕੰਘੇ ਦੀ ਥਾਂ ਪਲਾਸਟਿਕ ਦੀ ਕੰਘੀ ਦਾ ਇਸਤੇਮਾਲ ਯੋਗ ਨਹੀਂ। ਮਨੁਖੀ ਸਰੀਰ ਤੇ ਪਲਾਸਟਿਕ ਦੇ ਹਾਨੀਕਾਰਕ ਪ੍ਰਭਾਵਾਂ ਤੋਂ ਡਾਕਟਰ ਚੇਤੰਨ ਹੋ ਰਹੇ ਹਨ। ਫਿਰ ਆਪਣੇ ਕੋਲ ਹਰ ਸਮੇ ਕੰਘਾ ਨਾ ਹੋਣ ਦੀ ਸੂਰਤ ਵਿਚ, ਮੰਗਵੀਂ ਕੰਘੀ ਵਰਤਣ ਕਰਕੇ ਕਈ ਬੀਮਾਰੀਆਂ ਦਾ ਖਤਰਾ ਵੀ ਹੋ ਸਕਦਾ ਹੈ।

## ਕੜਾ

ਸੋਨੇ ਦੇ ਕੜੇ ਰਾਜਿਆਂ ਮਹਾਰਾਜਿਆਂ ਦੇ ਸ਼ਿੰਗਾਰ ਦਾ ਗਹਿਣਾ ਸਨ। ਸ਼ਹਿਨਸ਼ਾਹ ਕਲਗੀਧਰ ਨੇ ਵੀ ਆਪਣੇ ਸਾਹਿਬਜ਼ਾਦਿਆਂ ਨੂੰ ਇਕ ਅਜਿਹਾ ਗਹਿਣਾ ਦਿਤਾ (ਲੋਹੇ ਦਾ ਕੜਾ) ਜੋ ਨਾ ਕੇਵਲ ਉਹਨਾਂ ਨੂੰ ਆਪਣੇ ਪਿਤਾ ਦੀ ਯਾਦ ਦਿਵਾ ਕੇ ਉਹਨਾਂ ਦੇ ਨਕਸ਼ੇਕਦਮ ਤੇ ਚਲਣ ਲਈ ਪਰੇਰੇ, ਬਲਕਿ ਅਮੀਰ ਤੇ ਗਰੀਬ ਦਾ ਭੇਦ ਵੀ ਦੂਰ ਕਰ ਦੇਵੇ। ਮਾਇਆਧਾਰੀਆਂ ਦੇ ਸੋਨੇ ਦੇ ਕੜਿਆਂ ਨੂੰ ਤਾਂ ਉਹਨਾਂ ਗੰਗਾ ਦਰਿਆ ਵਿਚ ਵਗਾਹ ਮਾਰਿਆ ਸੀ।

## ਕਛਹਿਰਾ :

ਰੇਬਦਾਰ ਕਛਹਿਰਾ ਪਹਿਨਣ ਦੀ ਸਭ ਸਿੰਘਾਂ ਨੂੰ ਆਗਿਆ ਹੈ। ਇਸੇ ਲਈ ਗੁਰੂ ਸਾਹਿਬ ਨੇ ਉਸ ਸਮੇਂ ਦੇ ਪ੍ਰਚਲਤ ਪਹਿਰਾਵੇ ਧੋਤੀ ਦੀ ਥਾਂ ਕਛਹਿਰਾ (smart shorts) ਪਹਿਨਣ ਦਾ ਹੁਕਮ ਦਿਤਾ। ਕਛਹਿਰਾ

ਆਚਰਣਕ ਪਵਿਤਰਤਾ ਦਾ ਇਕ ਚਿੰਨ੍ਹ ਸਮਝਿਆ ਗਿਆ ਹੈ।

**ਕ੍ਰਿਪਾਨ :**

**ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ।**

**- - -**

**ਬਿਨਾ ਸਸਤ੍ਰ ਕੇਸੰ ਦੇਵੇ ਨਾ ਦੀਦਾਰੇ।**

ਰਹਿਤਨਾਮਿਆਂ ਵਿਚ ਕੇਸਾਂ ਦੇ ਨਾਲ ਨਾਲ ਸ਼ਸਤ੍ਰਧਾਰੀ ਹੋਣ ਸੰਬੰਧੀ ਵੀ ਸਖਤ ਤਾਕੀਦ ਹੈ ਕਿਉਂਕਿ

**ਸ਼ਸਤ੍ਰ ਗਰੀਬ ਕੀ ਰਖਿਆ**
**ਜਰਵਾਣੇ ਕੀ ਭਖਿਆ।**

ਤੇ ਖਾਲਸਾ ਤਾਂ ਸਾਜਿਆ ਹੀ ਗਿਆ ਸੀ, ਗਰੀਬ ਦੀ ਰਖਿਆ ਤੇ ਜਰਵਾਣੇ ਦੀ ਭਖਿਆ ਲਈ, ਤਾਂ ਫਿਰ ਖਾਲਸੇ ਦੀ ਕਲਪਨਾ ਸ਼ਸਤਰ ਤੋਂ ਬਿਨਾ ਕਿਵੇਂ ਕੀਤੀ ਜਾ ਸਕਦੀ ਹੈ। 'ਖਾਲਸਾ ਅਕਾਲਪੁਰਖ ਦੀ ਫੌਜ' ਹੈ ਅਤੇ ਸ਼ਸਤ੍ਰ ਹੀ ਫੌਜ ਦੀ ਹੋਂਦ ਨੂੰ ਅਰਥ ਪ੍ਰਦਾਨ ਕਰਦੇ ਹਨ। 'ਧਰਮ ਚਲਾਵਣ ਸੰਤ ਉਬਾਰਨ' ਲਈ ਪੈਦਾ ਕੀਤਾ ਗਿਆ ਖਾਲਸਾ ਹਮੇਸ਼ਾ ਹੀ 'ਦੁਸ਼ਟ ਸਭਨ ਕੋ ਮੂਲ ਉਪਾਰਨ' ਲਈ ਹਰ ਸ਼ਮੇਂ ਸ਼ਸਤ੍ਰਧਾਰੀ ਹੋ ਕੇ ਤਿਆਰ ਬਰ ਤਿਆਰ ਰਹਿੰਦਾ ਹੈ।

ਆਮ ਤੋਰ ਤੇ ਕਿੰਤੂ ਕੀਤਾ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਕਿਰਪਾਨ ਰਖਣ ਤੇ ਹੀ ਕਿਉਂ ਜ਼ੋਰ ਦਿੱਤਾ, ਜਦੋਂ ਕਿ ਹੋਰ ਹਥਿਆਰ ਬੰਦੂਕ ਆਦਿ ਜੰਗ ਦੇ ਮੈਦਾਨ ਵਿਚ ਸ਼ਾਇਦ ਕਿਰਪਾਨ ਤੋਂ ਜ਼ਿਆਦਾ ਲਾਹੇਵੰਦ ਹੁੰਦੇ। ਇਥੇ ਇਹ ਦਸਣਾ ਵਾਜਬ ਹੋਵੇਗਾ ਕਿ ਗੁਰੂ ਸਾਹਿਬ ਨੇ ਬੰਦੂਕ, ਤੀਰ ਕਮਾਨ, ਭਾਲੇ, ਤੋਪਾਂ ਅਤੇ ਹੋਰ ਸਭ ਉਸ ਸਮੇਂ ਦੇ ਪ੍ਰਚਲਿਤ ਹਥਿਆਰਾਂ ਦੀ ਵਰਤੋਂ ਕੀਤੀ। ਪਰ ਜਿਥੋਂ ਤਕ ਕਕਾਰਾਂ ਦਾ ਸਬੰਧ ਹੈ ਕੇਵਲ ਕ੍ਰਿਪਾਨ ਨੂੰ ਹੀ ਸਵੀਕਾਰਿਆ ਗਿਆ। ਡਾ: ਤਾਰਨ ਸਿੰਘ ਅਨੁਸਾਰ ਕਕਾਰ ਇਕ ਤਰਾਂ ਦਾ ਸਤਿਆਗ੍ਰਹਿ ਹਨ। ਰਾਜਸੀ ਸ਼ਕਤੀਆਂ ਗੁਲਾਮ ਨੂੰ ਸ਼ਸਤ੍ਰ ਰਖਣ ਦੀ ਆਗਿਆ ਨਹੀਂ ਦੇਂਦੀਆਂ ਸਨ। ਭਾਰਤੀ ਸਭਿਆਚਾਰ ਵਿਚ ਤਲਵਾਰ ਪਹਿਨਣਾ ਕੇਵਲ ਸ਼ਹਿਨਸ਼ਾਹਾਂ ਦਾ ਖਾਸ ਅਧਿਕਾਰ ਸੀ। ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸ਼ਹਿਨਸ਼ਾਹਾਂ ਦੇ ਹਥਿਆਰ ਤਲਵਾਰ ਨੂੰ ਕਿਰਪਾਨ (ਕਿਰਪਾ+ਆਨ) ਦੇ ਰੂਪ ਵਿਚ ਅਪਨਾ ਕੇ ਦੀਨਾਂ ਮਜ਼ਲੂਮਾਂ ਤੇ ਕਿਰਪਾ ਕੀਤੀ ਅਤੇ ਸਿਖਾਂ ਨੂੰ ਕਿਰਪਾਨ ਰਖਣ ਦਾ ਹੁਕਮ ਦੇ ਕੇ ਬੜੇ ਮਨੋਵਿਗਿਆਨਕ ਤਰੀਕੇ ਨਾਲ ਉਹਨਾਂ ਦੇ ਮਨਾ ਵਿਚੋਂ ਗੁਲਾਮੀ ਦੀ ਭਾਵਨਾ ਨੂੰ ਜੜ੍ਹੋਂ ਉਖੇੜ ਦਿੱਤਾ।

ਕੇਵਲ ਭਾਰਤੀ ਸਭਿਆਚਾਰ ਹੀ ਨਹੀਂ, ਸੰਸਾਰ ਭਰ ਦੇ ਸਭਿਆਚਾਰ ਵਿਚ ਕਿਰਪਾਨ ਇਕ ਖਾਸ ਥਾਂ ਰਖਦੀ ਹੈ। 'The 'Pen is mightier than sword' ਦਾ ਮੁਹਾਵਰਾ ਇਸ ਗਲ ਦੀ ਗਵਾਹੀ ਭਰਦਾ ਹੈ।

ਇਉ ਲਗਦਾ ਹੈ ਜਿਵੇਂ ਕਿਰਪਾਨ ਰਖਣ ਦੇ ਆਦੇਸ਼ ਪਿਛੇ ਗੁਰੂ ਸਾਹਿਬ ਦਾ

ਇਕ ਹੋਰ ਵੀ ਮੰਤਵ ਹੋਵੇ। ਕਿਰਪਾਨ ਨਾਲ ਯੁੱਧ ਕੇਵਲ ਸਾਹਮਣੇ ਹੋ ਕੇ ਹੀ ਕੀਤਾ ਜਾ ਸਕਦਾ ਹੈ। ਇਸ ਨਾਲ ਦੁਸ਼ਮਣ ਉਤੇ ਲੁਕ ਕੇ ਵਾਰ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਆਪਣੇ ਸਿੱਖਾਂ ਤੋਂ ਇਕ ਖਾਸ ਆਚਰਣਕ ਪੱਧਰ ਦੀ ਆਸ ਰਖਦੇ ਸਨ। ਬੁਜ਼ਦਿਲਾਂ ਵਾਲੀ ਰਣਨੀਤੀ ਦੀ ਆਗਿਆ ਉਹ ਕਦੀ ਨਹੀਂ ਦੇ ਸਕਦੇ ਸਨ।

ਪ੍ਰਮਾਤਮਾ ਦਾ ਸਰੂਪ ਬਿਆਨਣ ਸਮੇਂ ਵੀ ਗੁਰੂ ਸਾਹਿਬ ਨੇ ਅਕਾਲਪੁਰਖ ਨੂੰ 'ਖੜਗ ਕੇਤ' ਕਿਹਾ ਹੈ। ਇਸੇ ਲਈ ਗੁਰੂ ਸਾਹਿਬ ਨੇ ਸ਼ਸਤਰਧਾਰੀ ਖਾਲਸੇ ਲਈ ਕਿਰਪਾਨਧਾਰੀ ਹੋਣਾ ਜ਼ਰੂਰੀ ਸਮਝਿਆ ਹੈ।

## ਕੁਰਹਿਤਾਂ :

ਹਾਂ ਵਾਦੀ ਆਦੇਸ਼ਾਂ ਦੇ ਨਾਲ ਨਾਲ ਗੁਰੂ ਸਾਹਿਬ ਨੇ ਕੁਝ ਖਾਸ ਬੁਰਾਈਆਂ ਤੋਂ ਬਚਣ ਲਈ ਵੀ ਸਖਤ ਤਾਕੀਦ ਕੀਤੀ ਹੈ। ਇਹ ਬੱਜਰ ਕੁਰਹਿਤਾਂ ਅਖਵਾਉਂਦੀਆਂ ਹਨ।

ਪਹਿਲਾ ਆਦੇਸ਼ ਕੇਸ ਕਤਲ ਨਾ ਕਰਵਾਉਣ ਸਬੰਧੀ ਹੈ। ਕੇਸ ਸਿੱਖ ਦੀ ਪਹਿਚਾਨ ਹੈ, ਗੁਰੂ ਕੀ ਮੋਹਰ ਹੈ। ਇਹਨਾਂ ਬਿਨਾ ਸਿਖ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਇਸੇ ਲਈ ਕੇਸ ਕਤਲ ਕਰਵਾਉਣ ਵਾਲੇ ਸਿਖ ਨੂੰ ਗਿਰਿਆ ਹੋਇਆ ਜਾਂ 'ਪਤਿਤ' ਕਿਹਾ ਗਿਆ ਹੈ। ਅਜਿਹਾ ਮਨੁਖ ਸਿਖ ਪੰਥ ਵਿਚੋਂ ਖਾਰਜ ਹੋ ਜਾਂਦਾ ਹੈ ਅਤੇ ਦੁਬਾਰਾ ਅੰਮ੍ਰਿਤ ਛਕ ਕੇ ਹੀ ਖਾਲਸਾ ਜਥੇਬੰਦੀ ਦਾ ਮੈਂਬਰ ਬਣ ਸਕਦਾ ਹੈ।

ਸਿਖ ਧਰਮ ਮਰਦ ਅਤੇ ਔਰਤ ਵਿਚ ਬਰਾਬਰੀ ਦਾ ਮੁਦਈ ਹੈ। ਇਸੇ ਲਈ ਚਾਰ ਕੁਰਹਿਤਾਂ ਵਿਚੋਂ ਇਕ ਇਸਤਰੀ ਅਤੇ ਮਰਦ ਦੇ ਆਪਸੀ ਸਤਿਕਾਰਪੂਰਵਕ ਸਬੰਧਾਂ ਦੀ ਲੋੜ ਤੇ ਜ਼ੋਰ ਦੇਂਦੀ ਹੈ। ਪਰ ਇਸਤਰੀ ਜਾਂ ਪਰ ਪੁਰਸ਼ ਦਾ ਗਮਨ ਸਿੱਖੀ ਵਿਚੋਂ ਖਾਰਜ ਹੋਣ ਦਾ ਕਾਰਣ ਬਣਦਾ ਹੈ। Aids ਵਰਗੀ ਬੀਮਾਰੀ ਦੀ ਭਿਆਨਕਤਾ ਨੇ ਅਜ ਡਾਕਟਰਾਂ ਨੂੰ ਵੀ ਇਸੇ ਸਿੱਟੇ ਤੇ ਲੈ ਆਂਦਾ ਹੈ।

ਜਗਤ ਜੂਠ ਤਮਾਕੂ ਜਿਸਦੇ ਹਾਨੀਕਾਰਕ ਅਸਰਾਂ ਤੋਂ ਡਾਕਟਰ ਵੀ ਜਾਗਰੂਕ ਹੋ ਰਹੇ ਹਨ, ਸਿਖਾਂ ਲਈ ਹਮੇਸ਼ਾ ਤੋਂ ਹੀ ਇਤਨੀ ਸਖਤੀ ਨਾਲ ਵਿਵਰਜਿਤ ਹੈ ਕਿ ਇਸ ਦਾ ਸੇਵਨ ਕਰਨ ਵਾਲਾ ਸਿੱਖ ਅਖਵਾ ਹੀ ਨਹੀਂ ਸਕਦਾ। ਉਹ ਪਤਿਤ ਬਣ ਜਾਂਦਾ ਹੈ। ਸਿਖ ਨੇ ਅੰਮ੍ਰਿਤ ਛਕਣਾ ਹੈ, ਬਿਖ ਨਹੀਂ।

'ਅਭਾਖਿਆ ਕਾ ਕੁੱਠਾ ਬਕਰਾ ਖਾਣਾ', ਗੁਰੂ ਸਾਹਿਬ ਦੇ ਸਮੇਂ ਗੁਲਾਮੀ ਦਾ ਚਿੰਨ੍ਹ ਸੀ, ਜਦੋਂ ਹਾਕਮਾਂ ਨੂੰ ਖੁਸ਼ ਕਰਨ ਲਈ ਨਾ ਚਾਹੁੰਦਿਆਂ ਹੋਇਆਂ ਵੀ ਮੁਸਲਮਾਨੀ ਤਰੀਕੇ ਨਾਲ ਮਾਸ (ਕੁੱਠਾ) ਬਣਾ ਕੇ ਖਾਧਾ ਜਾਂਦਾ ਸੀ। ਮਨੁਖੀ ਆਤਮਾ ਦੀ ਹਰ ਤਰਾਂ ਦੀ ਆਜ਼ਾਦੀ ਚਾਹੁਣ ਵਾਲੇ ਗੁਰੂ ਸਾਹਿਬ ਨੇ ਗੁਲਾਮੀ ਦੇ ਚਿੰਨ੍ਹ ਕੁਠੇ ਨੂੰ ਖਾਣਾ ਮਨ੍ਹਾ ਕਰਕੇ ਸਿਖਾਂ ਨੂੰ ਸੰਪੂਰਨ ਰੂਪ ਵਿਚ ਆਜ਼ਾਦ ਕੀਤਾ।

ਇਹ ਚਾਰੇ ਬਜਰ ਕੁਰਹਿਤਾਂ ਕਰਨ ਵਾਲੇ ਸਿੱਖ ਨੂੰ ਪੰਜਾਂ ਪਿਆਰਿਆਂ ਕੋਲ ਪੇਸ਼ ਹੋ ਕੇ ਭੁਲ ਬਖਸ਼ਾਉਣੀ ਜ਼ਰੂਰੀ ਹੈ ਤਾਂਹੀ ਉਹ ਦੁਬਾਰਾ ਖਾਲਸਾ ਜਥੇਬੰਦੀ ਦਾ ਮੈਂਬਰ

ਬਣ ਸਕਦਾ ਹੈ।

ਇਥੇ ਕੇਵਲ ਅੰਮ੍ਰਿਤ ਅਤੇ ਪੰਜ ਕਕਾਰੀ ਰਹਿਤ ਬਾਰੇ ਸੰਖੇਪ ਵਿਚਾਰ ਕੀਤੀ ਗਈ ਹੈ। ਪੂਰੀ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਛਾਪੀ 'ਸਿਖ ਰਹਿਤ ਮਰਿਯਾਦਾ' ਤੋਂ ਲਈ ਜਾ ਸਕਦੀ ਹੈ।

# ਕੇਸ ਤੇ ਦਸਤਾਰ

ਪ੍ਰਿੰ: ਸੁਰਜੀਤ ਸਿੰਘ
ਲੁਧਿਆਣਾ

ਗੁਰਬਾਣੀ ਅਨੁਸਾਰ ਸਿੱਖੀ ਤੇ ਸਰਦਾਰੀ ਨਾਲ-ਨਾਲ ਚਲਦੀਆਂ ਹਨ। ਇਹਨਾਂ ਦੋਹਾਂ ਦਾ ਆਪੋ ਵਿੱਚ ਚੋਲੀ ਤੇ ਦਾਮਨ ਦਾ ਸੰਬਧ ਹੈ ਅਤੇ ਇਹ ਇਕ ਦੂਸਰੀ ਨਾਲੋਂ ਨਿਖੇੜੀਆਂ ਨਹੀਂ ਜਾ ਸਕਦੀਆਂ। ਜੇ ਕੇਸ ਤੇ ਦਾੜ੍ਹੀ ਸਿੱਖੀ ਦਾ ਚਿੰਨ੍ਹ ਹਨ ਤਾਂ ਦਸਤਾਰ ਜਾਂ ਪਗੜੀ ਸਰਦਾਰੀ ਦੀ ਨਿਸ਼ਾਨੀ ਹੈ- ਉਸ ਸਰਦਾਰੀ ਦੀ ਜੋ, ਜਿਵੇਂ ਗੁਰਬਾਣੀ ਕਹਿੰਦੀ ਹੈ, ਵਾਹਿਗੁਰੂ ਦੀ ਬਖਸ਼ੀ ਹੋਈ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਵਾਹਿਗੁਰੂ ਦੀ ਬਖ਼ਸ਼ੀ ਇਸ ਦਾਤ ਨੂੰ ਸੰਭਾਲ ਕੇ ਰੱਖਣ ਤੇ ਉਸ ਉਤੇ ਕਰੜਾਈ ਨਾਲ ਪਹਿਰਾ ਦੇਣ ਦਾ ਹੀ ਆਦੇਸ਼ ਦਿੱਤਾ ਹੈ।

ਸਿੱਖੀ ਦਾ ਮੂਲ ਸਿਧਾਂਤ ਜਪੁਜੀ ਸਾਹਿਬ ਵਿੱਚ ਅੰਕਿਤ, ਹੈ ਅਤੇ ਇਸ ਸਿਧਾਂਤ ਅਨੁਸਾਰ ਮਨੁੱਖੀ ਜੀਵਨ ਦਾ ਮਨੋਰਥ ਤੇ ਪਰਮ ਉਦੇਸ਼ ਸਚਿਆਰਾ ਬਣਨਾ ਹੈ। ਪਰਮ ਸਚ ਨੂੰ ਮਨ ਵਿੱਚ ਵਸਾ ਕੇ ਉਸ ਨਾਲ ਸੁਰਤ ਨੂੰ ਜੋੜਨਾ, ਉਸ ਨਾਲ ਇਕ-ਸੁਰ ਤੇ ਇਕ-ਰਸ ਹੋਣਾ ਹੈ। ਸਚਿਆਰਾ ਬਣਨ ਲਈ ਮੁਢਲੀ ਮਰਯਾਦਾ ਹੈ: "ਹੁਕਮਿ ਰਜਾਈ ਚਲਣਾ"। ਸਾਰੀ ਸ੍ਰਿਸ਼ਟੀ, ਕੁਲ ਕਾਇਨਾਤ ਨੂੰ ਆਪਣੀ ਮਰਜ਼ੀ ਅਨੁਸਾਰ ਚਲਾਣ ਵਾਲੇ ਪਰਮਾਤਮਾ ਦੇ ਹੁਕਮ ਨੂੰ ਨਾ ਕੇਵਲ ਮਿਠਾ ਕਰਕੇ ਹੀ ਮੰਨਣਾ, ਸਗੋਂ ਸਾਰੀ ਉਮਰ ਉਸ ਦੇ ਪਾਬੰਦ ਰਹਿਣਾ, ਤੇ ਇਸ ਉਤੇ ਸਾਰੀ ਉਮਰ ਪਹਿਰਾ ਦੇਣਾ, ਇਸ ਰਾਹ ਦਾ ਜ਼ਰੂਰੀ ਡਿਸਿਪਲਿਨ ਹੈ। ਹੁਕਮ ਦੀ ਉਲੰਘਣਾ, ਸਿੱਖੀ ਮਰਯਾਦਾ ਤੇ ਸਿੱਖੀ ਜੀਵਨ ਜੁਗਤੀ ਦੀ ਉਲੰਘਣਾ ਹੀ ਨਹੀਂ ਸ਼ਗੋਂ ਇਸ ਉਲੰਘਣਾ ਨਾਲ ਜ਼ਿੰਦਗੀ ਵਿੱਚ ਵਿਗਾੜੂ ਰੁਚੀਆਂ (delinquent tendencies) ਪੈਦਾ ਹੋ ਜਾਣਗੀਆਂ ਤੇ ਮਨੁੱਖ ਜ਼ਿੰਦਗੀ ਦੀ ਸਹਿਜਮਈ ਤੇ ਸਾਧਾਰਨ ਚਾਲ ਤੋਂ ਉਖੜ ਜਾਵੇਗਾ, ਕੁਰਾਹੇ ਪੈ ਜਾਵੇਗਾ। ਸਹਿਜ ਤੇ ਸੰਜਮ ਦਾ ਜਦ ਕੜ ਟੁਟਦਾ ਹੈ, ਤਾਂ ਮਨੁੱਖ ਸਾਰੀਆਂ ਮਾਨਵੀ ਕਦਰਾਂ ਤੇ ਕੀਮਤਾਂ ਨੂੰ ਛਿੱਕੇ ਟੰਗ, ਐਸਾ ਆਪ ਹੁਦਰਾ ਹੋ ਜਾਂਦਾ ਹੈ, ਕਿ ਉਹ ਨਾਂ ਤਾਂ ਸਮਾਜ ਦੀ ਪ੍ਰਵਾਹ ਕਰਦਾ ਹੈ, ਤੇ ਨਾ ਹੀ ਕਿਸੇ ਦਾ ਲਿਹਾਜ਼। ਮਨੁੱਖ ਸਾਕਤ ਹੋ ਨਿਬੜਦਾ ਹੈ। ਕੇਸ ਇਸੇ ਸਹਜਿ ਤੇ ਸੰਜਮ ਦਾ ਪ੍ਰਤੀਕ ਹੈ। ਇਸ ਦੀ ਪਹਿਲੀ ਪਉੜੀ ਹੈ।

ਮਨੁੱਖ "ਜਾ ਤਿਸ ਭਾਣਾ ਤਾ ਜੰਮਿਆ" ਅਨੁਸਾਰ ਕਰਤਾ ਪੁਰਖ ਦੇ ਹੁਕਮ ਨਾਲ ਪੈਦਾ ਹੁੰਦਾ ਹੈ। ਪੈਦਾਇਸ਼ ਸਮੇਂ ਮਨੁੱਖ ਦੇ ਸਰੀਰ ਵਿਚ ਜਿਥੇ ਪ੍ਰਾਣ ਤੇ ਜ਼ਿੰਦਗੀ ਦੇ ਰੂਪ ਵਿੱਚ ਸੁਆਸ ਹੁੰਦੇ ਹਨ, ਉਥੇ ਉਸ ਦੇ ਸਰੀਰ ਉਤੇ ਰੋਮ ਤੇ ਕੇਸ ਵੀ ਹੁੰਦੇ ਹਨ। ਸਰੀਰ, ਸੁਆਸ ਤੇ ਕੇਸ ਹੁਕਮ ਦੀ ਦੇਣ ਹਨ। ਇਨ੍ਹਾਂ ਤਿੰਨਾਂ ਦਾ ਜੋੜ ਕਰਤਾ ਪੁਰਖ ਵਲੋਂ ਬਖਸ਼ਿਆ ਆਦਿ ਰੂਪ ਹੈ, ਮਨੁੱਖ ਦਾ ਮੁਢਲਾ ਰੂਪ ਹੈ। ਇਨ੍ਹਾਂ ਤਿੰਨਾਂ ਦਾ ਜੋੜ ਹੀ ਸਾਬਤ ਸੂਰਤ ਹੈ ਜੋ ਸਾਰੀ ਜ਼ਿੰਦਗੀ ਉਸਦੇ ਨਾਲ ਰਹਿੰਦਾ ਹੈ। ਹੁਕਮ ਰਜਾਈ ਚਲਣ ਲਈ ਵਾਹਿਗੁਰੂ ਵਲੋਂ ਉਸਦੇ ਹੁਕਮ ਅਨੁਸਾਰ ਬਖਸ਼ੇ ਸਰੀਰ, ਸੁਆਸ ਤੇ ਕੇਸ ਬਰਕਰਾਰ ਰੱਖਣੇ ਉਸ ਦੇ ਹੁਕਮ ਦਾ ਪਾਲਣਾ ਹੈ "ਸਿੱਖੀ ਕੇਸਾਂ ਸੁਆਸਾਂ ਨਾਲ ਨਿਭੇ"। ਪ੍ਰਤੱਖ ਹੀ ਸਿੱਖੀ ਵਿੱਚ ਕੇਸਾਂ ਦੀ ਅਹਿਮੀਅਤ ਜ਼ਿੰਦਗੀ ਜਿੰਨੀ ਮਨੁੱਖ ਦੇ ਸਰੀਰ ਜਿਨੀ, ਇਸ ਦੇ ਸੁਆਸਾਂ

ਜਿੰਨੀ ਹੈ।

ਜੇ "ਹੁਕਮਿ ਰਜਾਈ ਚਲਣਾ" ਸਿੱਖੀ ਦਾ ਆਚਰਨ ਆਦਰਸ਼ ਹੈ, ਸਿੱਖੀ ਦਾ ਮਾਟੋ ਹੈ ਤਾਂ ਕੇਸ ਇਸ ਮਾਟੋ ਦੀ ਤਰਜਮਾਨੀ ਕਰਦੇ ਹਨ, ਇਸ ਮਾਟੋ ਦਾ ਬਾਹਰੀ ਤੇ ਪਰੈਕਟੀਕਲ ਰੂਪ ਹਨ।

ਕੇਸ ਨੂੰ ਕਟਾਣਾ ਜਾਂ ਰੰਗਣਾ, ਵਾਹਿਗੁਰੂ ਵਲੋਂ ਬਖਸ਼ੇ ਇਸ ਢੋਏ (ਅਸਾਸੇ) ਦਾ ਨਾ ਕੇਵਲ ਨਿਰਾਦਰ ਕਰਨਾ ਹੀ ਹੈ, ਸਗੋਂ ਉਸ ਦੇ ਹੁਕਮ ਦੀ ਉਲੰਘਣਾ ਕਰਦਿਆਂ ਹੋਇਆ, ਉਸ ਵਲੋਂ ਮੂੰਹ ਫੇਰਨਾ ਹੈ, ਨਹੀਂ, ਸਗੋਂ ਉਸ ਨਾਲ ਜ਼ਿੰਦਗੀ ਭਰ ਆਢਾ ਲਾਣਾ ਹੈ। ਵਾਹਿਗੁਰੂ ਨਾਲ ਜ਼ਿੱਦ ਕਰਨ ਵਾਲੀ ਗੱਲ ਹੈ। ਕੇਸ ਕਟਾਣ ਜਾਂ ਦਾੜ੍ਹੀ ਸ਼ੇਵ ਕਰਵਾਣ ਪਿਛੋਂ, ਇਹ ਫੇਰ ਉੱਗ ਆਉਂਦੇ ਹਨ, ਫੇਰ ਕਟਾਏ ਜਾਂਦੇ ਹਨ ਤੇ ਇਹ ਫੇਰ ਉਗ ਆਉਂਦੇ ਹਨ। ਅਤੇ ਇਹ ਪਰਕ੍ਰਿਆ ਜ਼ਿੰਦਗੀ ਭਰ ਚਲਦੀ ਰਹਿੰਦੀ ਹੈ। ਇਹ ਹੀ ਹਾਲ ਭਰਵੱਟੇ ਕਟਾਣ ਜਾਂ ਥਰੈਡਿੰਗ ਕਰਵਾਉਣ ਦਾ ਹੈ। ਕੇਸ ਤੇ ਦਾੜ੍ਹੀ ਰੰਗਣ ਦਾ ਵੀ ਇਹ ਹੀ ਹਾਲ ਹੈ। ਇਸ ਤਰ੍ਹਾਂ ਕੇਸ਼ ਕਟਾਣਾ, ਸ਼ੇਵ ਕਰਵਾਣਾ, ਭਰਵਟੇ ਕਟਾਣਾ, ਸਰੀਰ ਦੇ ਕਿਸੇ ਵੀ ਹਿੱਸੇ ਤੋਂ ਰੋਮਾਂ ਨੂੰ ਕਟਵਾਣਾ ਜਾਂ ਕੇਸਾਂ ਤੇ ਦਾੜ੍ਹੀ ਨੂੰ ਰੰਗਣਾ ਇਕ ਪਰਕਾਰ ਦੀ ਹਰ ਰੋਜ਼ ਦੀ ਜ਼ਿੱਦ, ਹਰ ਰੋਜ਼ ਦਾ ਆਢਾ ਤੇ ਹਰ ਰੋਜ਼ ਦਾ ਝਗੜਾ ਬਣ ਜਾਂਦਾ ਹੈ, ਜੋ ਸਾਰੀ ਉਮਰ ਚਲਦਾ ਰਹਿੰਦਾ ਹੈ। ਕੀ ਤੁਸੀਂ ਪਰਮ ਸੱਚ ਕਰਤਾ ਪੁਰਖ ਯਾਨੀ ਆਪਣੇ ਹੀ ਸਿਰਜਨਹਾਰ ਨਾਲ ਹਰ ਰੋਜ਼ ਦਾ ਝਗੜਾ ਤੇ ਹਰ ਰੋਜ਼ ਦੀ ਜ਼ਿੱਦ ਪਾਲ ਸਕਦੇ ਹੋ? ਕੀ ਤੁਸੀਂ ਇਹ ਜ਼ਿੱਦ ਤੇ ਝਗੜਾ ਪਾਲਦੇ ਹੋਏ, ਉਸ ਦੇ ਹੁਕਮ ਦੇ ਅਨੁਸਾਰੀ ਹੋ ਸਕਦੇ ਹੋ? ਸਚਿਆਰ ਬਣ ਸਕਦੇ ਹੋ?

ਜ਼ਿੱਦ ਆਪਣੇ ਆਪ ਵਿੱਚ ਇਕ ਵੱਡਾ ਵਿਗਾੜ (delinquency) ਹੁੰਦੀ ਹੈ, ਖਾਸ ਤੌਰ ਉਤੇ ਜੇਕਰ ਇਹ ਜ਼ਿੱਦ ਉਸ ਕਰਤਾ ਪੁਰਖ ਨਾਲ ਲਾਈ ਜਾਵੇ, ਜਿਸ ਦੇ ਹੁਕਮ ਦੇ ਤਾਬਿਆਂ ਸਾਰੀ ਸ੍ਰਿਸ਼ਟੀ ਚਲ ਰਹੀ ਹੈ, ਜਿਸ ਦਾ ਹੁਕਮ ਸਭ ਲਈ ਇਕਸਾਰ ਤੇ ਅਟੱਲ ਹੈ। ਜਿਸ ਅੱਗੇ ਕਦੀ ਜਿੱਤਿਆ ਨਹੀਂ ਜਾ ਸਕਦਾ, ਉਸ ਨਾਲ ਜ਼ਿੱਦ ਸਭ ਵਿਗਾੜਾਂ ਦਾ ਵਿਗਾੜ ਹੈ, ਸਭ ਵਿਗਾੜਾਂ ਦਾ ਮੂਲ ਮੁੱਢ ਹੈ। ਇਸ ਲਈ ਤਾਂ ਕਿਹਾ ਜਾਂਦਾ ਹੈ:-

**"ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ"**

ਬੇਈਮਾਨੀ ਸਭ ਤੋਂ ਵੱਡਾ ਵਿਗਾੜ ਤੇ ਸਭ ਤੋਂ ਵੱਡੀ ਬੁਰਾਈ ਹੈ।

ਤੁਸੀਂ ਕੇਸ ਆਪਣੀ ਮਰਜ਼ੀ ਨਾਲ ਕਟਵਾਂਦੇ ਹੋ ਜਾਂ ਰੰਗਦੇ ਹੋ। ਕਿਸ ਲਈ? ਆਪਣੀ ਉਮਰ ਦਾ ਆਪਣੇ ਆਪ ਨੂੰ ਤੇ ਦੂਸਰਿਆਂ ਨੂੰ ਧੋਖਾ ਦੇਣ ਲਈ। ਕੀ ਇਹ ਧੋਖਾ ਇਕ ਵੱਡਾ ਵਿਗਾੜ ਨਹੀਂ? ਫਿਰ ਜਦ ਤੁਸੀਂ ਪਰਮਾਤਮਾ ਦੀ ਮਰਜ਼ੀ ਨੂੰ ਪਿਛੋਕੜ ਵਿਚ ਸੁਟ ਕੇ, ਆਪਣੀ ਮਰਜ਼ੀ ਨੂੰ ਲਾਗੂ ਕਰਦੇ ਹੋ ਤਾਂ ਐਸੀ ਮਰਜ਼ੀ ਨੂੰ ਗੁਰਬਾਣੀ ਵਿਚ ਮਨਮਤਿ ਕਿਹਾ ਗਿਆ ਹੈ। ਇਹ ਹੀ ਹੈ ਹਉਮੈਂ ਜੋ "ਕੂੜ ਦੀ ਪਾਲ" ਹੈ, ਝੂਠ ਦੀ ਅੰਸ ਹੈ। ਜੋ ਪ੍ਰਮਾਤਮਾ ਦੀ ਹੋਂਦ ਤੇ ਉਸਦੀ ਪਰਬਲਤਾ ਨੂੰ ਪਛਾਣਨ ਦੇ ਰਾਹ ਵਿੱਚ ਵੱਡੀ ਰੁਕਾਵਟ ਹੈ। ਸਚ ਨੂੰ ਪਛਾਣਨ ਦੇ ਰਾਹ ਵਿੱਚ ਵੱਡਾ ਅੜਿਕਾ ਹੈ। ਜਦ ਤਕ ਕੂੜ ਦੀ ਇਸ ਪਾਲ ਨੂੰ ਤੁਸੀਂ ਢਾਹ ਨਹੀਂ ਦਿੰਦੇ, ਇਸ ਨੂੰ ਸਰ ਨਹੀਂ ਕਰ ਲੈਂਦੇ, ਤੁਸੀਂ ਸੱਚ ਨੂੰ ਨਹੀਂ ਪਛਾਣ ਸਕਦੇ, ਸਚ ਨੂੰ ਨਹੀਂ ਮਿਲ ਸਕਦੇ। ਸਚ ਦੇ ਰਾਹ ਪੈਣ ਲਈ ਇਸ ਅੜਿਕੇ

ਨੂੰ ਤੋੜਣਾ ਹੀ ਪੈਣਾ ਹੈ. ਇਸ ਨੂੰ ਪਾਰ ਕਰਨਾ ਹੀ ਪੈਣਾ ਹੈ। ਜਿਸ ਲਈ ਆਦੇਸ਼ ਹੈ ''ਹੁਕਮਿ ਰਜਾਈ ਚਲਣਾ''

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।**

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।।**

ਪੰਜਾਬੀ ਦੀ ਮਸ਼ਹੂਰ ਕਹਾਵਤ ਹੈ, ''ਜਿਥੇ ਜਿੱਤ ਕੇ ਹਾਰਨਾ ਉਥੇ ਭਲੀ ਚੁਪ'' ਜਦ ਕੇਸ ਕਟਵਾਣ, ਸ਼ੇਵ ਕਰਾਣ ਜਾਂ ਵਾਲਾਂ ਨੂੰ ਰੰਗਣ ਆਦਿ ਦੇ ਹਰ ਰੋਜ ਦੇ ਝਗੜੇ ਵਿਚ ਰੋਜ਼ਾਨਾ ਹਾਰਨਾ ਹੀ ਹੈ ਤਾਂ ਕਿਉਂ ਨਾ ਇਹ ਝਗੜਾ ਛੱਡ ਹੀ ਦਿੱਤਾ ਜਾਵੇ। ਇਹ ਹੀ ਸਭ ਤੋਂ ਵੱਡੀ ਮਸਲਹਤ ਹੈ।

ਜਿਸ ਤਰ੍ਹਾਂ ਕੇਸਾਂ ਨੂੰ ਕਟਵਾਣਾ ਜਾਂ ਰੰਗਣਾ, ਹੁਕਮ ਦੀ ਉਲੰਘਣਾ ਹੈ, ਇਸੇ ਹੀ ਤਰ੍ਹਾਂ ਵਾਹਿਗੁਰੂ ਦੀ ਵਡੀ ਬਖਸ਼ਿਸ਼, ਜ਼ਿੰਦਗੀ ਦੇ ਸਭ ਤੋਂ ਮਹੱਤਵਪੂਰਨ ਆਸਾਸੇ, ਸਰੀਰ ਨਾਲ ਜਾਣ ਬੁਝ ਕੇ ਕਿਸੇ ਕਿਸਮ ਦਾ ਖਿਲਵਾੜ ਕਰਨਾ ਵੀ ਹੁਕਮ ਦੀ ਉਲੰਘਣਾ ਹੀ ਹੈ। ਪਛਮੀ ਧਰਮਾਂ, ਖਾਸ ਤੌਰ ਉਤੇ ਇਸਲਾਮ ਤੇ ਯਹੂਦੀ ਧਰਮ ਵਿੱਚ ਸੁੰਨਤ (ਲਿੰਗ ਦੇ ਮੁਹਰਲੇ ਪਰਦੇ ਨੂੰ ਕਟਵਾ ਦੇਣਾ) ਨੂੰ ਧਾਰਮਿਕ ਚਿੰਨ੍ਹ ਮੰਨਿਆ ਜਾਂਦਾ ਹੈ। ਈਸਾਈਆਂ ਨੇ ਸੇਂਟ ਪਾਲ ਵੇਲੇ ਇਸ ਪ੍ਰਥਾ ਨੂੰ ਬੰਦ ਕਰ ਦਿੱਤਾ ਸੀ। ਸੁੰਨਤ ਸਚਿਆਰ ਬਣਨ ਲਈ ''ਹੁਕਮਿ ਰਜਾਈ ਚਲਣਾ'' ਦਾ ਰਾਹ ਨਹੀਂ ਹੋ ਸਕਦਾ। ਭਗਤ ਕਬੀਰ ਨੇ ਤਾਂ ਸਪਸ਼ਟ ਕਿਹਾ ਹੈ ਕਿ ਜੇਕਰ ਸੁੰਨਤ ਆਦਮੀ ਦੇ ਧਰਮੀ ਹੋਣ ਲਈ ਜ਼ਰੂਰੀ ਧਾਰਮਿਕ ਚਿੰਨ੍ਹ ਹੈ ਤਾਂ ਕਰਤਾ ਪੁਰਖ ਆਦਮੀ ਨੂੰ ਦੁਨੀਆਂ ਵਿੱਚ ਭੇਜਣ ਸਮੇਂ ਯਾਨੀ ਉਸ ਦੇ ਜਨਮ ਸਮੇਂ ਹੀ ਸੁੰਨਤ ਕਰਕੇ ਭੇਜਦਾ। ਕੀ ਸੁੰਨਤ ਕਰਵਾਣਾ, ਪ੍ਰਮਾਤਮਾ ਵਲੋਂ ਬਣਾਏ ਹੋਏ ਸਰੀਰ ਵਿੱਚ ਨੁਕਸ ਕਢਣਾ ਨਹੀਂ? ਫਿਰ ਭਗਤ ਜੀ ਤਾਂ ਇਥੋਂ ਤਕ ਕਹਿ ਜਾਂਦੇ ਹਨ ਕਿ ਜੇਕਰ ਸੁੰਨਤ ਕਰਵਾਣਾ ਇਕ ਧਾਰਮਿਕ ਚਿੰਨ੍ਹ ਹੈ, ਤਾਂ ਔਰਤ ਦਾ ਕੀ ਕੀਤਾ ਜਾਵੇ? ਕੀ ਇਸਲਾਮ ਤੇ ਯਹੂਦੀ ਧਰਮ ਵਿੱਚ ਔਰਤ ਦਾ ਕੋਈ ਸਥਾਨ ਨਹੀਂ? ਜੋ ਧਾਰਮਿਕ ਚਿੰਨ੍ਹ ਔਰਤ ਤੇ ਮਰਦ ਉਤੇ ਇਕ ਸਾਰ ਲਾਗੂ ਨਹੀਂ ਹੋ ਸਕਦਾ, ਉਹ ਔਰਤ ਤੇ ਮਰਦ ਦੀ ਬਰਾਬਰੀ ਦੇ ਅਸੂਲ ਦੀ ਉਲੰਘਣਾ ਦਾ ਚਿੰਨ੍ਹ ਬਣ ਜਾਵੇਗਾ। ਜੇਕਰ ਇਸ ਚਿੰਨ੍ਹ ਤੋਂ ਬਿਨਾਂ ਕੋਈ ਆਦਮੀ ਯਹੂਦੀ ਜਾਂ ਮੁਸਲਮਾਨ ਨਹੀਂ ਹੋ ਸਕਦਾ, ਤਾਂ ਕੋਈ ਔਰਤ ਯਹੂਦੀ ਜਾਂ ਮੁਸਲਮਾਨ ਕਿਵੇਂ ਹੋ ਸਕਦੀ ਹੈ? ਇਸੇ ਲਈ ਗੁਰਬਾਣੀ ਵਿਚ ਸਾਬਤ ਰਹਿਣਾ ਹੀ ਇਜ਼ਤ ਤੇ ਮਾਨ ਦਾ ਰਾਹ ਮੰਨਿਆ ਗਿਆ ਹੈ।

**''ਸਾਬਤ ਸੂਰਤ ਦਸਤਾਰ ਸਿਰਾ''**

(ਮਾਰੂ ਮ: ੫, ਪੰਨਾ ੧੦੮੩-੪)

ਅਤੇ ਇਜ਼ਤ ਤੇ ਮਾਨ ਦੀ ਨਿਸ਼ਾਨੀ ਹੈ ਦਸਤਾਰ।

ਇਥੇ ਮੈਂ ਇਹ ਗੱਲ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਜੇਵਰ ਆਦਿ ਪਹਿਣਨ ਲਈ ਨੱਕ, ਕੰਨ ਆਦਿ ਵਿੰਨ੍ਹਾਣਾ ਵੀ ਰੱਬ ਵੱਲੋਂ ਦਿੱਤੀ ਸਾਬਤ ਸੂਰਤ ਨਾਲ ਖਿਲਵਾੜ ਕਰਨਾ ਹੀ ਹੈ। ਸਾਬਤ ਸੂਰਤ ਨੂੰ ਭੰਨਣਾ ਹੀ ਹੈ। ਯਾਦ ਰਹੇ ਕਿ ਨੱਕ ਵਿਚ ਨੱਥ ਆਪਣੇ ਆਪ ਵਿਚ ਗੁਲਾਮੀ ਦੀ ਪ੍ਰਤੀਕ ਹੈ। ਇਹ ਹੀ ਗੱਲ ਕੰਨਾਂ ਵਿੱਚ ਮੁੰਦਰਾਂ, ਵਾਲੀਆਂ ਤੇ

ਕਾਂਟਿਆਂ ਬਾਰੇ ਵੀ ਕਹੀ ਜਾ ਸਕਦੀ ਹੈ। ਗੁਰਮਤਿ ਵਿੱਚ ਚੂੰਕਿ ਹਰ ਪ੍ਰਕਾਰ ਦੀ ਸ਼ਖਸੀ ਗੁਲਾਮੀ ਦੇ ਤੌਂਕ ਨੂੰ ਚੁਕ ਦਿਤਾ ਗਿਆ ਹੈ, ਇਸ ਲਈ ਗੁਲਾਮੀ ਦੇ ਇਸ ਚਿੰਨ੍ਹ ਨੂੰ ਤਿਆਗਣਾ ਹੀ ਉਚਿਤ ਹੈ। ਸਰੀਰ ਨੂੰ ਗੁਰਮਤਿ ਅਨੁਸਾਰ "ਹਰਿ ਮੰਦਰੁ ਇਹੁ ਸਰੀਰ ਹੈ" ਕਿਹਾ ਗਿਆ ਹੈ। ਪ੍ਰਮਾਤਮਾ ਦੇ ਨਿਵਾਸ - ਹਰਿ ਮੰਦਰ ਨਾਲ ਕਿਸੇ ਪ੍ਰਕਾਰ ਦਾ ਖਿਲਵਾੜ, ਇਸ ਦੀ ਭੰਨ ਤੋੜ ਨਹੀਂ ਕੀਤੀ ਜਾ ਸਕਦੀ। ਬੀਮਾਰੀ ਜਾਂ ਐਕਸੀਡੈਂਟ, ਭਾਣੇ ਦਾ ਹੀ ਇਕ ਭਾਗ ਹੈ, ਇਸ ਨਾਲ ਕਿਸੇ ਅੰਗ ਦਾ ਕਟਿਆ ਜਾਣਾ ਭਾਣੇ ਦਾ ਹਿੱਸਾ ਹੈ, ਹਾਲਾਂਕਿ ਮਨੁੱਖ ਭਾਣੇਂ ਵਿੱਚ ਰਹਿੰਦਾ ਹੋਇਆ, ਇਸ ਅਪੰਗ ਸਰੀਰ ਨਾਲ ਗੁਜ਼ਰ ਕਰਦਾ ਤੇ "ਹੁਕਮਿ ਰਜਾਈ" ਚਲਦਾ ਹੈ।

## ਹੁਣ ਆਵੀਏ ਦਸਤਾਰ ਤੇ ਸਰਦਾਰੀ ਵੱਲ

ਗੁਰਬਾਣੀ ਅਨੁਸਾਰ ਮਨੁੱਖ ਨੂੰ ਧਰਤੀ ਉਤੇ ਬਾਕੀ ਸਾਰੀ ਕਾਇਨਾਤ ਦਾ ਸਰਦਾਰ ਬਣਾ ਕੇ ਭੇਜਿਆ ਮੰਨਿਆ ਜਾਂਦਾ ਹੈ।

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸ ਧਰਤੀ ਮਹਿ ਤੇਰੀ ਸਿਕਦਾਰੀ॥**

(ਆਸਾ ਮ : 5, ਪੰਨਾ ੩੭੪)

ਪਰ ਇਹ ਸਰਦਾਰੀ ਸੀਲ, ਸੰਜਮ, ਸਹਿਜ ਤੇ ਸੰਤੋਖ ਵਿੱਚ ਰਹਿੰਦਿਆਂ ਹੋਇਆਂ, "ਹੁਕਮਿ ਰਜਾਈ" ਚਲਦਿਆਂ ਹੋਇਆਂ ਹੀ ਬਣੀ ਰਹਿ ਸਕਦੀ ਹੈ। ਗੁਰੂ ਨਾਨਕ ਦੇਵ ਦਾ ਫੁਰਮਾਨ ਹੈ:

**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥**
**ਹੁਕਮ ਮੰਨੈ ਸਿਰਦਾਰੁ ਦਰ ਦੀਬਾਣੀਐ॥**

(ਮਾਝ ਦੀ ਵਾਰ, ਪੰ. 142)

ਇਹ ਸਰਦਾਰੀ ਤੇ ਇਜ਼ਤ ਕੇਵਲ ਵਾਹਿਗੁਰੂ, ਕਰਤਾ ਪੁਰਖ ਦੀ ਸਰਕਾਰ ਦੀ ਹੀ ਤਾਬਿਆਦਾਰੀ ਕਰਨ ਵਿੱਚ ਹੈ-ਇਸ ਕਰਤਾ ਪੁਰਖ ਦੀ ਤਾਬਿਆ ਜਿਸਦਾ ਹੁਕਮ ਕੁਲ ਕਾਇਨਾਤ, ਕੁਲ ਖਲਕਤ ਉਤੇ ਇਕਸਾਰ ਚਲਦਾ ਹੈ, ਜਿਸ ਨੇ "ਸਗਲ ਸਮਗਰੀ ਤੁਮਰੇ ਸੂਤਰ ਧਾਰੀ" ਹੋਈ ਹੈ। ਉਸ ਤੋਂ ਸਿਵਾਏ ਕਿਸੇ ਹੋਰ ਦੀ ਤਾਬਿਆਦਾਰੀ ਕਰਨਾ ਗੁਲਾਮੀ ਹੈ। ਦੁਨਿਆਵੀ ਰਾਜੇ ਤਾਂ ਖੁਦ ਉਸਦੀ ਆਗਿਆ ਵਿਚ ਹਨ। ਇਨ੍ਹਾਂ ਦੇ ਦਾਅਵੇ ਝੂਠੇ ਹੀ ਹਨ:

**ਏ ਭੂਪਤਿ ਸਭ ਦਿਵਸ ਚਾਰ ਕੇ**
**ਝੂਠੇ ਕਰਤ ਦਿਵਾਜਾ॥**

(ਬਿਲਾਵਲ ਕਬੀਰ ਜੀ, ਪੰ: ੮੫੬)

ਇਨ੍ਹਾਂ ਵਲੋਂ ਦਿੱਤੇ ਗਏ ਖਿਤਾਬ ਤੇ ਸਰਦਾਰੀਆਂ ਕੇਵਲ ਇਨ੍ਹਾਂ ਦੀ ਗੁਲਾਮੀ ਕਰਨ ਉਤੇ ਆਧਾਰਤ ਹੁੰਦੀਆਂ ਹਨ। ਜਿੰਨਾ ਕੋਈ ਵੱਡਾ ਫਰਮਾਂਬਰਦਾਰ ਉਨਾਂ ਹੀ ਵਡਾ ਉਸਦਾ ਅਹੁਦਾ। ਇਤਿਹਾਸ ਗਵਾਹ ਹੈ ਕਿ ਇਨ੍ਹਾਂ ਦੁਨਿਆਵੀ ਹਾਕਮਾਂ ਵਲੋਂ ਦਿਤੀਆਂ ਗਈਆਂ ਸਰਦਾਰੀਆਂ ਤੇ ਮਨਸਬ ਰਾਜ ਬਦਲੀ ਤੇ ਰਾਜ ਪਲਟੇ ਵੇਲੇ ਹਮੇਸ਼ਾ ਹੀ ਖੁਸਦੀਆਂ ਰਹੀਆਂ ਹਨ ਤੇ ਹਰ ਅਹਿਲਕਾਰ ਨੂੰ ਨਵੇਂ ਬਣੇ ਰਾਜਿਆਂ ਤੇ ਹਾਕਮਾਂ ਦੀ ਤਾਬਿਆਦਾਰੀ ਕਰਨ ਲਈ ਮਜਬੂਰ ਹੋਣਾ ਪਿਆ ਹੈ। ਇਨ੍ਹਾਂ ਦੁਨਿਆਵੀ ਰਾਜਿਆਂ ਨੇ ਤਾਂ ਕੇਵਲ ਗੁਲਾਮ ਹੀ ਬਣਾਏ ਹਨ ਤੇ ਆਮ ਤੌਰ_ਤੇ ਗੁਲਾਮਾਂ ਦਾ ਪਹਿਰਾਵਾ ਕੁਲਾਹ ਜਾਂ ਟੋਪੀ ਹੀ ਹੁੰਦਾ ਰਿਹਾ ਹੈ। ਖਾਸ ਤੌਰ ਤੇ ਇਸਲਾਮੀ ਰਾਜ ਵਿਚ ਆਮ ਜਨਤਾ ਨੂੰ ਗੁਲਾਮੀ ਦੇ ਚਿੰਨ ਵਜੋਂ ਟੋਪੀ ਜਾਂ ਕੁਲਾਹ ਪਹਿਨਾਇਆ ਜਾਂਦਾ ਸੀ। ਪਛਮੀ ਦੇਸ਼ਾਂ ਵਿਚ ਜਿਥੇ ਟੋਪੀ ਜਾਂ ਹੈਟ ਪਹਿਨਣ ਦਾ ਰਵਾਜ ਹੈ, ਉਥੇ ਕਿਸੇ ਵਡੇ ਅਫਸਰ, ਅਹਿਲਕਾਰ ਜਾਂ ਰਾਜੇ ਦਾ ਸਤਿਕਾਰ, ਸਿਰ ਤੋਂ ਟੋਪੀ ਜਾਂ ਹੈਟ ਉਤਾਰ ਕੇ, ਨੰਗੇ ਸਿਰ ਉਸ ਨੂੰ ਹੱਥ ਫੈਲਾ ਕੇ ਸਲਾਮ ਕਰਨ ਦਾ ਰਿਵਾਜ਼ ਹੈ, ਜਿਸਦਾ ਭਾਵ ਹੈ ਉਸਦੀ ਅਤਾਇਤ ਤੇ ਤਾਬਿਆਦਾਰੀ ਕਬੂਲ ਕਰਨਾ ਅਤੇ ਆਪਣਾ ਸਿਰ ਤੇ ਹੱਥ ਉਸਦੇ ਹਵਾਲੇ ਕਰਨਾ।

ਸਿੱਖਾਂ ਵਿਚ ਹਰ ਪ੍ਰਕਾਰ ਦੀ ਗੁਲਾਮੀ ਦੇ ਜੂਲੇ ਨੂੰ ਉਤਾਰ ਦਿਤਾ ਗਿਆ ਹੈ। ਇਸ ਲਈ ਗੁਲਾਮੀ ਦੇ ਇਸ ਚਿੰਨ੍ਹ ਨੂੰ ਵੀ ਵਗਾਹ ਮਾਰਿਆ ਹੈ। ਚੂੰਕਿ ਕੇਵਲ "ਸਚੇ ਕੀ ਸਿਰਕਾਰ" ਦੀ ਹੀ ਤਾਬਿਆਦੀਰੀ ਕੀਤੀ ਜਾਂਦੀ ਹੈ। ਇਸ ਲਈ ਨਾ ਤਾਂ ਸਿਰੋਂ ਨੰਗਾ ਹੀ ਹੋਇਆ ਜਾਂਦਾ ਹੈ ਤੇ ਨਾ ਹੀ ਟੋਪੀ ਪਹਿਨੀ ਜਾਂਦੀ ਹੈ। ਰਹਿਤ ਨਾਮਿਆਂ ਵਿੱਚ ਲਿਖਿਆ ਹੈ।

**ਸਿੱਖ ਹੋਏ ਸਿਰ ਟੋਪੀ ਧਰੇ।।**
**ਸਤ ਜਨਮ ਕੁਸ਼ਟੀ ਹੋਇ ਮਰੇ।।**

ਸਚੇ ਕੀ ਸਿਰਕਾਰ ਦੇ ਹੁਕਮ ਵਿਚ ਰਹਿਣਾ ਹੀ ਸਿਖੀ ਹੈ ਅਤੇ ਜਿਵੇਂ ਉਪਰ ਦੱਸਿਆ ਗਿਆ ਹੈ, ਸਰਦਾਰੀ ਹੈ। ਇਸ ਲਈ " ਹੁਕਮਿ ਰਜਾਈ ਚਲਣਾ" ਦੇ ਡਿਸਿਪਲਿਨ ਵਿਚ ਪੂਰੀ ਤਾਕੀਦ, ਈਮਾਨਦਾਰੀ ਤੇ ਤਨਦਿਹੀ ਨਾਲ ਰਹਿਣ ਵਾਲਾ, ਸਿਰਦਾਰੀ ਦੇ ਚਿੰਨ੍ਹ ਦਸਤਾਰ ਜਾਂ ਪਗੜੀ ਪਹਿਨਦਾ ਹੈ। "ਸਾਬਤ ਸੂਰਤਿ" ਰਹਿਣ ਵਾਲਾ ਹੀ ਸਹੀ ਅਰਥਾਂ ਵਿੱਚ "ਦਸਤਾਰ ਸਿਰਾ" ਦਾ ਹਕਦਾਰ ਹੈ।

ਪ੍ਰਤਖ ਹੀ "ਹੁਕਮ ਰਜਾਈ ਚਲਣਾ" ਦੀ ਗੁੜ੍ਹਤੀ ਕਰਕੇ ਹਰ ਸਿੱਖ ਜਮਾਂਦਰੂ ਸਰਦਾਰ ਹੈ, ਭਾਵੇਂ ਉਹ ਕਿਸੇ ਪ੍ਰਕਾਰ ਦੀ ਸੰਪਤੀ ਜ਼ਮੀਨ ਜਾਂ ਅਹੁਦੇ ਦਾ ਮਾਲਕ ਨਾ ਹੋਵੇ ਜਾਂ ਤਥਾ-ਕਥਿਤ ਦਲਿਤ ਸੇਵਾ ਹੀ ਉਸ ਦਾ ਰੋਜ਼ਗਾਰ ਹੋਵੇ, ਕਿਉਂਕਿ ਉਸਦਾ ਵਿਸ਼ਵਾਸ਼ ਹੈ ਕਿ ਸਿਰਜਣਹਾਰ ਵਾਹਿਗੁਰੂ ਨੇ "ਜਿਨਿ ਜਗਤੁ ਉਪਾਇਆ" ਹੈ, ਉਸ ਨੇ ਆਪਣੇ ਹੁਕਮ ਅਨੁਸਾਰ ਸਭ ਨੂੰ "ਸਿਰੇ ਸਿਰ ਧੰਧੈ ਲਾਇਆ" ਹੋਇਆ ਹੈ। ਉਹ ਕਿਸੇ ਰੋਜ਼ਗਾਰ ਨੂੰ ਉਚਾ ਜਾਂ ਨੀਵਾਂ ਨਹੀਂ ਸਮਝਦਾ। ਉਹ ਆਪਣੇ ਰੋਜ਼ਗਾਰ ਨੂੰ ਵਾਹਿਗੁਰੂ ਦਾ ਹੁਕਮ ਸਮਝ ਕੇ ਪ੍ਰਵਾਨ ਕਰਦਾ ਹੈ। ਇਸ ਲਈ ਉਸਨੂੰ ਨਾ ਕੋਈ ਭਾਜੜ ਹੈ ਤੇ ਨਾ ਹੀ ਮੁਥਾਜੀ। ਸਰਦਾਰੀ ਦਾ ਦੁਨਿਆਵੀ ਮਿਆਰ ਤੇ ਦੁਨਿਆਵੀ ਅਰਥ, ਸਿਖ ਦੀ ਸਰਦਾਰੀ ਉਤੇ ਲਾਗੂ ਨਹੀਂ ਹੁੰਦਾ। ਇਸ ਦੀ ਸਰਦਾਰੀ ਇਸੇ ਵਿਸ਼ਵਾਸ ਵਿਚ ਹੈ ਕਿ

**''ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤ ਪਰਵਾਣੁ॥''**

(ਪੰਨਾ: ੬੭੭)

ਉਹ ਆਪਣੇ ਸਿਰਜਣਹਾਰ ਉਤੇ ਸਿਦਕ ਤੇ ਭਰੋਸਾ ਰਖਦਾ ਹੋਇਆ, ਨਾ ਤਾਂ ਕਿਸੇ ਦੂਸਰੇ ਕੋਲੋਂ ਕੁਝ ਮੰਗਦਾ ਹੈ ਤੇ ਨਾ ਹੀ ਕਿਸੇ ਹੋਰ ਦੀ ਮੁਥਾਜੀ ਜਾਂ ਗੁਲਾਮੀ ਕਰਦਾ ਹੈ। ਸਦਾ ਆਜ਼ਾਦ ਰਹਿੰਦਾ ਹੈ। ਜ਼ਮੀਰ ਦੀ ਇਸ ਆਜ਼ਾਦੀ ਕਰਕੇ ਹਮੇਸ਼ਾ ਹੀ ਉਸਦਾ ਸਿਰ ਉਚਾ ਰਹਿੰਦਾ ਹੈ। ਜਿਸ ਕਰਕੇ ਉਹ ਸਦਾ ਸਿਰਦਾਰ ਹੈ, ਅਣਖ ਵਾਲਾ ਹੈ। ਅਤੇ ਇਹ ਹੀ ਹੈ ਭਾਵ ਉਸਦੀ ਦਸਤਾਰ ਦਾ। ਪਛਮੀ ਦੇਸ਼ਾਂ ਦੇ ਰਿਵਾਜ ਅਨੁਸਾਰ ਉਹ ਕਿਸੇ ਦੂਸੰਰੇ ਅਫਸਰ ਜਾਂ ਅਹਿਲਕਾਰ ਦਾ ਆਦਰ ਤੇ ਸਤਿਕਾਰ ਕਰਨ ਲਈ ਸਿਰ ਤੋਂ ਨੰਗਾ ਨਹੀਂ ਹੁੰਦਾ। ਆਪਣੀ ਦਸਤਾਰ ਨੂੰ ਹਰ ਸਮੇਂ ਆਪਣੇ ਸਿਰ ਉਤੇ ਰਖਦਾ ਹੈ। ਗੁਰੂ ਵਲੋਂ ਬਖਸ਼ੀ ''ਹੁਕਿਮ ਮੰਨੈ ਸਿਰਦਾਰ'' ਦੀ ਸਿਰਦਾਰੀ ਨੂੰ ਆਪਣੀ ਆਤਮਾ ਦੀ ਆਜ਼ਾਦੀ ਨੂੰ ਹਮੇਸ਼ਾ ਆਪੇ ਦੇ ਨਾਲ ਰਖਦਾ ਹੈ। ਸਪਸ਼ਟ ਹੈ ''ਹੁਕਮਿ ਰਜਾਈ ਚਲਣਾ'' ਸਿਖ ਧਰਮ ਦਾ ਮੂਲ ਆਧਾਰ ਹੈ ਤਾਂ ''ਸਾਬਤ ਸੂਰਤਿ ਦਸਤਾਰ ਸਿਰਾ'' ਇਸ ਦਾ ਪ੍ਰਮਾਣ - ਕੀ ਕਦੀ ਕੋਈ ਆਪਣੇ ਪ੍ਰਮਾਣ ਆਪਣੇ ਸਰਟੀਫਿਕੇਟ ਨੂੰ ਗੁੰਮ ਕਰ ਸਕਦਾ ਹੈ?

# 'ਪੂਜਾ ਅਕਾਲ ਕੀ''

## ਜਾਗਤ ਜੋਤਿ ਜਪੈ ਨਿਸਬਾਸਰ

ਪ੍ਰਿੰਸੀਪਲ ਸੁਰਜੀਤ ਸਿੰਘ

ਗੁਰਮਤਿ ਪਰਮ ਸਚ (Absolute Truth), 'ਆਦਿ ਸਚੁ ਜੁਗਾਦਿ ਸਚੁ, ਹੈਭੀ ਸਚੁ, ਨਾਨਕ ਹੋਸੀ ਭੀ ਸਚੁ' ਦੀ ਹੋਂਦ ਨੂੰ ਇਕ ਜਾਗਤ ਜੋਤਿ ਦੇ ਰੂਪ ਵਿਚ ਪ੍ਰਵਾਨ ਕਰਦੀ ਹੈ। ਜੋਤਿ ਨੂੰ ਸਪਿਰਿਟ ਵੀ ਆਖ ਸਕਦੇ ਹਾਂ। ਇਹ ਸਵੈ ਪ੍ਰਕਾਸ਼ ਤਾਂ ਹੁੰਦੀ ਹੈ, ਪਰ ਇਸ ਦਾ ਕੋਈ ਆਕਾਰ ਨਹੀਂ ਹੁੰਦਾ। ਇਹ ਨਿਰਾਕਾਰ ਹੁੰਦੀ ਹੈ। ਇਸ ਨੂੰ ਸ਼ਬਦ ਰੂਪ ਵਿਚ, ਸਰਗੁਣ ਤੇ ਨਿਰਗੁਣ ਦੋਹਾਂ ਰੂਪਾਂ ਵਿਚ ਪਛਾਣ ਕੇ ਇਸ ਨਾਲ ਇਕ ਤਾਰ, ਇੱਕ ਸੁਰ ਤੇ ਇਕ ਰਸ ਹੋਣਾ, ਇਕਮਿਕ ਹੋਣਾ ਤੇ ਇਸ ਵਿਚ ਸਮਾਉਣ ਦਾ ਰਾਹ ਹੈ ਗੁਰਮਤਿ। ਸਿਖ ਧਰਮ ਦਾ ਅੰਤਰੀਵੀ ਮਤਲਬ ਇਸ ਜੋਤਿ ਨਾਲ ਜੁੜਨਾ ਹੀ ਹੈ। ਕਰਤਾ ਪੁਰਖ ਤੇ ਬ੍ਰਹਮ ਇਸ ਦੇ ਸਰਗੁਣ ਤੇ ਨਿਰਗੁਣ ਸਰੂਪ ਮੰਨੇ ਜਾਂਦੇ ਹਨ। ਘਟ ਘਟ ਵਿਚ ਵਸਦੀ, ਸਰਬ ਵਿਆਪੀ ਤੇ ਸਾਰੀ ਸ੍ਰਿਸ਼ਟੀ ਦੇ ਇਕ ਇਕ ਅੰਗ ਅੰਗ ਵਿਚ ਵਿਚਰਦੀ ਹੋਈ, ਸਿਰਜਨਹਾਰ ਦੀ ਇਹ ਜੋਤਿ ਸ੍ਰਿਸ਼ਟੀ ਦੀ ਕੁਲ ਸਮੁਚਤਾ ਨੂੰ ਆਪਣੇ ਤੇ ਕੇਵਲ ਆਪਣੇ ਹੁਕਮ ਅਨੁਸਾਰ, ਬਿਨਾ ਕਿਸੇ ਸਹਾਇਕ ਦੇ ਬੜੀ ਤਾਕ ਤੇ ਚੌਕਸ ਹੋ ਕੇ ਚਲਾ ਰਹੀ ਹੈ। ਇਸ ਲਈ ਇਹ 'ਜਾਗਤ'' ਹੈ, ਸਕ੍ਰਿਆ ਹੈ। ਇਸ ਜਾਗਤ ਜੋਤਿ ਤੋਂ ਬਿਨਾਂ, ਗੁਰਮਤਿ ਕਿਸੇ ਹੋਰ ਨੂੰ ਧਰਮ ਦੇ ਇਸ਼ਟ ਦੇ ਰੂਪ ਵਿਚ ਪ੍ਰਵਾਣ ਨਹੀਂ ਕਰਦੀ। ਇਸ ਸੰਬੰਧ ਵਿਚ ਹਰ ਪ੍ਰਕਾਰ ਦੀ ਦੁਬਿਧਾ, ਦੁਚਿਤੀ, ਭੁਲੇਖੇ ਤੇ ਦੁਤੀਆ ਭਾਵ ਤੋਂ ਖ਼ਬਰਦਾਰ ਰਹਿਣਾ ਤੇ ਦੁਬਿਧਾ ਦਾ ਮੁਕੰਮਲ ਪਰਹੇਜ਼ ਕਰਨਾ ਸਿਖ ਰਹਿਤ ਮਰਯਾਦਾ ਦਾ ਮੁਢਲਾ ਨਿਯਮ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ, ਮੜੈ ਮਸਾਣਿ ਨਾ ਜਾਈ।।**

(ਸੋਰਠਿ ਮ:੧, ਪੰ. ੬੩੪)

ਗੁਰੂ ਅਰਜਨ ਦੇਵ ਕਹਿੰਦੇ ਹਨ

**ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ।।**

(ਸੂਹੀ ਮ. 5, ਪੰ. ੭੬੧)

ਉਹ ਤਾ ਅਰਦਾਸ ਕਰਦੇ ਹੰਨ

**ਜੇ ਤੂੰ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ।।**
**ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ।।**

(ਸੂਹੀ ਮ: ੫, ਪੰ: ੭੬੧)

ਗੁਰੂ ਗੋਬਿੰਦ ਸਿੰਘ ਜੀ ਗੁਰਮਤਿ ਮਰਯਾਦਾ ਦੇ ਇਸ ਨਿਯਮ ਨੂੰ ਦ੍ਰਿੜ੍ਹ ਕਰਾਂਦੇ ਹੋਏ, ਹਰ ਪ੍ਰਕਾਰ ਦੀ ਦੁਬਿਧਾ, ਭੁਲੇਖੇ ਤੇ ਕਰਮ ਕਾਂਡੀ ਸਿਲਸਲੇ ਤੋਂ ਵਰਜਦੇ ਹਨ। ਮਨ ਵਿਚ ਇਸ ਜੋਤਿ ਦੇ ਪੂਰਨ ਰੂਪ ਵਿਚ ਪ੍ਰਕਾਸ਼ ਹੋਣ ਨੂੰ ਨਿਖਾਲਸ (Absolutely pure) ਖਾਲਸਾ ਹੋਣ ਦੀ ਕਸ਼ਵਟੀ ਦਸਦੇ ਹਨ।

**ਜਾਗਤ ਜੋਤਿ ਜਪੈ ਨਿਸਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥**
**ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮਹਿ ਤਬ ਖ਼ਾਲਸਾ ਤਾਹਿ ਨਖ਼ਾਲਸ ਜਾਨੈ।**

ਇਸ ਵਿਚ "ਜਾਗਤ ਜੋਤਿ" ਭਾਵ ਜਿਉਂਦੀ, ਚੇਤੰਨ ਤੇ ਸਰਗਰਮ ਯਾਨੀ ਸਕ੍ਰਿਆ ਜੋਤਿ (dynamic spirit) ਹੈ। ਹਰ ਪ੍ਰਕਾਰ ਦੀਆਂ ਮੜ੍ਹੀਆਂ ਮਸਾਣਾਂ, ਕਬਰਾਂ, ਮਕਬਰੇ ਤੇ ਖਾਨਕਾਹਾਂ ਨੂੰ ਅਪਣੀ ਸ਼ਰਧਾ ਦੇ ਘੇਰੇ ਤੋਂ ਕਢ ਦੇਣਾ ਹੀ ਸਿਖ ਰਹਿਤ ਹੈ।

ਇਸ ਦੇ ਨਾਲ ਹੀ ਭੂਤਾਂ, ਪ੍ਰੇਤਾਂ ਤੇ ਇਸੇ ਤਰ੍ਹਾਂ ਦੀਆਂ ਹੋਰ ਤਥਾ-ਕਥਿਤ ਮਾੜੀਆਂ ਰੂਹਾਂ ਨੂੰ ਮਾਨਤਾ ਦੇਣਾ, ਉਨ੍ਹਾਂ ਨੂੰ ਪਛਾਨਣਾ, ਉਨ੍ਹਾਂ ਤੋਂ ਡਰਨਾ ਤੇ ਉਨ੍ਹਾਂ ਦੀ ਪੂਜਾ ਕਰਨਾ ਯਾ ਉਨ੍ਹਾਂ ਨਾਲ ਸੰਬੰਧਤ ਪਾਠ ਆਦਿ ਤੋਂ ਮੁਕੰਮਲ ਪਰਹੇਜ਼ ਕਰਨਾ ਜ਼ਰੂਰੀ ਹੈ। ਇਸ ਕਰਕੇ ਸਿਖੀ ਵਿਚ ਜਾਦੂ, ਟੂਣਿਆਂ, ਧਾਗਿਆਂ, ਤਵੀਤਾਂ ਤੇ ਤਥਾ-ਕਥਿਤ ਸਿਆਣਿਆਂ ਤੇ ਓਝਿਆਂ ਦੇ ਡੇਰਿਆਂ ਉਤੇ "ਖੇਡਣ" ਜਾਂ "ਨਚਣ" ਦੀ ਸਖ਼ਤ ਮਨਾਹੀ ਹੈ। ਗੁਰਮਤਿ ਵਿਚ ਸਤੀਆਂ ਤੇ ਸਮਾਧਾਂ ਨੂੰ ਕੋਈ ਸਥਾਨ ਨਹੀਂ ਦਿਤਾ ਗਿਆ। ਨਾ ਹੀ ਸਾਮੀ ਧਰਮਾਂ ਵਾਲੇ ਇਬਲੀਸ ਜਾਂ ਸ਼ੈਤਾਨ ਵਰਗੀਆਂ ਮਾੜੀਆਂ ਰੂਹਾਂ ਨੂੰ ਕੋਈ ਥਾਂ ਦਿੱਤੀ ਗਈ ਹੈ। ਗੁਰਮਤਿ ਅਨੁਸਾਰ ਵਾਹਿਗੁਰੂ ਕਰਤਾਰ ਨੇ ਕੋਈ ਮਾੜੀ ਰੂਹ ਜਾਂ ਚੀਜ਼ ਨਹੀਂ ਬਣਾਈ॥

**ਆਪਿ ਭਲਾ ਕਰਤੂਤਿ ਅਤਿ ਨੀਕੀ॥**

(ਗਉੜੀ ਸੁਖਮਨੀ, ੨੯੪)

ਫਿਰ ਮਿਥਿਹਾਸਕ ਹਸਤੀਆਂ ਬ੍ਰਹਮਾ, ਵਿਸ਼ਨੂੰ, ਮਹੇਸ਼ ਤੇ ਕਈ ਪ੍ਰਕਾਰ ਦੇ ਦੇਵੀ ਦੇਵਤਿਆਂ (ਦੁਰਗਾ, ਪਾਰਬਤੀ, ਵੈਸ਼ਨੋ ਦੇਵੀ, ਭਵਾਨੀ, ਹਿੰਗੁਲਾ ਤੇ ਕਾਲੀ ਆਦਿ) ਜਾਂ ਕਿਸੇ ਪ੍ਰਕਾਰ ਦੀ ਸ਼ਕਤੀ ਜਿਵੇਂ ਲਛਮੀ, ਸਰਸਵਤੀ ਜਾਂ ਲਿੰਗ ਅਤੇ ਫਿਰ ਹਨੂਮਾਨ, ਗਣੇਸ਼, ਨਰ ਸਿੰਘ ਤੇ ਤਥਾ-ਕਥਿਤ ਅਵਤਾਰਾਂ –ਮਛ, ਕਛ, ਤੋਂ ਲੈਕੇ ਰਾਮ ਤੇ ਕ੍ਰਿਸ਼ਨ ਆਦਿ ਦੀ ਪੂਜਾ ਅਰਚਨਾ ਤੇ ਇਨ੍ਹਾਂ ਨਾਲ ਸੰਬੰਧਤ ਤੀਰਥਾਂ ਤੇ ਯਾਤਰਾਵਾਂ ਆਦਿ ਦਾ ਗੁਰਮਤਿ ਵਿਚ ਕੋਈ ਸਥਾਨ ਨਹੀਂ। ਕਿਉਂਕਿ ਇਹ ਨਾ ਤਾਂ ਜਾਗਤ- ਯਾਨੀ ਜਿਉਂਦੇ ਤੇ ਸਕ੍ਰਿਆ) ਹੀ ਹਨ ਤੇ ਨਾ ਹੀ ਜੋਤਿ।

**ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸ਼ਨ ਬਿਸ਼ਨ ਕਬਹੂੰ ਨਾ ਧਿਆਊਂ॥**
**ਕਾਨਿ ਸੁਨੇ ਪਹਿਚਾਨ ਨ ਤਿਨ ਸੋ॥ ਲਿਵਲਾਗੀ ਮੋਰੀ ਪਗ ਇਨ ਸੋ॥**

ਜੋਤਿ ਦਾ ਕੋਈ ਅਕਾਰ ਨਹੀਂ ਹੁੰਦਾ, ਕੋਈ ਵਜੂਦ ਜਾ ਸਰੂਪ ਨਹੀਂ ਹੁੰਦਾ। ਸਿਖੀ ਵਿਚ ਵਿਸ਼ਵਾਸ਼ ਦਾ ਆਧਾਰ ਕੇਵਲ ਜੋਤਿ ਸਰੂਪੀ ਨਿਰੰਕਾਰ ਹੈ। ਇਸ ਲਈ ਹਰ ਉਹ ਕੁਦਰਤੀ ਪਰਪੰਚ (Physical phenomena) ਜਿਸਦਾ ਕੋਈ ਭੌਤਕੀ ਅਕਾਰ ਹੈ, ਸਰੀਰ ਹੈ, ਜਿਸ ਨੂੰ ਮਨੁਖੀ ਸਰੀਰ ਦੀਆਂ ਬਿਰਤੀਆਂ (Organs of Physical rules) ਅੱਖਾਂ, ਕੰਨ, ਨੱਕ, ਜੀਭ (ਸੁਆਦ) ਤੇ ਚਮੜੀ (ਛੂਹਨ) ਦੁਆਰਾ ਪਰਖਿਆ ਜਾਂ ਪ੍ਰਤੀਤ ਕੀਤਾ ਜਾ ਸਕਦਾ ਹੈ, ਜਾਂ ਜਿਸ ਨੂੰ ਗਿਣਤੀਆਂ ਮਿਣਤੀਆਂ ਰਾਹੀਂ ਸਾਬਤ ਕੀਤਾ ਜਾ ਸਕਦਾ ਹੈ, ਜਾਂ ਜੋ ਬੁਧੀ ਤੇ ਕਿਆਸ ਦੇ ਘੇਰੇ ਵਿਚ ਆ ਸਕਦਾ ਹੈ, ਗੁਰਮਤਿ ਦੇ ਇਸ਼ਟ

ਦੇ ਘੇਰੇ ਤੋਂ ਬਾਹਰ ਹੋ ਜਾਂਦਾ ਹੈ। ਸੂਰਜ ਤੇ ਚੰਦ੍ਰਮਾ ਤੇ ਕਈ ਪ੍ਰਕਾਰ ਦੇ ਨਛਤ੍ਰ, (planets) ਹਵਾ, ਪਾਣੀ, ਅੱਗ, ਦਰਿਆ, ਪਹਾੜ, ਜੰਗਲ ਜਾਂ ਰੁੱਖ -ਖ਼ਾਸ ਕਰਕੇ ਪਿਪਲ, ਜਾਨਵਰ, ਜਿਵੇਂ ਗਊ, ਨਾਗ, ਸ਼ੇਰ ਜਾਂ ਕੁਦਰਤ ਦਾ ਕੋਈ ਖ਼ਾਸ ਕ੍ਰਿਸ਼ਮਾ, ਸਿਖੀ ਦੇ ਇਸ਼ਟ ਦੀ ਉਪਰ ਦਸੀ ਪ੍ਰੀਭਾਸ਼ਾ ਤੋਂ ਬਾਹਰ ਹੋ ਜਾਂਦਾ ਹੈ। ਇਸ ਲਈ ਇਨ੍ਹਾਂ ਦੀ, ਆਰਾਮ ਦੇਣ ਦੇ ਰੂਪ ਵਿਚ ਪੂਜਾ, ਜਾਂ ਇਨ੍ਹਾ ਨਾਲ ਸੰਬੰਧਤ ਬ੍ਰਤ, ਨੇਮ, ਹਵਨ, ਪਾਠ, ਮੰਨਤਾਂ, ਚੜ੍ਹਾਵੇ ਤੇ ਪ੍ਰਸ਼ਾਦ ਆਦਿ ਜਾਂ ਇਨ੍ਹਾਂ ਦੇ ਮੰਦਰ ਤੇ ਉਨ੍ਹਾਂ ਲਈ ਯਾਤ੍ਰਾਵਾਂ, ਮੇਲੇ ਤੇ ਦਿਨ ਦਿਹਾੜ ਸਿਖੀ ਵਿਚ ਵਰਜਿਤ ਹਨ। ਹਰਿਦੁਆਰ, ਨਾਸਕ, ਪੁਸ਼ਕਰ ਨਾਥ, (ਰਾਜਸਥਾਨ) ਪ੍ਰਯਾਗ ਤੇ ਕਾਸ਼ੀ ਆਦਿ ਤੀਰਥਾਂ ਦਾ ਸਿਖੀ ਵਿਚ ਕੋਈ ਸਥਾਨ ਤੇ ਕੋਈ ਮਹਤਵ ਨਹੀਂ।

ਇਹ ਵੀ ਪ੍ਰਵਾਣ ਨਹੀਂ ਕੀਤਾ ਜਾਂਦਾ ਕਿ ਨਿਰੰਕਾਰ ਕੇਵਲ ਕਿਸੇ ਖਾਸ ਦਿਸ਼ਾ, ਪੂਰਬ, ਪੱਛਮ, ਉੱਤਰ ਜਾਂ ਦਖਣ ਵਿਚ ਮੌਜੂਦ ਹੈ। ਕਿਸੇ ਇਕ ਦਿਸ਼ਾ ਜਾਂ ਦੇਸ਼ ਦਾ ਵਿਚਾਰ 'ਸਭ ਘਟ ਤਿਸਕੇ, ਸਭ ਤਿਸ ਕੇ ਠਾਉ' (ਸੁਖਮਨੀ, ਪੰ: ੨੮੪) ਵਾਲੇ ਨਿਰੰਕਾਰ ਨੂੰ ਸਰਬ ਵਿਆਪੀ ਨਹੀਂ ਰਹਿਣ ਦੇਵੇਗਾ।

ਜਿਵੇਂ ਪਹਿਲੇ ਹੀ ਸੁਧਾ -ਸਵੈਯੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਹੈ :

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ, ਦੇਖਿ ਫਿਰਿਓ ਘਰਿ ਜੋਗਿ ਜਤੀ ਕੇ।।**
**ਸੂਰ ਸੁਰਾਰਦਨ ਸੁਧ ਸੁਧਾਦਿਕ, ਸੰਤ ਸਮੂਹ ਅਨੇਕ ਮਤੀ ਕੇ।।**
**ਸਾਰੇ ਹੀ ਦੇਸ ਕੋ ਦੇਖਿ ਰਹਿਯੋ ਮਤ ਕੋਊ ਨ ਦੇਖੀਅਤ ਪ੍ਰਾਨ ਪਤੀ ਕੇ।।**
**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨੁ ਏਕ ਰਤੀ ਕੇ।।**

ਹਰ ਪ੍ਰਕਾਰ ਦੇ ਹੋ ਚੁਕੇ, ਜਾਂ ਮੌਜੂਦਾ ਸਿਧ, ਜਤੀ, ਜੰਗਮ, ਜੋਗੀ, ਸ੍ਰਾਵਗ ਤੇ ਸਰੇਵੜੇ (ਗੌਤਮ ਬੁਧ ਜਾਂ ਮਹਾਂਵੀਰ ਵਰਗੇ ਤੀਰਥੰਕਰ ਤੇ ਦਿਗੰਬਰ ਆਦਿ) ਪੀਰ, ਫ਼ਕੀਰ, ਕੁਤਬ, ਗੌਸ, ਔਲੀਏ, ਸਾਧੂ ਸੰਤ ਜਾਂ ਦੇਹਧਾਰੀ ਗੁਰੂ ਤੇ ਕਰਾਮਾਤਾਂ ਦਿਖਾਣ ਵਾਲੇ ਸਾਂਈ ਬਾਬੇ ਆਦਿ ਕੋਈ ਵੀ ਜੋਤਿ ਦੀ ਪਰੀਭਾਸ਼ਾ ਉਤੇ ਪੂਰੇ ਨਹੀਂ ਉਤਰਦੇ। ਇਨ੍ਹਾਂ ਨੂੰ ਮਾਣਤਾ ਦੇਣ, ਇਨ੍ਹਾਂ ਦੇ ਡੇਰਿਆਂ ਤੇ ਪਾਠਾਂ ਉਤੇ ਜਾਣ ਤੇ ਇਨ੍ਹਾਂ ਤੋਂ ਮੁਰਾਦਾਂ ਮੰਗਣ ਦੀ ਸਿਖੀ ਵਿਚ ਸਖਤ ਮਨਾਹੀ ਹੈ।

**ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ।।**
**ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ।।**
**ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ।।**

(ਵਡਹੰਸ ਕੀ ਵਾਰ ਮ: ੪, ਪੰ: ੫੯੦)

ਸਪਸ਼ਟ ਹੀ ਜਾਗਤ ਜੋਤਿ ਦਾ ਸੰਕਲਪ ਹਰ ਪ੍ਰਕਾਰ ਦੀ ਵਿਅਕਤੀ ਪੂਜਾ ਨੂੰ ਗੁਰਮਤਿ ਦੇ ਘੇਰੇ ਵਿਚੋਂ ਬਾਹਰ ਕਢਦਾ ਹੈ। ਅਤੇ ਵਿਅਕਤੀਵਾਦ (Personality cult) ਨੂੰ ਵੀ ਖਤਮ ਕਰਦਾ ਹੈ। ਇਸੇ ਲਈ ਕਿਸੇ ਪ੍ਰਕਾਰ ਦੇ ਬੁਤ, ਮੂਰਤੀਆਂ ਤੇ ਤਸਵੀਰਾਂ ਸਿਖੀ ਵਿਚ ਪ੍ਰਵਾਣ ਨਹੀਂ ਕੀਤੀਆਂ ਜਾ ਸਕਦੀਆਂ। ਕਿਉਂਕਿ ਇਹ ਮੂਰਤੀਆਂ ਤੇ ਤਸਵੀਰਾਂ ਸਰੀਰਾਂ ਨਾਲ ਸੰਬੰਧਤ ਹੁੰਦੀਆਂ ਹਨ. ਇਹ ਜੋਤਿ ਤੇ ਖ਼ਾਸ ਕਰਕੇ ਜਾਗਤ ਜੋਤਿ ਦੀ

ਨੁਮਾਇੰਦਗੀ ਨਹੀਂ ਕਰਦੀਆਂ।

ਗੁਰੂ ਸਾਹਿਬਾਨ ਦੀਆਂ ਤਸਵੀਰਾਂ ਦਾ ਰਿਵਾਜ ਆਮ ਪ੍ਰਚਲਤ ਹੋ ਗਿਆ ਹੈ। ਕੁਝ ਵਿਚਾਰਵਾਨ ਇਸ ਨੂੰ ਵੀ ਮਨਮਤ ਆਖਦੇ ਹਨ। ਤਸਵੀਰ ਤਾਂ ਸਰੀਰ ਦੀ ਹੁੰਦੀ ਹੈ, ਜੋਤਿ ਦੀ ਤਸਵੀਰ ਨਹੀਂ ਹੋ ਸਕਦੀ। ਗੁਰੂ ਸਾਹਿਬ ਦੇ ਸਰੀਰਕ ਰੂਪ ਵਿਚ ਦਰਸ਼ਨ ਬਾਰੇ ਗੁਰੂ ਅਮਰਦਾਸ ਦਾ ਹੇਠਾਂ ਦਰਜ ਫ਼ੁਰਮਾਨ ਬੜਾ ਸਪਸ਼ਟ ਹੈ।

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**

**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥**

(ਵਡਹੰਸ ਦੀ ਵਾਰ, ਸਲੋਕ ਮਹਲਾ 3, ਪੰਨਾ 594)

ਇਸੇ ਵਾਸਤੇ ਸਬਦ ਵਿਚਾਰ ਵਿਚ ਜੁੜੀ ਸੰਗਤ ਵਿਚੋਂ ਗੁਰੂ ਸਾਹਿਬਾਨ ਦੇ ਦਰਸ਼ਨ ਕਰਨ ਨੂੰ ਕਈ ਵਾਰੀ ਦ੍ਰਿੜ੍ਹ ਕੀਤਾ ਗਿਆ ਹੈ। ਭਾਈ ਗੁਰਦਾਸ ਦਾ ਕਥਨ ਹੈ :

**ਗੁਰ ਮੂਰਤਿ ਗੁਰ ਸਬਦ ਹੈ ਸਾਧ ਸੰਗਤਿ ਵਿਚ ਪ੍ਰਗਟੀ ਆਇਆ।**

(ਵਾਰ ੨੪, ਪਉੜੀ ੨੪)

ਇਥੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਗੁਰੂ ਨਾਨਕ ਦੇਵ ਜੀ ਦੀ ਸੋਭਾ ਸਿੰਘ ਚਿਤ੍ਰਕਾਰ ਦੀ ਬਣਾਈ ਹੋਈ ਤਸਵੀਰ ਨੂੰ ਮਾਨਤਾ ਦੇਣ ਲਈ ਸਦੀ ਗਈ ਕਮੇਟੀ ਦੀ ਮੀਟਿੰਗ ਵਿਚ ਡਾ. ਸਾਹਿਬ ਸਿੰਘ ਨੇ ਇਸ ਲਈ ਜਾਣ ਤੋਂ ਇਨਕਾਰ ਕਰ ਦਿਤਾ ਸੀ ਕਿ ਉਹ ਤਾਂ ਸਾਰੀ ਉਮਰ ਨਿਰਾਕਾਰ ਜੋਤਿ ਦਾ ਪਰਚਾਰ ਕਰਦੇ ਰਹੇ ਹਨ। ਜੋਤਿ ਸਰੂਪ ਉਤੇ ਜੋਰ ਦਿੰਦੇ ਰਹੇ ਹਨ। ਉਹ ਗੁਰੂ ਨਾਨਕ ਦੇਵ ਦੀ ਤਸਵੀਰ ਨੂੰ ਕਿਵੇਂ ਮਾਨਤਾ ਦੇ ਸਕਦੇ ਹਨ। (ਹਵਾਲਾ : ਨਾਨਕ ਪ੍ਰਕਾਸ਼ ਪਤ੍ਰਿਕਾ -ਭਾਈ ਸਾਹਿਬ ਸਿੰਘ ਅੰਕ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਦਸੰਬਰ 1991)

## ਇਸ ਮਨਮਤ ਤੋਂ ਕਿਵੇਂ ਬਚਿਆ ਜਾਵੇ?

ਯਾਦ ਰਹੇ, ਜਿਸ ਦਾ ਆਕਾਰ ਹੈ, ਸਰੀਰ ਹੈ, ਉਸਨੇ "ਜੋ ਘੜਿਆ ਮ ਭਜਸੀ" ਅਨੁਸਾਰ ਜਰੂਰ ਮਰਨਾ ਹੈ, ਬਿਨਸ ਜਾਣਾ ਹੈ। ਇਸ ਲਈ ਇਹ ਕਦੀ ਵੀ ਸਦੀਵੀ ਸੱਚ ਨਹੀਂ ਹੋ ਸਕਦਾ। ਸਤਿਨਾਮ ਦੀ ਕਸਵਟੀ ਉਤੇ ਪੂਰਾ ਨਹੀਂ ਉਤਰਦਾ। ਉਹ ਕਦੀ ਵੀ ਆਦਿ ਸਚੁ, ਜੁਗਾਦ ਸਚੁ, ਹੈ ਭੀ ਸਚੁ, ਨਾਨਕ ਹੋਸੀ ਭੀ ਸਚ ਨਹੀਂ ਹੋ ਸਕਦਾ। ਇਹ ਅਜੂਨੀ ਤੇ ਸੈਭੰ ਦੀ ਕਸਵਟੀ ਉਤੇ ਵੀ ਪੂਰਾ ਨਹੀਂ ਉਤਰਦਾ, ਕਿਉਂਕਿ ਇਸ ਨੂੰ ਮਾਤਾ ਪਿਤਾ ਜਨਮ ਦਿੰਦੇ ਹਨ। ਕੋਈ ਵੀ ਆਕਾਰ ਜਾਂ ਤਸਵੀਰ ਜਾਂ ਮੂਰਤੀ, "ਥਾਪਿਆ ਨ ਜਾਇ ਕੀਤਾ ਨ ਹੋਇ" ਦੀ ਕਸਵਟੀ ਉਤੇ ਪੂਰੀ ਨਹੀਂ ਉਤਰਦੀ। "ਆਪੇ ਆਪਿ ਨਿਰੰਜਨੁ ਸੋਇ" ਦੀ ਕਸਵਟੀ ਉਤੇ ਤਾਂ ਕੇਵਲ ਸ਼ਬਦ ਰੂਪ ਵਿਚ ਪ੍ਰਗਟ ਹੁੰਦੀ ਜੋਤਿ ਹੀ ਪੂਰੀ ਉਤਰ ਸਕਦੀ ਹੈ।

ਪਥਰ ਦੀ ਬਣੀ ਮੂਰਤ ਦੀ ਪੂਜਾ ਅਰਚਨਾ ਕਰਨ ਬਾਰੇ ਭਗਤ ਕਬੀਰ ਜੀ ਨੇ ਸਪਸ਼ਟ ਕਿਹਾ ਹੈ :

**"ਸਤਿਗੁਰੁ ਜਾਗਤਾ ਹੈ ਦੇਉ।....**

**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣ ਹਾਰੇ ਖਾਉ॥**

ਆਸਾ ਕਬੀਰ ਜੀ, ਪੰ: ੪੭੯

ਇਸੇ ਹੀ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦੇ ਪਰਮਾਤਮਾਂ ਦਾ ਰੂਪ ਜਾਂ ਭਗਵਾਨ ਹੋਣ ਦੇ ਭੁਲੇਖੇ ਨੂੰ ਦੂਰ ਕਰਨ ਲਈ ਕਹਿੰਦੇ ਹਨ ਕਿ ਜੇਕਰ ਨੰਦ (ਕ੍ਰਿਸ਼ਨ ਦਾ ਪਿਤਾ) ਨਾ ਹੁੰਦਾ ਤਾਂ ਕ੍ਰਿਸ਼ਨ ਕਿਥੋਂ ਆਉਂਦਾ?

ਇਸ ਲਈ ਮੂਲ ਮੰਤ੍ਰ ਵਿਚ ਇਸ਼ਟ ਦੇ ਇਸ ਜਾਗਤ ਜੋਤਿ ਸਰੂਪ ਨੂੰ "ਅਕਾਲ ਮੂਰਤਿ' ਕਿਹਾ ਹੈ, ਜਿਸਦੀ ਹਸਤੀ ਤਾਂ ਹੈ ਪਰ ਇਹ ਕਾਲ ਰਹਿਤ ਹੈ। ਅਜੂਨੀ ਵੀ ਹੈ ਤੇ ਸੈਭੰ ਵੀ। ਕੇਵਲ ਜਾਗਤ ਜੋਤਿ ਹੀ ਐਸੀ ਹਸਤੀ ਹੋ ਸਕਦੀ ਹੈ ਜੋ ਤ੍ਰੈਗੁਣ ਅਤੀਤ ਹੈ, ਜਿਸ ਉਤੇ ਸਮੇਂ ਜਾਂ ਕਾਲ ਦਾ ਕੋਈ ਅਸਰ ਨਹੀਂ, ਇਸੇ ਲਈ ਇਹ ਨਿਰਭਉ ਵੀ ਹੈ ਤੇ ਨਿਰਵੈਰ ਵੀ। ਇਸ ਕਰਕੇ ਰਹਿਤ ਨਾਮਿਆਂ ਵਿਚ ਆਦੇਸ਼ ਹੈ :

**"ਪੂਜਾ ਅਕਾਲ ਕੀ"॥**

ਜਾਗਤ ਜੋਤਿ ਦੇ ਸੰਬੰਧ ਵਿਚ ਇਕ ਬੜੀ ਦਿਲਚਸਪ ਗੱਲ ਇਹ ਹੈ ਕਿ ਗੁਰਮਤਿ ਵਿਚ ਪਰਮ ਸਚ, ਨਿਰੰਕਾਰ ਦੇ ਸਰਗੁਣ ਨਿਰਗੁਣ, ਸੁੰਨ ਤੇ ਸਮਾਧ ਰੂਪਾਂ ਨੂੰ ਪ੍ਰਵਾਣ ਤਾਂ ਕੀਤਾ ਗਿਆ ਹੈ ਪ੍ਰੰਤੂ ਨਾਮ ਦਾ ਸੰਕਲਪ ਇਸ ਨੂੰ ਐਸੇ ਰੂਪ ਵਿਚ ਪੇਸ਼ ਕਰਦਾ ਹੈ ਜੋ ਆਪਣੀ ਕਿਰਤ (creation - ਕੁਦਰਤ) ਵਿਚੋਂ ਆਪਣੇ ਆਪ ਹੀ ਪ੍ਰਗਟ ਹੁੰਦਾ ਹੈ :

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥**

(ਗਉੜੀ ਸੁਖਮਨੀ ਮ: ੫, ਪੰ: ੨੯੦)

ਸੁੰਨ ਤੇ ਸਮਾਧ ਦੋਵੇਂ ਹੀ ਐਸੇ ਸਰੂਪ ਹਨ ਜੋ ਸਕ੍ਰਿਆ (dynamic) ਨਹੀਂ, ਜਾਗਤ ਨਹੀਂ। ਇਸ ਲਈ ਗੁਰਮਤਿ ਵਿਚ- ਇਨ੍ਹਾਂ ਨੂੰ ਇਕ ਪਾਸੇ ਛੱਡ ਦਿੱਤਾ ਗਿਆ ਹੈ। ਸੁੰਨ ਤੇ ਸਮਾਧ ਰੂਪ ਦੇ ਧਾਰਨੀਆਂ, ਸਿਧਾਂ, ਜੋਗੀਆਂ ਆਦਿ ਨੇ ਤਿਆਗ ਤੇ ਨਿਰ ਵਿਕਲਪ ਸਮਾਧੀ ਨੂੰ ਧਰਮ ਦੇ ਰਾਹ ਦੇ ਰੂਪ ਵਿਚ ਅਪਣਾਇਆ ਹੈ। ਇਸ ਨਾਲ ਦੁਨੀਆ ਦਾ ਚਲਦਾ ਪ੍ਰਵਾਹ ਰੁਕ ਜਾਣ ਤੇ ਸਾਧਾਰਨ ਜੀਵਨ ਦੇ ਠੱਪ ਹੋ ਜਾਣ ਦੇ ਅਵਸਰ ਪੈਦਾ ਹੋ ਜਾਂਦੇ ਹਨ।

ਗੁਰਮਤਿ ਵਿਚ ਜਿਉਂਦੀ ਤੇ ਸਕ੍ਰਿਆ ਜ਼ਿੰਦਗੀ ਨਾਲ ਸਿਧਾ ਮੇਲ ਰਖਣ ਲਈ ਜਾਗਤ ਜੋਤਿ ਦਾ ਸੰਕਲਪ ਲਿਆ ਗਿਆ ਹੈ। ਇਸ ਜਾਗਤ ਜੋਤਿ ਨੂੰ ਇਸ਼ਟ ਦੇ ਰੂਪ ਵਿਚ ਪ੍ਰਵਾਣ ਕਰਨ ਕਰਕੇ ਹੀ ਸਿਖ ਧਰਮ ਗਤੀਮਾਨ (dynamic) ਧਰਮ ਬਣਦਾ ਹੈ, ਜੋ ਜ਼ਿੰਦਗੀ ਦੇ ਸਾਰੇ ਪਹਿਲੂਆਂ ਨੂੰ ਕੁਲ ਕਾਇਨਾਤ ਦੀ, ਅਨੇਕਤਾ ਵਿਚ ਏਕਤਾ (Unity in diversity) ਦੀ ਚਾਲ ਅਨੁਸਾਰ ਅਪਣੇ ਕਲਾਵੇ ਵਿਚ ਲੈਂਦਾ ਹੈ। ਯਾਦ ਰਹੇ ਕਿ ਇਹ ਜੋਤਿ ਸਚੇ ਗੁਰੂ ਦੀ ਮਤ, ਉਸਦੀ ਸਿਖਿਆ ਦੁਆਰਾ ਹੀ ਪ੍ਰਗਟ ਹੁੰਦੀ ਹੈ, ਇਸ ਦੀ ਸਮਝ ਆਉਂਦੀ ਹੈ –

**"ਗੁਰ ਸਾਖੀ ਜੋਤਿ ਪਰਗਟੁ ਹੋਇ"॥**

(ਧਨਾਸਰੀ ਮ:੧, ਪੰਨਾ ੬੬੩)

# ਮੀਰੀ ਪੀਰੀ ਸਿਧਾਂਤ*

ਮੀਰੀ ਤੇ ਪੀਰੀ ਦੋਵੇਂ ਫ਼ਾਰਸੀ ਦੇ ਸ਼ਬਦ ਹਨ। ਮੀਰੀ ਤੋਂ ਭਾਵ ਹੈ ਮੀਰ ਦਾ ਕਰਮ ਅਤੇ ਪੀਰੀ ਤੋਂ ਭਾਵ ਹੈ ਪੀਰ ਦਾ ਕਰਮ। ਮੀਰੀ ਰਾਜ ਦੀ ਸੂਚਕ ਹੈ ਅਤੇ ਪੀਰੀ ਜੋਗ ਦੀ। ਮੀਰ ਸ਼ਬਦ ਅਮੀਰ ਦਾ ਸੰਖਿਪਤ ਰੂਪ ਹੈ। ਅਮੀਰ ਦਾ ਮੂਲ ਅਰਥ ਹੈ ਹੁਕਮ ਕਰਨ ਵਾਲਾ, ਮੁਖੀ, ਸਰਦਾਰ, ਹਾਕਮ, ਜਰਨੈਲ ਤੇ ਬਾਦਸ਼ਾਹ ਆਦਿਕ। ਗੁਰਬਾਣੀ ਵਿੱਚ ਮੀਰ ਸ਼ਬਦ ਬਹੁਪੱਖੀ ਅਰਥਾਂ ਵਿੱਚ ਵਰਤਿਆ ਗਿਆ ਹੈ। ਇਹ ਹਾਕਮ ਜਾਂ ਬਾਦਸ਼ਾਹ ਲਈ ਵੀ ਵਰਤਿਆ ਗਿਆ ਹੈ ਅਤੇ ਸੰਸਾਰਕਤਾ ਲਈ ਵੀ।

ਮੀਰੀ ਸੰਸਾਰਕ ਖੇਤਰ ਨਾਲ ਸੰਬੰਧਤ ਹੈ ਅਤੇ ਪੀਰੀ ਅਧਿਆਤਮਿਕ ਖੇਤਰ ਨਾਲ। ਮੀਰੀ ਰਾਜ ਦੀ ਸੂਚਕ ਹੈ ਅਤੇ ਪੀਰੀ ਜੋਗ ਦੀ।

ਮੀਰੀ ਤੇ ਪੀਰੀ ਅਧਿਆਤਮਕਤਾ ਤੇ ਸੰਸਾਰਕਤਾ ਦਾ ਸੰਯੋਗ ਹੈ। ਭਗਤੀ ਤੇ ਸ਼ਕਤੀ ਦਾ ਸੁਮੇਲ ਹੈ। ਜਿੱਥੇ ਭਗਤੀ ਹੈ ਉਥੇ ਹੀ ਅਸਲੀ ਉਸਾਰੂ ਸ਼ਕਤੀ ਹੋ ਸਕਦੀ ਹੈ। ਇਹ ਸੰਗਤ ਤੇ ਪੰਗਤ ਦਾ ਸੁਮੇਲ ਹੈ ਅਤੇ ਭਜਨ ਤੇ ਭੋਜਨ ਦਾ ਸੰਜੋਗ ਹੈ। ਇਹ ਸ਼ਸਤਰ ਤੇ ਸ਼ਾਸਤਰ ਦਾ ਸੁਮੇਲ ਹੈ ਅਤੇ ਰੂਹਾਨੀ ਤੇ ਸੰਸਾਰਕ ਸ਼ਕਤੀ ਦੀ ਏਕਤਾ ਦਾ ਚਮਤਕਾਰ ਹੈ। ਇਹ ਬਲਵਾਨ ਆਤਮਾ ਤੇ ਬਲਵਾਨ ਸਰੀਰ ਦਾ ਸਾਵਾਂਪਨ ਹੈ ਅਤੇ ਰੂਹਾਨੀ ਤੇ ਜਿਸਮਾਨੀ ਸ਼ਕਤੀ ਦਾ ਸਮਤੋਲ ਹੈ। ਇਹ ਅੰਦਰਲੀ ਤੇ ਬਾਹਰਲੀ ਇਕਸੁਰਤਾ ਕਾਇਮ ਰੱਖ ਸਕਣ ਦੀ ਵਿਗਿਆਨਕ ਜੁਗਤੀ ਹੈ। ਇਹ ਦੀਨ ਤੇ ਦੁਨੀ ਦਾ ਸੁਖਾਂ ਸਮਤੋਲ ਹੈ। ਰਾਜ ਤੇ ਜੋਗ ਦਾ ਸਾਵਾਂ ਤਾਲਮੇਲ ਹੈ। 'ਘਰ ਹੀ ਮਾਹਿ ਉਦਾਸ' ਤੇ 'ਅੰਜਨ ਮਾਹਿ ਨਿਰੰਜਨ' ਹੋਕੇ ਵਿਚਰਨ ਦਾ ਨਿਰਾਲਾ ਮਾਰਗ ਹੈ। ਇਹ ਸੰਗਤ ਤੇ ਪੰਗਤ, ਦੇਗ ਤੇ ਤੇਗ, ਭਗਤੀ ਤੇ ਸ਼ਕਤੀ ਅਤੇ ਸੰਤ ਤੇ ਸਿਪਾਹੀ ਦੇ ਕਮਾਲ ਦਾ ਕੁਦਰਤੀ ਸਹਯੋਗ ਤੇ ਸਹਿਵਿਚਰਨ ਦਾ ਮਾਪਤੋਲ ਹੈ।

ਮੀਰੀ ਤੇ ਪੀਰੀ ਪ੍ਰਵਿਰਤੀ ਤੇ ਨਿਵਿਰਤੀ ਦਾ ਸਮਤੋਲ ਹੈ। ਇਹ ਲੌਕਿਕ ਤੇ ਪ੍ਰਾ-ਲੌਕਿਕ ਸ਼ਕਤੀ ਦੀ ਇਕਸੁਰਤਾ ਤੇ ਇਕ-ਸਾਰਤਾ ਹੈ। ਇਹ ਹਲਤਮੁਖੀ ਤੇ ਪਲਤਮੁਖੀ ਦਾ ਸੰਤੁਲਨ ਹੈ। ਇਹ ਜੰਗ ਤੇ ਜੋਗ ਦੇ ਤਾਣੇ-ਪੇਟੇ ਦੀ ਉਤਪੋਤ ਭੇਦਭਰੀ ਸੂਖਮ ਬੁਣਤੀ ਹੈ। ਇਹ ਪੁਰਖ ਤੇ ਪ੍ਰਕ੍ਰਿਤੀ ਦਾ ਸੁਖਾਵਾਂ ਤਾਲਮੇਲ ਹੈ। ਇਹ ਕਾਦਰ ਦੀ ਕੁਦਰਤ ਨਾਲ ਇਕਸੁਰ ਹੋਣ ਦੀ ਅਵਸਥਾ ਹੈ। ਇਹ ਸੁਰ ਤੇ ਤਾਲ ਦੀ ਆਪਸੀ ਇਕਸਾਰਤਾ ਹੈ। ਨਾਮ ਜਪਣ ਦੇ ਨਾਲ ਕਿਰਤ ਕਰਨੀ, ਕਿਰਤ ਕਰਨ ਦੇ ਨਾਲ ਵੰਡ ਕੇ ਛਕਣਾ, ਹਲ ਵਾਹੁਣ ਦੇ ਨਾਲ ਤੇਗ ਵਾਹੁਣੀ ਗੁਰਦੁਆਰੇ ਨਾਲ ਮਲ-ਅਖਾੜੇ, ਭਗਤੀ ਦੇ ਨਾਲ ਸ਼ਕਤੀ, ਮਾਲਾ ਦੇ ਨਾਲ ਖੰਡਾ, ਸੰਤ ਦੇ ਨਾਲ ਸਿਪਾਹੀ, ਦੇਗ ਦੇ ਨਾਲ ਤੇਗ, ਸੰਗਤ ਦੇ ਨਾਲ ਪੰਗਤ, ਗੁਰਗੱਦੀ ਦੇ ਨਾਲ ਅਕਾਲ ਤਖਤ, ਛੱਪਰੀਆਂ ਨਾਲ ਛਾਉਣੀਆਂ, ਇਲਾਹੀ ਕੀਰਤਨ ਦੀਆਂ ਸੁਰੀਲੀਆਂ ਧੁਨਾਂ ਨਾਲ ਬੀਰਰਸੀ ਵਾਰਾਂ ਦੀਆਂ ਗੂੰਜਾਰਾਂ, ਰਬਾਬਾਂ ਦੀਆਂ ਮਧੁਰ ਝਣਕਾਰਾਂ ਦੇ ਨਾਲ ਤੇਗਾਂ ਦੀਆਂ ਛਣਕਾਰਾਂ ਅਤੇ ਫ਼ਕੀਰੀ ਦੇ ਨਾਲ ਸ਼ਾਹੀ ਠਾਠ-ਬਾਠ ਦਾ ਅਲੌਕਿਕ ਸੁਮੇਲ ਹੀ ਮੀਰੀ ਤੇ ਪੀਰੀ ਦਾ ਚਮਤਕਾਰ ਹੈ।

## ਮੀਰੀ ਪੀਰੀ ਦਾ ਸਿਧਾਂਤਕ ਪੱਖ

ਇਸ ਬ੍ਰਹਮੰਡ ਦੀ ਹਰ ਜਾਨਦਾਰ ਤੇ ਬੇਜਾਨ ਸ਼ੈ ਦਾ ਮੰਤਵ ਇਸ ਪ੍ਰਕਿਰਤਿਕ ਚੱਕਰ ਨੂੰ ਚਲਦਿਆਂ ਰੱਖਣਾ ਹੈ। ਜਿਹੜਾ ਜੀਵਨ ਸਿਧਾਂਤ ਕਾਦਰ ਦੇ ਇਸ ਪ੍ਰਕਿਰਤਿਕ

* ਸਰੂਪ ਸਿੰਘ ਨਾਰੰਗ : 'ਮੀਰੀ-ਪੀਰੀ' (ਇੰਸਟੀਚਿਊਟ ਔਫ ਸਿਖ ਸਟਡੀਜ਼) ਤੇ ਅਧਾਰਿਤ।

ਚੱਕਰ ਨੂੰ ਲਦੇ ਰੱਖਣ ਵਿੱਚ ਯੋਗਦਾਨ ਪਾਣਾ ਨਹੀਂ ਸਿਖਾਂਦਾ, ਉਹ ਸਿਧਾਂਤ ਕੁਦਰਤ ਦੀ ਨਿਯਮਾਵਲੀ ਦੇ ਉਲਟ ਹੈ ਅਤੇ ਵਿਨਾਸ਼ਕਾਰੀ ਹੈ। ਜਿਹੜਾ ਸਿਧਾਂਤ ਸਮਾਜ ਉਸਾਰੀ ਵਿੱਚ ਸਹਾਇਕ ਨਹੀਂ ਬਣਦਾ ਉਹ ਸਿਧਾਂਤ ਮਨੁੱਖ ਵਿਰੋਧੀ ਹੈ, ਸਮਾਜ ਵਿਰੋਧੀ ਹੈ, ਕੁਦਰਤ ਵਿਰੋਧੀ ਹੈ ਅਤੇ ਰੱਬ ਵਿਰੋਧੀ ਹੈ। ਜਿਹੜਾ ਸਿਧਾਂਤ ਸਮਾਜਿਕ ਢਾਂਚੇ ਨੂੰ ਮਜ਼ਬੂਤ, ਸੁਖਾਵਾਂ ਅਤੇ ਇਨਸਾਫ-ਪਸੰਦ ਬਣਾਂਦਾ ਹੈ, ਉਹ ਸਿਧਾਂਤ ਹੀ ਮਨੁੱਖਤਾ ਦੀ ਅਗਵਾਈ ਕਰ ਸਕਦਾ ਹੈ।

ਗੁਰਮਤਿ ਦੇ ਸਿਧਾਂਤ ਕੁਦਰਤ ਦੀ ਨਿਯਮਾਵਲੀ ਨਾਲ ਮੇਲ ਖਾਂਦੇ ਸਿਧਾਂਤ ਹਨ। ਨਾ ਤਾਂ ਇਹ ਗ਼ੈਬੀ ਕਰਾਮਾਤਾਂ ਹਨ, ਨਾ ਹਵਾਈ ਕਿਲ੍ਹੇ ਹਨ ਅਤੇ ਨਾ ਹੀ ਮਿਥਿਹਾਸਕ ਕਹਾਣੀਆਂ ਦੇ ਪੋਥੇ ਹਨ। ਇਹ ਤਾਂ ਆਮ ਮਨੁੱਖੀ ਜੀਵਨ ਵਿੱਚ ਢਾਲੇ ਜਾ ਸਕਣ ਵਾਲੇ ਜੀਵਨ ਸਿਧਾਂਤ ਹਨ, ਅਤੇ ਅਮਲ ਦੀ ਕੁਠਾਲੀ ਵਿੱਚ ਪੈਕੇ ਇਹ ਆਪਣੇ ਨਾਲੋਂ ਉਚੇਰਾ ਇਤਿਹਾਸ ਪੈਦਾ ਕਰ ਚੁੱਕੇ ਹਨ। ਗੁਰਮਤਿ ਦਾ ਨਿਸ਼ਾਨਾ ਪੁਰਖ ਤੇ ਪ੍ਰਕਿਰਤੀ ਦਾ ਤਾਲਮੇਲ ਕਾਇਮ ਕਰਨਾ ਹੈ, ਇਕ ਆਦਰਸ਼ਕ ਮਨੁੱਖ ਬਨਾਣਾ ਹੈ, ਜਿਹੜਾ ਕਿ ਕੁਦਰਤ ਦੇ ਸਹਿਵਾਸ ਅਤੇ ਸਹਿਯੋਗ ਦੇ ਨਿਯਮ ਦਾ ਧਾਰਨੀ ਬਣਕੇ ਇਕ ਆਦਰਸ਼ਕ, ਸੁਖਾਵਾਂ ਅਤੇ ਇਨਸਾਫ-ਪਸੰਦ ਮਨੁੱਖੀ ਸਮਾਜ ਕਾਇਮ ਕਰੇ, ਅਤੇ ਇਸ ਬ੍ਰਹਮੰਡ ਦੀ ਹਰ ਸ਼ੈ ਵਾਂਗ ਇਸਨੂੰ ਚਲਦਿਆਂ ਰੱਖਣ ਵਿੱਚ ਆਪਣਾ ਯੋਗਦਾਨ ਪਾ ਸਕੇ। ਮੀਰੀ ਅਤੇ ਪੀਰੀ ਦਾ ਸਿਧਾਂਤ ਇਸੇ ਆਸ਼ੇ ਦਾ ਪੂਰਕ ਹੈ।

ਮੀਰੀ ਪੀਰੀ ਦੇ ਸਿਧਾਂਤਕ ਪੱਖ ਤੇ ਸੰਖੇਪ ਝਾਤ ਮਾਰਨ ਲਈ ਮੈਂ ਇਸ ਨੂੰ ਤਿੰਨ ਹਿੱਸਿਆਂ ਵਿੱਚ ਵੰਡਿਆ ਹੈ। ਪਹਿਲੇ ਹਿੱਸੇ ਵਿਚ ਇਹ ਦੱਸਣ ਦਾ ਯਤਨ ਹੈ ਕਿ ਇਸ ਸਿਧਾਂਤ ਪਿਛੇ ਕਿਹੜਾ ਅਸੂਲ ਕੰਮ ਕਰ ਰਿਹਾ ਹੈ? ਦੂਜੇ ਹਿੱਸੇ ਵਿੱਚ ਇਸ ਅਸੂਲ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਹੈ, ਅਤੇ ਤੀਜੇ ਹਿੱਸੇ ਵਿਚ ਇਸ ਦਾ ਅਮਲੀ ਪੱਖ, ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਦੇ ਅੰਤਰਗਤ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਮੀਰੀ ਪੀਰੀ ਦਾ ਸਿਧਾਂਤ ਨਿਰੋਲ ਗੁਰਮਤਿ ਫ਼ਲਸਫ਼ਾ ਹੈ, ਤੇ ਮਾਨਵਤਾ ਦੇ ਇਤਿਹਾਸ ਵਿੱਚ ਇਹ ਇਕ ਨਵੀਨ ਪ੍ਰਕਿਰਤਕ ਦ੍ਰਿਸ਼ਟੀਕੋਣ ਹੈ, ਜਿਸਦੀ ਮਿਸਾਲ ਸੰਸਾਰ ਦੇ ਕਿਸੇ ਵੀ ਹੋਰ ਧਰਮ ਵਿੱਚ ਨਹੀਂ ਮਿਲਦੀ। ਇਥੇ ਮੈਂ ਮੀਰੀ ਪੀਰੀ ਨਾਲ ਸੰਬੰਧਤ ਕੁਝ ਉਹਨਾਂ ਗੁਰਮਤਿ ਪਾਰਦਰਸ਼ੀ ਨਿਯਮਾਂ ਦਾ ਜ਼ਿਕਰ ਕਰਨ ਲਗਾ ਹਾਂ, ਜਿਹੜੇ ਕਿ ਕੁਦਰਤ ਦੀ ਨਿਯਮਾਵਲੀ ਨਾਲ ਮੇਲ ਖਾਂਦੇ ਹਨ।

'ਜੋ ਬ੍ਰਹਮੰਡਿ ਖੰਡਿ ਸੋ ਜਾਣਹੁ' ਦੇ ਗੁਰਮਤਿ ਫਲਸਫੇ ਨੇ ਹੀ ਕੁਦਰਤ ਦਾ ਇਹ ਰਾਜ਼ ਖੋਲ੍ਹਿਆ ਹੈ ਕਿ ਹਰ ਨਿੱਕੀ ਅਤੇ ਵੱਡੀ ਤੋਂ ਵੱਡੀ ਸ਼ੈ ਵਿੱਚ ਇਕੋ ਅਸੂਲ ਕੰਮ ਕਰ ਰਿਹਾ ਹੈ। 'ਜੋ ਬ੍ਰਹਮੰਡੇ ਸੋਈ ਪਿੰਡੇ' ਦੇ ਗੁਰਮਤਿ ਅਨੁਭਵ ਨੇ ਹੀ ਕੁਦਰਤ ਦਾ ਦੂਜਾ ਭੇਦ ਇਹ ਖੋਲਿਆ ਹੈ ਕਿ ਜਿਹੜਾ ਅਸੂਲ ਸਾਰੇ ਬ੍ਰਹਮੰਡ ਵਿੱਚ ਕੰਮ ਕਰ ਰਿਹਾ ਹੈ, ਮਨੁੱਖੀ ਸਰੀਰ ਵਿੱਚ ਵੀ ਉਹੀ ਅਸੂਲ ਕੰਮ ਕਰ ਰਿਹਾ ਹੈ। ਸੰਸਾਰਕਤਾ ਅਤੇ ਆਦਮਕਤਾ ਦੇ ਵਿਰੋਧੀ ਪੱਖਾ ਦੇ ਸੰਤੁਲਨ ਦਾ ਮੀਰੀ ਅਤੇ ਪੀਰੀ ਦਾ ਸਿਧਾਤ ਕੁਦਰਤ ਦੇ ਉਸ ਤੀਜੇ ਨਿਯਮ ਦਾ ਪ੍ਰਤੀਕ ਹੈ, ਜਿਸ ਮੁਤਾਬਕ ਕੁਦਰਤ ਦੀ ਹਰ ਜਾਨਦਾਰ ਅਤੇ ਬੇਜਾਨ ਸ਼ੈ ਅੰਦਰ ਦੋ ਵਿਰੋਧੀ ਤੱਤ ਮੌਜੂਦ ਹਨ, ਅਤੇ ਉਹਨਾਂ ਦੋ ਵਿਰੋਧੀ ਤੱਤਾਂ ਦੇ ਇਕ ਖਾਸ ਸੰਤੁਲਨ ਨਾਲ ਹੀ ਹਰ ਸ਼ੈ ਦੀ ਹੋਂਦ ਕਾਇਮ ਹੈ। ਕਿਸੇ ਇਕ ਤੱਤ ਦੇ ਅਲੋਪ ਹੋ ਜਾਣ ਨਾਲ ਉਸ ਸ਼ੈ ਦੀ ਹੋਂਦ ਆਪਣੇ ਆਪ ਖਤਮ ਹੋ ਜਾਂਦੀ ਹੈ। ਇਸਨੂੰ ਸਪਸ਼ਟ ਕਰਨ ਲਈ ਇਕ ਮਿਸਾਲ ਹਾਜਰ ਹੈ ਇਕ ਰੁਖ ਵਿੱਚ ਅੱਗ ਅਤੇ ਪਾਣੀ ਦੇ ਵਿਰੋਧੀ ਤੱਤ ਮੌਜੂਦ

ਹਨ। ਇਹਨਾਂ ਦੇ ਵਿਰੋਧੀ ਤੱਤਾਂ ਦੇ ਇਕ ਖਾਸ ਸੰਤੁਲਨ ਨਾਲ ਹੀ ਰੁੱਖ ਦੀ ਹੋਂਦ ਕਾਇਮ ਹੈ। ਜੇ ਪਾਣੀ ਦਾ ਤੱਤ ਅਲੋਪ ਹੋ ਜਾਏ ਤਾਂ ਰੁੱਖ ਦੀ ਹੋਂਦ ਖਤਮ ਹੋ ਜਾਏਗੀ। ਇਹ ਕੁਦਰਤ ਦਾ ਇਕ ਚਮਤਕਾਰ ਹੈ ਕਿ ਦੋ ਵਿਰੋਧੀ ਤੱਤਾਂ ਦੇ ਇਕ ਖ਼ਾਸ ਸੰਤੁਲਨ ਨਾਲ ਹੀ ਹਰ ਸ਼ੈ ਦੀ ਹੋਂਦ ਕਾਇਮ ਹੈ।

'ਸਰਬਤ ਦਾ ਭਲਾ ਮੰਗਣ' ਦਾ ਗੁਰਮਤਿ ਸਿਧਾਂਤ ਕੁਦਰਤ ਦੇ ਉਸ ਚੌਥੇ ਭੇਦ ਦਾ ਰਾਜ਼ ਖੋਲ੍ਹਦਾ ਹੈ ਜਿਸ ਮੁਤਾਬਕ ਕੁਦਰਤ ਦੀ ਹਰ ਜਾਨਦਾਰ ਅਤੇ ਬੇਜਾਨ ਸ਼ੈ ਦਾ ਆਦਰਸ਼ ਸਹਿਯੋਗੀ ਅਤੇ ਸਹਿਵਾਸੀ ਬਣਕੇ ਬ੍ਰਹਮੰਡ ਨੂੰ ਚਲਦੇ ਰੱਖਣ ਵਿੱਚ ਆਪਣਾ ਨਿਸ਼ਚਿਤ ਯੋਗਦਾਨ ਪਾਣਾ ਹੈ। ਪਰ-ਪੁੰਗਰ ਕੇ, ਵੱਡੇ ਹੋਕੇ, ਖਿੜ ਕੇ, ਦੂਜਿਆਂ ਲਈ ਖੇੜਾ ਵੰਡਣਾ ਹੈ, ਆਪਾ ਵਿਕਸਤ ਕਰਕੇ ਦੂਜਿਆਂ ਲਈ ਆਪਾ ਨਿਛਾਵਰ ਕਰਨਾ ਹੈ ਅਤੇ ਇਸ ਤਰ੍ਹਾਂ ਕੁਦਰਤ ਦੀ ਨਿਯਮਾਵਲੀ ਦਾ ਅਨੁਸਾਰੀ ਬਣਨਾ ਹੈ। ਕੁਦਰਤ ਦੀ ਹਰ ਸ਼ੈ ਵਾਂਗ ਇਸ ਬ੍ਰਹਮੰਡ ਨੂੰ ਚਲਦਿਆਂ ਰੱਖਣ ਵਿੱਚ ਯੋਗਦਾਨ ਪਾਣਾ ਹੀ ਮਨੁੱਖ ਦਾ ਆਦਰਸ਼ ਹੈ। ਇਹ ਤਦ ਹੀ ਹੋ ਸਕਦਾ ਹੈ ਜੇ ਮਨੁੱਖ ਕੁਦਰਤ ਦੀ ਨਿਯਮਾਵਲੀ ਦਾ ਧਾਰਨੀ ਬਣਕੇ ਕੁਦਰਤ ਨਾਲ ਇਕ-ਸੁਰਤਾ ਅਤੇ ਇਕਸਾਰਤਾ ਪੈਦਾ ਕਰੇ। ਆਤਮਿਕ ਅਤੇ ਸਰੀਰਕ ਤੌਰ ਤੇ ਇਕਸੁਰ ਹੋਇਆ ਮਨੁੱਖ ਹੀ ਕੁਦਰਤ ਨਾਲ ਇਕਸੁਰ ਹੋ ਸਕਦਾ ਹੈ। ਇਹੀ ਕਾਰਨ ਹੈ ਕਿ ਗੁਰਮਤਿ ਦਾ ਆਦਰਸ਼ ਮਨੁੱਖ ਨੂੰ ਆਤਮਿਕ ਅਤੇ ਸਰੀਰਕ ਦੋਹਾਂ ਪਹਿਲੂਆਂ ਤੋਂ ਇਕੋ ਜਿਹਾ ਉੱਚਿਆਂ ਕਰਨਾ ਹੈ, ਦੋਹਾਂ ਪੱਖਾਂ ਦਾ ਸੰਤੁਲਨ ਕਾਇਮ ਕਰਨਾ ਹੈ ਅਤੇ ਇਕਸੁਰਤਾ ਕਾਇਮ ਕਰਨਾ ਹੈ। ਇਸ ਤਰ੍ਹਾਂ ਦੀ ਉਚੇਰੀ ਇਕਸੁਰਤਾ ਨੂੰ ਗੁਰਮਤਿ ਨੇ ਸਹਜ ਅਵਸਥਾ ਦਾ ਨਾਂ ਦਿੱਤਾ ਹੈ। ਇਹੋ ਹੀ ਮੀਰੀ ਪੀਰੀ ਦੇ ਸਿਧਾਂਤ ਦਾ ਕੇਂਦਰ-ਬਿੰਦੂ ਹੈ।

ਸਹਜ ਅਵਸਥਾ ਸਿੱਖੀ ਦਾ ਆਦਰਸ਼ ਹੈ, ਮੰਜ਼ਲ ਹੈ, ਪੂਰਨਤਾ ਹੈ ਅਤੇ ਸਿਖਰ ਹੈ। ਇਹ ਆਤਮਿਕ ਅਤੇ ਸਰੀਰਕ ਦੋ ਵਿਰੋਧੀ ਪੱਖਾ ਦਾ ਸੰਤੁਲਨ ਕਾਇਮ ਰਖ ਸਕਣ ਦੇ ਪੂਰਨ ਗਿਆਨ ਦੀ ਅਵਸਥਾ ਹੈ। ਮਨੁੱਖਤਾ ਦੇ ਸਹਿਯੋਗ ਅਤੇ ਸਹਿਵਾਸ ਦੀ ਹਉਮੈ ਰਹਿਤ ਦਸ਼ਾ ਹੈ। ਕਾਦਰ ਦੀ ਕੁਦਰਤ ਨਾਲ ਇਕਸੁਰ ਹੋ ਜਾਣ ਦੀ ਸਥਿਤੀ ਹੈ। ਪਰਵਿਰਤੀ ਤੇ ਨਿਵਿਰਤੀ ਦੇ ਸਮਤੋਲ ਦੀ ਸੁਖਾਂਵੀ ਅਵਸਥਾ ਹੈ। ਸੰਸਾਰ ਨੂੰ ਤਿਆਗ ਕੇ ਪਹਾੜਾਂ-ਜੰਗਲਾਂ ਵਿੱਚ ਸਮਾਧੀਆਂ ਜਾ ਲਾਣੀਆਂ ਨਿਵਿਰਤੀ ਦੀ ਇਕ ਪਾਸੇ ਦੀ ਅਤਿ ਹੈ। ਅਧਿਆਤਮਿਕ ਅਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਭੁਲਾ ਕੇ ਸੰਸਾਰਕਤਾ ਵਿੱਚ ਖੱਚਤ ਹੋ ਜਾਣਾ ਦੂਜੇ ਦੀ ਅਤਿ ਹੈ। ਇਹ ਦੋਵੇਂ ਸਿਰੇ ਦੀਆਂ ਹਾਠਾਂ ਹਨ। ਸਹਜ ਅਵਸਥਾ ਇਹਨਾਂ ਦੋਹਾਂ ਹਾਠਾਂ ਦਾ ਮਧ ਮਾਰਗ ਹੈ। ਇਸੇ ਨੂੰ ਹੀ ਸਿੱਖੀ ਵਿੱਚ ਸਹਜ ਅਵਸਥਾ ਜਾਂ ਸਹਜ ਮਾਰਗ ਕਿਹਾ ਗਇਆ ਹੈ। ਦੁੱਖ-ਸੁੱਖ, ਅਮੀਰੀ-ਗਰੀਬੀ, ਮਾਨ-ਅਪਮਾਨ ਵਿੱਚ ਕਿਸੇ ਇਕ ਪਾਸੇ ਉਲਾਰ ਨਾ ਹੋਣਾ, ਸਾਂਵਾ-ਪਧਰਾ ਰਹਿਣਾ ਅਤੇ ਅਡੋਲ ਰਹਿਣਾ ਹੀ ਸਹਜ ਅਵਸਥਾ ਹੈ।

ਸਹਜ ਅਵਸਥਾ ਨਾ ਜੰਗਲਾਂ-ਪਹਾੜਾਂ ਵਿੱਚ ਸਮਾਧੀਆਂ ਲਾਇਆਂ ਪ੍ਰਾਪਤ ਹੋਣੀ ਹੈ, ਅਤੇ ਨਾਂਹੀ ਘਰ-ਬਾਰ ਛੱਡ ਕੇ ਸੰਨਿਆਸੀ-ਜੋਗੀ ਬਣਨ ਨਾਲ। ਨਾ ਸਰੀਰ ਨੂੰ ਕਸ਼ਟ-ਤਸੀਹੇ ਦੇਣ ਨਾਲ ਪ੍ਰਾਪਤ ਹੋਣੀ ਹੈ, ਅਤੇ ਨਾ ਹੀ ਵਰਤ ਰੱਖਕੇ ਭੁੱਖੇ ਰਹਿਣ ਨਾਲ। ਸਹਜ ਅਵਸਥਾ ਪ੍ਰਾਪਤ ਕਰਨ ਲਈ ਮੀਰ ਵੀ ਬਣਨਾ ਹੈ। ਪ੍ਰਕਿਰਤੀ ਦੇ ਜਨਮ-ਮਰਨ ਦੇ ਚੱਕਰ ਨੂੰ ਕਾਇਮ ਰੱਖਣ ਲਈ ਬਾਲ-ਬੱਚੇ ਵੀ ਪੈਦਾ ਕਰਨੇ ਹਨ, ਅਤੇ ਮਨੁੱਖੀ ਸਮਾਜ ਦੀ ਉਸਾਰੀ ਵੀ ਕਰਨੀ ਹੈ। ਇਹੀ ਕਾਰਨ ਹੈ ਕਿ ਗੁਰਮਤਿ ਨੇ ਗ੍ਰਿਹਸਤ ਨੂੰ ਪ੍ਰਧਾਨਤਾ

ਦੇਕੇ ਜੀਵਨ ਨਾਲ ਪੂਰਨ ਸਾਂਝ ਪਾਈ ਹੈ, ਅਤੇ ਗ੍ਰਿਹਸਤ ਨੂੰ ਰੂਹਾਨੀਅਤ ਦਾ ਅਖਾੜਾ ਬਣਾਇਆ ਹੈ। ਇਸ ਵਿੱਚ ਹੀ ਆਸਾ-ਮਨਸਾ, ਕਾਮ-ਕ੍ਰੋਧ, ਨਫ਼ਾ-ਨੁਕਸਾਨ, ਮਾਨ-ਅਪਮਾਨ ਆਦਿਕ ਕੌੜੇ-ਮਿੱਠੇ ਤਜਰਬਿਆਂ ਦੇ ਮੌਕੇ ਪੈਦਾ ਹੁੰਦੇ ਹਨ। ਇਹਨਾ ਹਾਲਾਤ ਵਿਚ ਉਲਾਰ ਨਾ ਹੋਣ ਅਤੇ ਸਾਵਾਂ-ਪਧਰਾ ਰਹਿਣ ਦੀ ਕਸਵਟੀ ਉੱਤੇ ਪੂਰਾ ਉਤਰਨ ਵਾਲਾ ਹੀ ਅਸਲੀ ਸੂਰਮਾ ਹੈ।

ਸਦਾਚਾਰਕ ਪਵਿਤਰਤਾ ਅਤੇ ਧਾਰਮਿਕ ਉੱਚਤਾ ਦਾ ਮਿਆਰ ਸਮਾਜਕ ਜੀਵਨ ਹੈ ਜਿੱਥੇ ਕਾਮ ਦੇ ਮੌਕੇ ਹਨ, ਉੱਥੋਂ ਹੀ ਪਤਾ ਲਗ ਸਕਦਾ ਹੈ ਕਿ 'ਏਕਾ ਨਾਰੀ ਜਤੀ ਹੋਇ' ਦੀ ਕਸਵਟੀ ਤੇ ਕੌਣ ਪੂਰਾ ਉਤਰਦਾ ਹੈ? ਸਮਾਜਕ ਘਰੋਗੀ ਜੀਵਨ ਵਿੱਚ ਸੀਲ-ਸੰਜਮ ਨਾਲ ਰਹਿਣ ਵਾਲਾ ਹੀ ਅਸਲੀ ਜਤੀ-ਸਤੀ ਹੈ। ਗੁਰਮਤਿ ਅਨੁਸਾਰ ਮਨੁੱਖ ਦੇ ਆਤਮਿਕ ਜੀਵਨ ਦੀ ਸੂਖਮ ਤੋਰ ਨੂੰ ਇਕਸੁਰ ਅਤੇ ਇਕਸਾਰ ਰੱਖਣ ਲਈ ਦੁਨਿਆਵੀ ਜ਼ੁੰਮੇਵਾਰੀਆਂ, ਕਾਰ-ਵਿਹਾਰ ਦੇ ਝੰਮੇਲਿਆਂ ਅਤੇ ਔਕੜਾਂ-ਕਠਨਾਈਆਂ ਦਾ ਹੋਣਾ ਇਕ ਪ੍ਰਾਕਿਰਤਕ ਲੋੜ ਹੈ। ਇਹ ਸਭ ਕੁਝ ਹੋਣਾ ਕੁਦਰਤ ਦੀ ਨਿਯਮਾਵਲੀ ਦਾ ਹਿੱਸਾ ਹੈ।

ਗ੍ਰਿਹਿਸਤੀ ਦੇ ਫ਼ਰਜ਼ ਨਿਭਾਉਣ ਲਈ ਮਨੁੱਖ ਨੇ ਕਿਰਤ ਵੀ ਕਰਨੀ ਹੈ। ਮਨੁੱਖ ਨੂੰ ਰੋਟੀ-ਕਪੜੇ ਦੀ ਵੀ ਉਤਨੀ ਹੀ ਲੋੜ ਹੈ ਜਿਤਨੀ ਕਿ ਆਤਮਿਕ ਖੁਰਾਕ ਦੀ। ਕਿਰਤ ਕੀਤੇ ਬਿਨਾਂ ਬਾਲ ਬੱਚੇ ਨਹੀਂ ਪਾਲੇ ਜਾ ਸਕਦੇ। ਇਸਦੇ ਨਾਲ ਹੀ ਕਿਰਤ ਕਰਨਾ ਇਕ ਪ੍ਰਾਕਿਰਤਕ ਨਿਯਮ ਵੀ ਹੈ। ਕਿਰਤ ਕਰਨ ਨਾਲ ਸਾਰੇ ਸਰੀਰਕ ਅੰਗ ਨਰੋਏ ਰਹਿੰਦੇ ਹਨ। ਕੁਦਰਤ ਦੀ ਇਹ ਮੰਗ ਹੈ ਕਿ ਅਸੀਂ ਕਿਰਤ ਕਰੀਏ। ਕੁਦਰਤ ਦੇ ਰਚਨਹਾਰ ਕਾਦਰ ਦਾ ਇਹ ਹੁਕਮ ਹੈ ਅਤੇ ਇਹ ਉਸਦੀ ਰਜ਼ਾ ਹੈ। ਹਰ ਜੀਵ-ਜੰਤੂ, ਹਰ ਕੀੜਾ-ਕਿਰਮ, ਹਰ ਪੰਛੀ-ਪੰਖੇਰੂ ਅਤੇ ਹਰ ਢੋਰ-ਪਸ਼ੂ ਉਦਮ-ਉਪਰਾਲਾ ਕਰਕੇ, ਉੱਡਕੇ ਅਤੇ ਲੱਭਕੇ ਹੀ ਪੇਟ ਪਾਲਦਾ ਹੈ। ਸਰੀਰ ਅਤੇ ਮਨ ਨੂੰ ਅਰੋਗ ਰੱਖਣ ਲਈ ਯਤਨ ਕਰਨ ਦੀ ਲੋੜ ਹੈ। ਹੱਥ-ਪੈਰ ਹਿਲਾਣ ਦੀ ਲੋੜ ਹੈ। ਇਸੇ ਕਰਕੇ ਗੁਰਮਤਿ ਵਿੱਚ ਕਿਰਤ ਕਰਨੀ ਲਾਜ਼ਮੀ ਹੈ ਅਤੇ ਇਹ ਰੂਹਾਨੀਅਤ ਦਾ ਅਨਿੱਖੜਵਾਂ ਅੰਗ ਹੈ।

ਮਨੁੱਖਤਾ ਦਾ ਇਤਿਹਾਸਕ ਅਧਿਐਨ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਮੀਰ ਦੇ ਹੱਥ ਸ਼ਸਤਰ ਰਿਹਾ ਹੈ, ਤਾਕਤ ਰਹੀ ਹੈ ਤੇ ਸਿਆਸਤ ਰਹੀ ਹੈ। ਪੀਰੀ ਦੇ ਗੁਣਾਂ ਤੋਂ ਸੱਖਣਾ ਮੀਰ ਜ਼ਾਲਮ ਅਤੇ ਜਾਬਰ ਬਣ ਜਾਂਦਾ ਰਿਹਾ ਹੈ। ਮਨੁੱਖੀ ਸਮਾਜ ਵਿੱਚ ਧੱਕੇਸ਼ਾਹੀ, ਬੇਇਨਸਾਫ਼ੀ ਅਤੇ ਤਾਨਾਸ਼ਾਹੀ ਦਾ ਬੋਲਬਾਲਾ ਹੋ ਜਾਂਦਾ ਰਿਹਾ ਹੈ। ਇਕੱਲੀ ਮੀਰੀ ਸੰਸਾਰਕਤਾ ਹੈ ਅਤੇ ਸਰੀਰਕ ਆਲਜਾਲ ਹੈ। ਆਤਮਕਤਾ ਤੋਂ ਬਿਨਾਂ ਮੀਰੀ ਦੀ ਹੋਂਦ ਅਧੂਰੀ ਹੈ। ਇਹ ਕੁਦਰਤ ਦੇ ਨਿਯਮ ਦਾ ਵਿਰੋਧ ਹੈ। ਇਸਨੂੰ ਪੀਰੀ ਦੇ ਗਿਆਨ ਦੀ ਲੋੜ ਹੈ। ਸਭ ਨੂੰ ਇਕ ਅਕਾਲ ਪੁਰਖ ਦੀ ਕਿਰਤ ਸਮਝ ਕੇ ਉਸਨੂੰ ਬਰਾਬਰ ਦਾ ਭਰਾ ਸਮਝਣ ਲਈ ਪੀਰੀ ਦੀ ਲੋੜ ਹੈ। ਕਿਸੇ ਦਾ ਹੱਕ ਨਾ ਮਾਰਨਾਂ, ਦੂਜਿਆਂ ਦੇ ਸਹਿਯੋਗੀ ਅਤੇ ਸਹਿਵਾਸੀ ਹੋਣ, ਸਮਾਜਕ ਕਦਰਾਂ-ਕੀਮਤਾਂ ਦਾ ਅਨੁਸਾਰੀ ਹੋਣ ਅਤੇ ਕੁਦਰਤ ਦੀ ਨਿਯਮਾਵਲੀ ਨਾਲ ਇਕਸੁਰ ਹੋਣ ਲਈ ਪੀਰੀ ਦੀ ਲੋੜ ਹੈ।

ਮੀਰ (ਮਨੁੱਖ) ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੀਆਂ ਬੇਸੁਰੀਆਂ ਮਾਨਸਿਕ ਰੁਚੀਆਂ ਨੂੰ ਇਕਸੁਰ ਕੀਤੇ ਬਿਨਾਂ ਇਸ ਬ੍ਰਹਮੰਡ ਨੂੰ ਚਲਦਿਆਂ ਰੱਖਣ ਵਿੱਚ ਆਪਣਾ ਯੋਗਦਾਨ ਪਾ ਹੀ ਨਹੀਂ ਸਕਦਾ। ਜਿਸ ਤਰ੍ਹਾਂ ਬ੍ਰਹਮੰਡ ਦੀ ਹਰ ਸ਼ੈ ਇਕ ਖਾਸ ਜ਼ਬਤ ਵਿੱਚ ਕੰਮ ਕਰ ਰਹੀ ਹੈ। ਇਸੇ ਤਰ੍ਹਾਂ ਮਨੁੱਖ ਦੀਆਂ ਮਾਨਸਿਕ ਰੁਚੀਆਂ ਦਾ ਇਕ ਖਾਸ ਜ਼ਬਤ ਵਿੱਚ ਹੋਣਾ ਲਾਜ਼ਮੀ ਹੈ। ਇਹ ਜ਼ਬਤ, ਇਹ ਗਿਆਨ, ਇਹ ਸੂਝ-ਬੂਝ ਅਤੇ ਇਹ ਸਵੈਕਾਬੂ

ਕੇਵਲ ਸਿਖੀ ਹੀ ਸਿਖਾ ਸਕਦੀ ਹੈ। ਮਨੁੱਖ ਦੀ ਸੋਚ-ਵਿਚਾਰ ਵਿੱਚ ਜ਼ਬਤ, ਕਹਿਣੀ (ਜ਼ਬਾਨ) ਵਿੱਚ ਜ਼ਬਤ, ਕਰਨੀ ਵਿੱਚ ਜ਼ਬਤ ਅਤੇ ਰਹਿਣ-ਸਹਿਣ, ਖਾਣ-ਪੀਣ ਅਤੇ ਪਹਿਨਣ ਦੇ ਸੰਜਮ ਦਾ ਜ਼ਬਤ ਕੇਵਲ ਪੀਰੀ ਹੀ ਸਿਖਾ ਸਕਦੀ ਹੈ। ਮੀਰ ਦੀਆਂ ਕਾਮਦਾਇਕ ਵਾਸ਼ਨਾਵਾਂ ਨੂੰ ਸੰਜਮ ਦਾ ਜ਼ਬਤ ਕੇਵਲ ਪੀਰੀ ਹੀ ਸਿਖਾ ਸਕਦੀ ਹੈ। ਮੀਰ ਦੀਆਂ ਕਾਮਦਾਇਕ ਵਾਸ਼ਨਾਵਾਂ ਨੂੰ ਸੰਜਮ ਅਤੇ ਸ਼ਕਤੀ ਵਿਚ ਬਦਲਣ, ਮੀਰ ਦੀ ਕ੍ਰੋਧ ਦੀ ਅੱਗ ਨੂੰ ਬੀਰਤਾ ਵਿੱਚ ਬਦਲਣ, ਲੋਭ-ਵਸ ਪ੍ਰਾਧੀਨ ਹੋਣ ਵਾਲੇ ਤ੍ਰਿਸ਼ਾਨਾਲੂ ਮੀਰ ਦੇ ਲੋਭ ਨੂੰ ਪੁਰਸ਼ਾਰਥ ਵਿਚ ਬਦਲਣ, ਮੀਰ ਦੇ ਮੋਹ ਨੂੰ ਹਮਦਰਦੀ ਵਿੱਚ ਬਦਲਣ ਅਤੇ ਮੀਰ ਦੇ ਵਿਨਾਸ਼ਕਾਰੀ ਹੰਕਾਰ ਨੂੰ ਸਵੈਮਾਣ ਅਤੇ ਕੁਰਬਾਨੀ ਵਿੱਚ ਬਦਲਣ ਦੇ ਸਮਰਥ ਕੇਵਲ ਪੀਰੀ ਹੀ ਹੈ।

ਮੀਰ ਨੂੰ ਪੀਰੀ ਦੀ ਲੋੜ ਹੈ, ਭਗਤੀ ਦੀ ਲੋੜ ਹੈ, ਅਤੇ ਸੰਤ ਦੀ ਲੋੜ ਹੈ। ਪੀਰ ਨੂੰ ਸ਼ਕਤੀ ਦੀ ਲੋੜ ਹੈ, ਸੰਸਾਰਕਤਾ ਦੀ ਲੋੜ ਹੈ ਅਤੇ ਸਿਪਾਹੀ ਦੀ ਲੋੜ ਹੈ। ਪੀਰੀ ਬਿਨਾਂ ਮੀਰੀ ਖੁਦਗਰਜ਼, ਜ਼ਾਲਮ ਅਤੇ ਬੇਇਨਸਾਫ਼ ਬਣ ਜਾਂਦੀ ਹੈ; ਸ਼ਕਤੀ ਬਿਨਾਂ ਪੀਰੀ ਕਾਇਰ ਅਤੇ ਬੁਜ਼ਦਿਲ ਬਣ ਜਾਂਦੀ ਹੈ ਅਤੇ ਆਪਣੇ ਆਪ ਦੀ ਰੱਖਿਆ ਕਰ ਸਕਣ ਦੇ ਅਸਮਰਥ ਹੋ ਜਾਂਦੀ ਹੈ। ਮੀਰੀ (ਸੰਸਾਰਕਤਾ) ਅਤੇ ਪੀਰੀ (ਆਤਮਕਤਾ) ਦੋਹਾਂ ਵਿੱਚ ਸਦੀਵੀ ਵਿਰੋਧਤਾ ਵੀ ਹੈ, ਅਤੇ ਸਦੀਵੀ ਏਕਤਾ ਵੀ। ਦੋਹਾਂ ਦੀ ਅਨੁਪਾਤਿਕ ਏਕਤਾ ਨਾਲ ਹੀ ਮਨੁੱਖੀ ਜੀਵਨ ਰੌਂ ਇਕਸੁਰ ਅਤੇ ਇਕਸਾਰ ਵਹਿ ਸਕਦੀ ਹੈ। ਦਰਿਆ ਰੂਪੀ ਜੀਵਨ ਰੌਂ ਦੇ ਨਿਰੰਤਰ ਵਹਾਉ ਲਈ ਦੋਹਾਂ ਕੰਢਿਆਂ ਦੀ (ਮੀਰੀ ਅਤੇ ਪੀਰੀ) ਅਨੁਪਾਤਿਕ ਏਕਤਾ ਅਤੇ ਅਨੁਪਾਤਿਕ ਭਿੰਨਤਾ (ਦੂਰੀ) ਦਾ ਹੋਣਾ ਲਾਜ਼ਮੀ ਹੈ। ਇਹ ਏਕਤਾ-ਭਿੰਨਤਾ ਦਾ ਤੁਲਨਾਤਮਕ ਆਧਾਰ ਹੀ ਕੁਦਰਤ ਦੀ ਹਰ ਸ਼ੈ ਦਾ ਆਧਾਰ ਹੈ ਅਤੇ ਗੁਰਮਤਿ ਨੇ ਇਹੀ ਆਧਾਰ ਮੀਰੀ ਪੀਰੀ ਦੇ ਸਿਧਾਂਤ ਵਿੱਚ ਰੂਪਮਾਨ ਕੀਤਾ ਹੈ।

ਸੰਸਾਰ ਦੇ ਸਾਰੇ ਧਰਮ ਆਪੋ ਆਪਣੇ ਧਰਮ ਦੇ ਅਨੁਜਾਈਆਂ ਦਾ ਹੀ ਭਲਾ ਮੰਗਦੇ ਹਨ। ਅੱਜ ਦੇ ਵਿਗਿਆਨਕ ਯੁੱਗ ਦੇ ਵਿਦਵਾਨ ਅਤੇ ਵਿਚਾਰਵਾਨ ਮਸੀਂ ਇਹ ਅਸੂਲ ਲਿਖਤੀ ਰੂਪ (ਅਮਲੀ ਰੂਪ ਤਾਂ ਬਹੁਤ ਦੂਰ ਦੀ ਗੱਲ ਹੈ) ਵਿੱਚ ਪੇਸ਼ ਕਰ ਸਕੇ ਹਨ ਕਿ 'ਆਪ ਜੀਵੋ ਅਤੇ ਦੂਜਿਆਂ ਨੂੰ ਜੀਣ ਦੇਵੋ' **(Live and let live)** ਪਰ ਕੁਦਰਤ ਦੀ ਨਿਯਮਾਵਲੀ ਤਾਂ ਇਥੋਂ ਕੋਹਾਂ ਦੂਰ ਦੀ ਗੱਲ ਹੈ। ਕੁਦਰਤ ਦੀ ਹਰ ਸ਼ੈ ਕ੍ਰਿਆਸ਼ੀਲ ਹੈ, ਹਰ ਸ਼ੈ ਦਾ ਜੀਵਨ ਕਾਰਜ ਹੈ, ਤੇ ਹਰ ਸ਼ੈ ਦਾ ਕੋਈ ਮੰਤਵ ਹੈ। ਫੁੱਲ ਖਿੜਦਾ ਹੈ ਸੰਸਾਰ ਵਿਚ ਸੁਹੱਪਣ ਵੰਡਣ ਲਈ, ਦੂਜਿਆਂ ਨੂੰ ਖੁਸ਼ੀ ਦੇਣ ਲਈ, ਖੇੜਾ ਵੰਡਣ ਲਈ ਅਤੇ ਮਹਿਕ ਦੇਣ ਲਈ। ਬ੍ਰਹਮੰਡ ਦੀ ਹਰ ਸ਼ੈ ਦੂਜੇ ਲਈ ਜੀਣ-ਥੀਣ ਵਿੱਚ ਜੁੱਟੀ ਹੋਈ ਹੈ। ਗੁਰਮਤਿ ਦਾ ਦੂਜਿਆਂ ਲਈ ਜੀਊਣ-ਮਰਨ ਦਾ ਸਿਧਾਂਤ ਬ੍ਰਹਮੰਡ ਦੀ ਨਿਯਮਾਵਲੀ ਨਾਲ ਮੇਲ ਖਾਂਦਾ ਸਿਧਾਂਤ ਹੈ। ਮਨੁੱਖ ਦੇ ਸਰੀਰਕ ਅਤੇ ਆਤਮਿਕ ਤੌਰ ਤੇ ਬਲਵਾਨ ਬਣਨਾ ਹੈ, ਵਧਣਾ ਫੂਲਣਾ ਹੈ, ਆਪਾ ਵਿਗਸਤ ਕਰਨਾ ਹੈ ਪਰ ਕੁਦਰਤ ਦੀ ਹਰ ਸ਼ੈ ਵਾਂਗ ਦੂਜਿਆਂ ਲਈ ਆਪਾ ਨਿਛਾਵਰ ਕਰ ਦੇਣਾ ਮੰਜ਼ਲ ਹੈ। ਦੂਜਿਆਂ ਲਈ ਜੀਊਣਾ-ਮਰਨਾ ਜੀਵਨ ਦਾ ਨਿਸ਼ਾਨਾ ਹੈ। ਆਪ ਜੀਣਾ ਹੈ ਦੂਜਿਆਂ ਨੂੰ ਨਾ ਕੇਵਲ ਜੀਊਣ ਦੇਣਾ ਹੈ ਸਗੋਂ ਸਹਿਵਾਸੀ ਤੇ ਸਹਿਯੋਗੀ ਬਣਕੇ ਦੂਜਿਆਂ ਲਈ ਆਪਾ ਕੁਰਬਾਨ ਕਰਨਾ ਹੈ। ਇਸ ਤਰ੍ਹਾ ਅਸਲੀ ਮਨੁੱਖ ਬਣਕੇ ਕੁਦਰਤ ਦੇ ਸਦੀਵੀ ਨਿਯਮ ਦਾ ਅਨੁਸਾਰੀ ਬਣਨਾ ਹੈ। ਮੀਰ ਅਤੇ ਪੀਰ ਦੋਹਾਂ ਦਾ ਮੂਲ ਆਧਾਰ ਨਿਸ਼ਕਾਮ ਭਾਵਨਾ ਅਧੀਨ ਸਰਬੱਤ ਦਾ ਭਲਾ ਮੰਗਣਾ ਹੈ, ਭਲਾ ਕਰਨਾ ਹੈ ਅਤੇ ਭਲਾ ਸੋਚਣਾ ਹੈ।

ਮੀਰੀ ਪੀਰੀ ਦੇ ਸਿਧਾਂਤ ਦਾ ਧਾਰਨੀ ਜਦ ਸਹਜ ਅਵਸਥਾ ਪ੍ਰਾਪਤ ਕਰ ਲੈਂਦਾ ਹੈ ਤਾ ਉਸਨੂੰ ਸਭਨਾ ਅੰਦਰ ਇੱਕੋ ਰੱਬੀ ਨੂਰ ਨਜ਼ਰ ਆਉਣ ਲੱਗ ਪੈਂਦਾ ਹੈ। ਸਭ ਵਿੱਚ ਇਕ ਜੋਤਿ ਪਸਰ ਰਹੀ ਨਜ਼ਰ ਆਉਣ ਲਗ ਜਾਂਦੀ ਹੈ। ਸਭ ਨੂੰ ਅਕਾਲ ਪੁਰਖ ਦੀ ਅੰਸ਼ ਸਮਝ ਕੇ ਪਿਆਰਨ ਲਗ ਜਾਂਦਾ ਹੈ। ਉਹ ਸਰਬਤ ਦਾ ਭਲਾ ਮੰਗਦਾ ਹੈ। ਆਪਣੇ ਤੇ ਪਰਾਏ ਦਾ ਭਲਾ, ਅਮੀਰ ਤੇ ਗਰੀਬ ਦਾ ਭਲਾ, ਵਾਕਿਫ਼ ਤੇ ਨਾਵਾਕਿਫ਼ ਦਾ ਭਲਾ, ਮਨੁਖ-ਮਾਤਰ ਦਾ ਭਲਾ ਅਤੇ ਸਭ ਜੀਵ-ਜੰਤੂਆਂ ਦਾ ਭਲਾ। ਉਹ ਸਾਰੀ ਕੁਦਰਤ ਨਾਲ ਇਕਸੁਰਤਾ ਜੋੜ ਲੈਂਦਾ ਹੈ ਅਤੇ ਆਪਣੇ ਆਪ ਨੂੰ ਸਾਰੇ ਬ੍ਰਹਮੰਡ ਦਾ ਹਿੱਸਾ ਅਨੁਭਵ ਕਰਨ ਲਗ ਜਾਂਦਾ ਹੈ।

ਸਹਜ ਅਵਸਥਾ ਦੇ ਧਾਰਨੀ ਦੀ ਨੈਤਿਕ ਸੋਚ ਸਮੁੱਚੇ ਸੁਧਾਰ ਵੱਲ ਲੱਗ ਜਾਂਦੀ ਹੈ ਅਤੇ ਉਹ ਸਰਬੱਤ ਦੇ ਭਲੇ ਦਾ ਇੱਛਕ ਬਣ ਜਾਂਦਾ ਹੈ। ਉਸ ਅੰਦਰੋਂ ਆਪਣੇ ਅਤੇ ਪਰਾਏ, ਅਮੀਰ ਤੇ ਗਰੀਬ ਅਤੇ ਚੰਗੇ ਤੇ ਮੰਦੇ ਦੀਆਂ ਹੱਦਾਂ-ਬਨ੍ਹੇਰੀਆਂ ਟੁੱਟ ਜਾਂਦੀਆਂ ਹਨ। ਸਰਬਤ ਦਾ ਭਲਾ ਮੰਗਣਾ, ਸਰਬਤ ਦੀ ਸੇਵਾ ਕਰਨੀ, ਸਰਬਤ ਲਈ ਇਨਸਾਫ਼ ਮੰਗਣਾ, ਸਰਬਤ ਦੀ ਰਾਖੀ ਕਰਨੀ, ਸਰਬਤ ਦੇ ਕੰਮ ਆਉਣਾ, ਸਰਬਤ ਦਾ ਸ਼ੁਭਇੱਛਕ ਹੋਣਾ, ਸਰਬਤ ਦੀ ਦੇਖਭਾਲ ਕਰਨੀ ਅਤੇ ਲੋੜ ਪੈਣ ਤੇ ਸਰਬਤ ਦੇ ਹੱਕਾਂ ਦੀ ਰਾਖੀ ਲਈ ਜੂਝ ਮਰਨਾ, ਉਸਦੇ ਜੀਵਨ ਮਨੋਰਥ ਦਾ ਆਦਰਸ਼ ਬਣ ਜਾਂਦਾ ਹੈ।

ਅੱਜ ਤੱਕ ਸੰਸਾਰ ਦੇ ਜਿਤਨੇ ਵੀ ਮਹਾਂਪੁਰਸ਼ਾਂ ਨੇ ਸੱਚ ਨੂੰ ਸਥਾਪਤ ਕਰਨ ਖਾਤਰ ਜਾਂ ਮਨੁੱਖੀ ਸਮਾਜ ਦੀ ਉਸਾਰੀ ਲਈ ਜਾਂ ਮਨੁੱਖਤਾ ਦੀ ਭਲਾਈ ਲਈ ਜ਼ੁਲਮ ਅਤੇ ਬੇਇਨਸਾਫ਼ੀ ਵਿਰੁਧ ਆਵਾਜ਼ ਉਠਾਈ ਹੈ, ਕੁਰਬਾਨੀਆਂ ਦਿੱਤੀਆਂ ਹਨ ਜਾਂ ਸ਼ਹਾਦਤਾਂ ਦਿੱਤੀਆਂ ਹਨ, ਉਹਨਾਂ ਸਭਨਾਂ ਅੰਦਰ ਆਤਮਕਤਾ ਅਤੇ ਸੰਸਾਰਕਤਾ ਦੇ ਸੰਤੁਲਨ ਤੋਂ ਉਪਜੀ ਸ਼ਕਤੀ ਹੀ ਕੰਮ ਕਰਦੀ ਆਈ ਹੈ, ਕਰੰਟ ਦੀ ਪੌਜ਼ੇਟਿਵ ਅਤੇ ਨੈਗੇਟਿਵ ਰੌਂ ਤੋਂ ਜਿਵੇਂ ਬਿਜਲਾਣੂ ਸ਼ਕਤੀ ਪੈਦਾ ਹੁੰਦੀ ਹੈ ਤਿਵੇਂ ਹੀ ਮੀਰੀ ਅਤੇ ਪੀਰੀ, ਭਗਤੀ ਅਤੇ ਸ਼ਕਤੀ, ਸੰਤ ਅਤੇ ਸਿਪਾਹੀ, ਦੋ ਵਿਰਧੀ ਪੱਖਾਂ ਦੀ ਸਾਪੇਖਕ ਵਿਰੋਧਤਾ ਅਤੇ ਸਾਪੇਖਕ ਏਕਤਾਂ ਤੋਂ ਨਿਰਭਉ ਅਤੇ ਨਿਰਵੈਰ ਸ਼ਕਤੀ ਪੈਦਾ ਹੁੰਦੀ ਹੈ। ਕੁਦਰਤ ਦੀ ਹਰ ਸ਼ੈ ਦੀ ਹੋਂਦ ਇਸੇ ਨਿਯਮ ਤੇ ਆਧਾਰਤ ਹੈ। ਗੁਰੂ ਨਾਨਕ ਸਾਹਿਬ ਨੇ ਹੀ ਕੁਦਰਤ ਦੀ ਇਸ ਨਿਯਮਾਵਲੀ ਦਾ ਇਹ ਭੇਦ ਮਨੁੱਖਤਾ ਸਾਹਮਣੇ ਖੋਲ੍ਹਿਆ।

ਭਗਤੀ ਨਾਲ ਉਸਾਰੂ ਸ਼ਕਤੀ ਦਾ ਹੋਣਾ ਕੁਦਰਤ ਦੀ ਨਿਯਮਾਵਲੀ ਨਾਲ ਇਕਸੁਰ ਹੋਣਾ ਹੈ। ਬਾਬੇ ਨਾਨਕ ਨੇ ਮਨੁੱਖਤਾ ਸਾਹਮਣੇ ਭਗਤੀ ਦੇ ਨਵੇਂ ਅਰਥ ਰੱਖ ਕੇ ਸਮਝਾਇਆ ਕਿ ਭਗਤੀ ਉਹ ਹੈ ਜਿਸ ਵਿੱਚ ਸਮਾਜਿਕ ਜ਼ਿੰਮੇਵਾਰੀ ਹੈ, ਜ਼ਬਤ ਹੈ, ਸੇਵਾ-ਭਾਵਨਾ ਹੈ ਅਤੇ ਜਿਹੜੀ ਲੋੜ ਪੈਣ ਤੇ ਮਜ਼ਲੂਮ, (ਭਾਵੇਂ ਉਹ ਕੋਈ ਵੀ ਹੋਵੇ, ਕਿਸੇ ਵੀ ਧਰਮ ਦਾ ਹੋਵੇ, ਕਿਸੇ ਵੀ ਜਾਤ ਬਰਾਦਰੀ ਦਾ ਹੋਵੇ) ਵਾਸਤੇ ਕੁਰਬਾਨੀ ਦੇਣਾ ਸਿਖਾਂਦੀ ਹੈ, ਆਪਣਾ ਆਪਾ ਨਿਛਾਵਰ ਕਰਨਾ ਸਿਖਾਂਦੀ ਹੈ ਅਤੇ ਇਸ ਬ੍ਰਹਮੰਡ ਨੂੰ ਚਲਦਿਆਂ ਰੱਖਣ ਵਿੱਚ ਆਪਣਾ ਨਿਯਤ ਯੋਗਦਾਨ ਪਾਣਾ ਸਿਖਾਂਦੀ ਹੈ। ਇਹ ਨਿਰੀ ਜਪ-ਤਪ ਅਤੇ ਸਮਾਧੀਆਂ ਲਾਉਣ ਵਾਲੀ ਭਗਤੀ ਨਹੀਂ ਹੈ। ਇਥੇ ਭਗਤੀ ਨਾਲ ਸ਼ਕਤੀ ਵੀ ਹੈ ਅਤੇ ਇਹ ਅਸਲੀ ਉਸਾਰੂ ਸ਼ਕਤੀ ਭਗਤੀ ਵਿਚੋਂ ਹੀ ਪੁੰਗਰਦੀ ਹੈ, ਭਗਤੀ ਦੇ ਚਾਨਣ ਵਿੱਚ ਹੀ ਵਰਤੀ ਜਾਂਦੀ ਹੈ ਅਤੇ ਭਗਤੀ ਦੇ ਗਿਆਨ-ਬੋਧ ਨਾਲ ਹੀ ਇਸ ਦੇ ਵਰਤਣ ਦੀ ਜਾਚ ਆਉਂਦੀ ਹੈ।

ਮਨੁੱਖ ਨੇ ਪਹਿਲਾਂ ਭਗਤ ਬਣਨਾ ਹੈ। ਇਸ ਮਾਰਗ ਤੇ ਚਲਣ ਲਈ ਸਿਰ ਤਲੀ

ਤੇ ਧਰਕੇ ਤੁਰਨ ਦਾ ਪ੍ਰਣ ਕਰਨਾ ਹੈ। ਗੁਰਮਤਿ ਚਾਨਣ ਲੈਣਾ ਹੈ। ਨਿਰ-ਇੱਛਕ ਅਤੇ ਨਿਸ਼ਕਾਮ ਬਣਨਾ ਹੈ, ਦਇਆਵਾਨ ਬਣਨਾ ਹੈ ਅਤੇ ਪਰਉਪਕਾਰੀ ਬਣਨਾ ਹੈ। ਦੂਜਿਆਂ ਲਈ ਜੀਅ-ਦੇਣ ਦੇ ਪ੍ਰਾਕਿਰਤਕ ਨਿਯਮ ਦੇ ਧਾਰਨੀ ਬਣਨਾ ਹੈ। ਭਗਤੀ ਦੇ ਇਹ ਸਾਰੇ ਗੁਣ ਗ੍ਰਹਿਣ ਕਰਨ ਲਈ ਕਾਰ-ਵਿਹਾਰ ਕਰਦਿਆਂ ਸਮਾਜਕ ਅਖਾੜੇ ਵਿੱਚ ਹੀ ਇਸਦੀਆਂ ਮਸ਼ਕਾਂ ਕਰਨੀਆਂ ਹਨ, ਇਥੇ ਹੀ ਕੌੜੇ-ਮਿੱਠੇ ਤਜਰਬਿਆਂ ਨਾਲ ਘੁਲਣਾ ਹੈ ਅਤੇ ਇਥੇ ਹੀ ਜਿੱਤਾਂ ਪ੍ਰਾਪਤ ਕਰਨੀਆਂ ਹਨ। ਬਲਵਾਨ ਆਤਮਾ ਲਈ ਬਲਵਾਨ ਸਰੀਰ ਦੀ ਲੋੜ ਹੁੰਦੀ ਹੈ। ਸਰੀਰਕ ਤੌਰ ਤੇ ਬਲਵਾਨ ਬਣਨਾ ਉਨਾਂ ਹੀ ਜ਼ਰੂਰੀ ਹੈ ਜਿੰਨਾ ਕਿ ਆਤਮਿਕ ਤੌਰ ਤੇ। ਮੱਲ ਅਖਾੜਿਆਂ ਵਿੱਚ ਕਸਰਤਾਂ ਕਰਨੀਆਂ ਹਨ, ਘੁਲਣਾ ਹੈ, ਬਲਵਾਨ ਬਣਨਾ ਹੈ, ਪਰੰਤੂ ਬਲਵਾਨ ਆਤਮਾ ਅਤੇ ਬਲਵਾਨ ਸਰੀਰ ਦੋਹਾਂ ਦਾ ਮੰਤਵ ਸਮੁੱਚੀ ਮਨੁੱਖਤਾ ਦੀ ਭਲਾਈ ਹੈ, ਜਿਸ ਲਈ ਦੋਹਾਂ ਵਿੱਚ ਤਿਆਗ ਅਤੇ ਕੁਰਬਾਨੀ ਦੀ ਭਾਵਨਾ ਦਾ ਹੋਣਾ ਜ਼ਰੂਰੀ ਹੈ।

ਭਗਤੀ ਅਤੇ ਸ਼ਕਤੀ ਦਾ ਨਿਸ਼ਾਨਾ ਇਕ ਅਜੇਹਾ ਨਰੋਆ ਮਨੁੱਖੀ ਸਮਾਜ ਕਾਇਮ ਕਰਨਾ ਹੈ ਜਿਹੜਾ ਇਸ ਬ੍ਰਹਮੰਡ ਨੂੰ ਚਲਦਿਆਂ ਰੱਖਣ ਵਿੱਚ ਆਪਣਾ ਨਿਯਤ ਯੋਗਦਾਨ ਪਾ ਸਕੇ। ਅਜੇਹਾ ਸਮਾਜ ਕਾਇਮ ਕਰਨ ਲਈ ਜਿੱਥੇ ਨਿਸ਼ਕਾਮ ਭਗਤੀ ਦੀ ਲੋੜ ਹੈ ਉੱਥੇ ਜਬਰ ਤੇ ਬੇਇਨਸਾਫ਼ੀ ਦਾ ਨਾਸ਼ ਕਰਨ ਲਈ ਉਸਾਰੂ ਸ਼ਕਤੀ ਦਾ ਹੋਣਾ ਵੀ ਜ਼ਰੂਰੀ ਹੈ। ਅਜੇਹੀ ਸ਼ਕਤੀ ਦਾ ਸੋਮਾ ਭਗਤੀ ਹੈ। ਭਗਤੀ ਵਿਚੋਂ ਹੀ ਉਸਾਰੂ ਸ਼ਕਤੀ ਪੈਦਾ ਹੁੰਦੀ ਹੈ। ਭਗਤੀ ਨਾਲੋਂ ਟੁੱਟੀ ਸ਼ਕਤੀ ਦਿਸ਼ਾਹੀਨ ਅਤੇ ਜ਼ਾਲਮ ਬਣ ਜਾਂਦੀ ਹੈ। ਇਸ ਲਈ ਸ਼ਕਤੀ ਨੂੰ ਭਗਤੀ ਦੀ ਲੋੜ ਹੈ। ਇਸੇ ਤਰ੍ਹਾਂ ਭਗਤੀ ਨੂੰ ਕਾਇਮ ਰੱਖਣ ਲਈ ਸ਼ਕਤੀ ਦੀ ਲੋੜ ਹੈ। ਸ਼ਕਤੀ ਬਿਨਾਂ ਭਗਤੀ ਕਾਇਰ ਤੇ ਬੁਜ਼ਦਿਲ ਬਣ ਜਾਂਦੀ ਹੈ ਤੇ ਸੱਚ ਤੇ ਪਹਿਰਾ ਦੇਣ ਦੇ ਸਮਰੱਥ ਨਹੀਂ ਰਹਿੰਦੀ। ਇਸ ਤਰ੍ਹਾਂ ਇਹ ਦੋਵੇਂ ਇਕ ਦੂਜੀ ਦੀਆਂ ਪੂਰਕ ਹਨ ਅਤੇ ਇਹਨਾਂ ਦੋਹਾਂ ਦਾ ਨਿਸ਼ਾਨਾ ਵੀ ਇੱਕ ਹੀ ਹੈ। ਉਹ ਹੈ, ਸਰਬਤ ਦਾ ਭਲਾ ਮੰਗਣਾ ਅਤੇ ਸਰਬਤ ਦਾ ਭਲਾ ਕਰਨਾ।

ਇਹ ਉਸਾਰੂ ਸ਼ਕਤੀ ਜਬਰ ਲਈ ਨਹੀਂ, ਕਿਸੇ ਨੂੰ ਤਾਬਿਆ ਕਰਨ ਲਈ ਨਹੀਂ, ਕਿਸੇ ਦਾ ਰਾਜਭਾਗ ਖੋਹਣ ਲਈ ਨਹੀਂ, ਕਿਸੇ ਦੀ ਲੁੱਟ-ਖਸੁੱਟ ਲਈ ਨਹੀਂ, ਸਗੋਂ ਮਨੁੱਖ-ਦੋਖੀਆਂ ਨੂੰ ਸੋਧਣ ਲਈ ਵਰਤੀ ਜਾਣੀ ਹੈ। ਨਿਆਸਰਿਆਂ ਦਾ ਆਸਰਾ ਬਣਨ ਲਈ ਵਰਤੀ ਜਾਣੀ ਹੈ। ਕਮਜ਼ੋਰਾਂ ਦੀ ਢਾਲ ਬਣਨ ਲਈ ਵਰਤੀ ਜਾਣੀ ਹੈ। ਨਿਤਾਣਿਆਂ ਦਾ ਤਾਣ ਬਣਨ ਲਈ ਵਰਤੀ ਜਾਣੀ ਹੈ ਅਤੇ ਵਹਿਸ਼ੀ ਜਾਨਵਰਾਂ ਨੂੰ ਨਥ ਪਾਉਣ ਲਈ ਵਰਤੀ ਜਾਣੀ ਹੈ।

ਭਗਤੀ ਅਤੇ ਸ਼ਕਤੀ ਦੋਹਾਂ ਦਾ ਨਿਸ਼ਾਨਾ ਇਨਸਾਫ਼-ਪਸੰਦ ਸਮਾਜ ਕਾਇਮ ਕਰਨਾ ਹੈ। ਇਕ ਹੋਰ ਗੱਲ ਇਥੇ ਚੇਤੇ ਰੱਖਣ ਵਾਲੀ ਇਹ ਹੈ, ਕਿ ਭਗਤੀ ਅਤੇ ਸ਼ਕਤੀ ਦਾ ਸੁਮੇਲ ਹੈ ਪਰ ਬਰਾਬਰੀ ਨਹੀਂ। ਭਗਤੀ ਪਹਿਲਾਂ ਹੈ ਅਤੇ ਸ਼ਕਤੀ ਮਗਰੋਂ। ਭਗਤੀ ਨੂੰ ਪ੍ਰਥਮਤਾ ਹੈ, ਪ੍ਰਮੁੱਖਤਾ ਹੈ ਅਤੇ ਉੱਚਤਾ ਹੈ। ਹਰਿਮੰਦਰ ਸਾਹਿਬ ਪੀਰੀ ਦਾ ਪ੍ਰਤੀਕ ਹੈ ਅਤੇ ਅਕਾਲ ਤਖਤ ਸਾਹਿਬ ਮੀਰੀ ਦਾ। ਦੋਹਾਂ ਦਾ ਸਹਿਵਾਸ ਹੈ, ਸੁਮੇਲ ਹੈ ਪਰ ਬਰਾਬਰਤਾ ਨਹੀਂ। ਪ੍ਰਮੁੱਖ ਦਰਜਾ ਪੀਰੀ ਨੂੰ ਪ੍ਰਾਪਤ ਹੈ ਅਤੇ ਇਹ ਮੀਰੀ ਨੂੰ ਪ੍ਰਵਾਣ ਹੈ। ਸ਼ਕਤੀ ਨੇ ਮਨੁੱਖ ਅੰਦਰਲੀ ਭਗਤੀ ਅਧੀਨ ਰਹਿਣਾ ਹੈ, ਇਹ ਸ਼ਕਤੀ ਨੂੰ ਪ੍ਰਵਾਨ ਹੈ। ਪ੍ਰਕਿਰਤੀ ਦੀ ਹਰ ਸ਼ੈ ਪੁਰਖ ਦੇ ਨਿਯਮ ਅਧੀਨ ਹੀ ਵਿਚਰ ਰਹੀ ਹੈ। ਭਗਤ ਨੇ ਜਿੱਥੇ ਸੰਤ ਬਣਨਾ ਹੈ ਉੱਥੇ ਸਿਪਾਹੀ ਵੀ ਬਣਨਾ ਹੈ। ਪਹਿਲਾਂ ਸੰਤ ਬਣਨਾ ਹੈ ਤੇ ਫਿਰ ਸਿਪਾਹੀ। ਸੰਤ ਬਣਨ

ਲਈ ਪਹਿਲਾਂ ਹਰਿਮੰਦਰ ਸਾਹਿਬ ਅੰਦਰ ਜਾਣਾ ਹੈ, ਸ਼ਬਦ-ਬੋਧ ਲੈਣਾ ਹੈ। ਫਿਰ ਸਿਪਾਹੀ ਬਣਨ ਲਈ ਜੰਗੀ ਮਸ਼ਕਾਂ ਕਰਨੀਆਂ ਹਨ। ਸੰਤ ਸਿਪਾਹੀ ਦੇ ਕੋਰਸ ਦਾ ਪਹਿਲਾ ਸਬਕ ਹੀ ਭਗਤੀ ਤੋਂ ਆਰੰਭ ਹੁੰਦਾ ਹੈ। ਨਾਮ ਜਪਣਾ ਹੈ, ਕਿਰਤ ਕਰਨੀ ਹੈ ਅਤੇ ਵੰਡ ਕੇ ਛੱਕਣਾ ਹੈ। ਹੁਕਮ ਵਿੱਚ ਰਹਿਕੇ ਸਿਮਰਨ ਅਤੇ ਸੇਵਾ ਰਾਹੀਂ ਆਪਾ ਮਿਟਾ ਕੇ ਆਤਮਿਕ ਤੌਰ ਤੇ ਬਲਵਾਨ ਹੋਣਾ ਹੈ। ਮੱਲ-ਅਖਾੜਿਆਂ ਵਿਚ ਕਸਰਤਾਂ ਕਰਕੇ ਸਰੀਰਕ ਤੌਰ ਤੇ ਬਲਵਾਨ ਹੋਣਾ ਦੂਜੇ ਸਬਕ ਤੋਂ ਸ਼ੁਰੂ ਹੁੰਦਾ ਹੈ।

ਤੀਜੇ ਸਬਕ ਰਾਹੀਂ ਸਹਿਨਸ਼ੀਲਤਾ, ਸਬਰ-ਸੰਤੋਖ ਅਤੇ ਖਿਮਾਂ ਦੇ ਗੁਣਾਂ ਵਿਚ ਸਿੱਖ ਨੂੰ ਨਿਪੁੰਨ ਕੀਤਾ ਗਿਆ। ਜਦ ਘੜੇ ਵੱਟਿਆਂ ਨਾਲ ਭੰਨੇ ਗਏ ਤਾਂ ਮਸ਼ਕਾਂ ਲੈ ਲੈਣ ਦੇ ਆਦੇਸ਼ ਹੋਏ। ਜਦ ਮਸ਼ਕਾਂ ਤੀਰਾਂ ਨਾਲ ਵਿਨ੍ਹੀਆਂ ਸ਼ੁਰੂ ਹੋਈਆਂ ਤਾਂ ਪਿਤੱਲ ਦੀਆਂ ਗਾਗਰਾਂ ਲੈ ਲੈਣ ਦੇ ਆਦੇਸ਼ ਹੋਏ। ਵਡੇਰੀ ਉਮਰ ਵਿੱਚ ਹੀ ਅਣਥਕ ਸੇਵਾ ਕਰਨ ਦੇ ਪੂਰਨੇ ਪਾਏ ਗਏ। ਚੌਥੇ ਸਬਕ ਰਾਹੀਂ ਨਿਮਰਤਾ, ਨਿਰਮਾਣਤਾ ਅਤੇ ਅਣਥਕ ਸੇਵਾ ਆਦਰਸ਼ ਨੂੰ ਹੋਰ ਪਕੇਰਿਆਂ ਕੀਤਾ ਗਿਆ। ਪੰਜਵੇਂ ਸਬਕ ਰਾਹੀਂ ਸੱਚ ਲਈ ਲਾਲ ਸੜਦੀ ਤੱਤੀ ਤਵੀ ਤੇ ਬੈਠਕੇ, ਸ਼ਾਤ-ਚਿੱਤ ਰਹਿਕੇ, ਭਾਣੇ ਵਿੱਚ ਰਹਿਣ ਦਾ ਰਾਜ਼ ਸਿਖਾਇਆ ਗਿਆ। ਪਹਿਲਾਂ ਭਗਤੀ ਦੇ ਸਾਰੇ ਗੁਣ ਦ੍ਰਿੜ ਕਰਵਾਏ ਗਏ ਅਤੇ ਫਿਰ ਹੱਥ ਵਿਚ ਖੰਡਾ ਫੜਾਇਆ ਗਿਆ।

ਸ਼ਕਤੀ ਹੱਥ ਵਿੱਚ ਦੇਣ ਤੋਂ ਪਹਿਲਾਂ ਭਗਤ ਬਣਨਾ ਜ਼ਰੂਰੀ ਹੈ। ਭਗਤੀ ਅਤੇ ਸਦਾਚਾਰ ਤੋਂ ਸੱਖਣੀ ਸ਼ਕਤੀ ਨਿਰਦਈ ਅਤੇ ਜਾਬਰ ਬਣ ਜਾਂਦੀ ਹੈ। ਹੱਥ ਵਿੱਚ ਹਥਿਆਰ ਲੈਣ ਤੋਂ ਪਹਿਲਾਂ ਸੰਤ ਦੇ ਕੋਰਸ ਦੀ ਲੰਮੀ ਟਰੇਨਿੰਗ ਲੈਣ ਦੀ ਲੋੜ ਹੈ। ਇਕ ਸਰਜਨ ਚੀਰ-ਫਾੜ ਤਾਂ ਹੀ ਕਰ ਸਕਦਾ ਹੈ ਜੇ ਉਸ ਨੇ ਪਹਿਲਾਂ ਉਸਦੀ ਪੂਰੀ ਟਰੇਨਿੰਗ ਲਈ ਹੋਈ ਹੋਵੇ। ਸਰਜਨ ਦੇ ਹੱਥ ਵਿਚ ਚਾਕੂ ਦੇਣ ਤੋਂ ਪਹਿਲਾਂ ਉਸਨੂੰ ਹਰ ਪ੍ਰਕਾਰ ਦੀ ਸਰੀਰਕ ਜਾਣਕਾਰੀ, ਬੀਮਾਰੀਆਂ ਅਤੇ ਦਵਾਈਆਂ ਦੇ ਗਿਅਨ ਅਤੇ ਚੀਰ-ਫਾੜ ਦੀ ਟਰੇਨਿੰਗ ਵਿੱਚ ਨਿਪੁੰਨ ਕੀਤਾ ਜਾਂਦਾ ਹੈ। ਇਵੇਂ ਹੀ ਸੰਤ ਸਿਪਾਹੀ ਨੂੰ ਪਹਿਲਾਂ ਸੰਤ ਦੀ ਲੰਮੀ ਟਰੇਨਿੰਗ ਦਿੱਤੀ ਜਾਂਦੀ ਹੈ ਅਤੇ ਉਸ ਤੋਂ ਇਹ ਪ੍ਰਣ ਲਿਆ ਜਾਂਦਾ ਹੈ ਕਿ ਉਹ ਕਿਰਪਾਨ ਦੂਜਿਆਂ ਦੀ ਜ਼ਿੰਦਗੀ ਬਚਾਉਣ ਲਈ, ਪਤ ਬਚਾਉਣ ਲਈ ਅਤੇ ਆਪਣੇ ਅਤੇ ਪਰਾਏ ਦੇ ਹੱਕਾਂ ਦੀ ਰਾਖੀ ਲਈ ਹੀ ਵਰਤੇਗਾ ਜਿਵੇਂ ਕਿ ਇਕ ਸਰਜਨ ਆਪਣਾ ਚਾਕੂ ਮਰੀਜ਼ ਦੀ ਜਾਨ ਬਚਾਉਣ ਲਈ ਹੀ ਵਰਤਦਾ ਹੈ।

ਸਰਜਨ ਓਪਰੇਸ਼ਨ ਕਰਨ ਦਾ ਫ਼ੈਸਲਾ ਉਦੋਂ ਹੀ ਕਰਦਾ ਹੈ ਜਦੋਂ ਕਿ ਕੋਈ ਵੀ ਦਵਾਈ ਮਰੀਜ਼ ਨੂੰ ਠੀਕ ਨਾ ਕਰ ਸਕੇ। ਇਵੇਂ ਹੀ ਜਦ ਪਿਆਰ ਨਾਲ, ਸ਼ਾਂਤੀ ਨਾਲ ਅਤੇ ਵਿਚਾਰ ਨਾਲ ਗੱਲ ਨਾ ਬਣੇ ਤਾਂ ਤਲਵਾਰ ਨੂੰ ਹੱਥ ਪਾਉਣਾ ਸੰਤ ਸਿਪਾਹੀ ਦਾ ਧਰਮ ਬਣ ਜਾਂਦਾ ਹੈ। ਮਨੁੱਖਤਾ ਦੇ ਇਤਿਹਾਸ ਵਿੱਚ ਪਹਿਲੀ ਵਾਰ ਤਲਵਾਰ ਦੀ ਸ਼ਕਤੀ ਨੂੰ ਕਿਸੇ 'ਤੇ ਹਮਲਾ ਕਰਨ ਦੀ ਥਾਂ ਬਚਾਉ ਲਈ ਵਰਤੀ ਜਾਣ ਦੀ ਪਿਰਤ ਪਾਕੇ ਸਿੱਖ ਧਰਮ ਨੇ ਹੀ ਤਲਵਾਰ ਦੀ ਮਾਰੂ ਸ਼ਕਤੀ ਨੂੰ ਉਸਾਰੂ ਸ਼ਕਤੀ ਵਿੱਚ ਬਦਲਿਆ। ਸੰਤ ਸਿਪਾਹੀ ਨੇ ਦੋਹਾਂ ਗੁਣਾ ਵਿੱਚ ਨਿਪੁੰਨ ਹੋਣਾ ਹੈ। ਆਤਮਿਕ ਗੁਣਾ ਰਾਹੀਂ ਪਹਿਲਾਂ ਸੰਤ ਬਣਨਾ ਹੈ, ਘੋੜਸਵਾਰੀ ਵਿੱਚ ਨਿਪੁੰਨ ਹੋਣਾ ਹੈ, ਸ਼ਸਤਰ ਵਿਦਿਆ ਸਿੱਖਣੀ ਹੈ, ਸ਼ਿਕਾਰ ਖੇਡਣਾ ਹੈ, ਤਲਵਾਰ ਦਾ ਧਨੀ ਬਣਨਾ ਹੈ, ਗਤਕਾ ਖੇਡਣਾ ਹੈ, ਕਸਰਤਾਂ ਕਰਨੀਆਂ ਹਨ, ਘੁਲਣਾ ਹੈ, ਤੀਰਅੰਦਾਜ਼ ਬਣਨਾ ਹੈ, ਖੰਡੇ ਖੜਕਾਉਣ ਦੀਆਂ ਮਸ਼ਕਾਂ ਕਰਨੀਆਂ ਹਨ, ਬੰਦੂਕ ਨਿਸ਼ਾਨਚੀ ਬਣਨਾ ਹੈ ਅਤੇ ਜੰਗੀ ਮਸ਼ਕਾਂ ਕਰਨੀਆਂ ਹਨ।

ਸੰਤ ਸਿਪਾਹੀ ਨੇ ਆਤਮਿਕ ਅਤੇ ਸਰੀਰਕ ਦੋਹਾਂ ਪੱਖਾਂ ਤੋਂ ਬਲਵਾਨ ਹੋ ਕੇ ਵਿਚਰਨਾ ਹੈ, ਪਰ ਕਿਸੇ ਉੱਤੇ ਹਮਲਾ ਕਰਨ ਲਈ ਨਹੀਂ, ਕਿਸੇ ਨੂੰ ਗੁਲਾਮ ਬਣਾਨ ਲਈ ਨਹੀਂ, ਤਾਕਤ ਵਾਸਤੇ ਨਹੀਂ, ਸਗੋਂ ਸੱਚ ਅਤੇ ਇਨਸਾਫ਼ ਲਈ ਲੜਨਾ ਹੈ। ਸੰਤ ਸਿਪਾਹੀ ਨੇ ਕਿਰਪਾਨ ਵਰਤਣੀ ਹੈ, ਪਰ ਦੀਨ-ਦੁਖੀ ਦੀ ਰਾਖੀ ਲਈ, ਆਪਣੇ ਅਤੇ ਦੂਜਿਆਂ ਦੇ ਬਚਾਉ ਲਈ ਅਤੇ ਜਾਬਰ ਨੂੰ ਜਬਰ ਦੇ ਨੂੰ ਠੱਲ੍ਹ ਪਾਉਣ ਲਈ। ਸੰਤ ਸਿਪਾਹੀ ਨੇ ਆਪਾ ਵਿਗਸਤ ਕਰਨਾ ਹੈ, ਜੀਉਣਾ ਹੈ, ਪਰ ਪਰਉਪਕਾਰ ਲਈ। ਨਾ ਕਿਸੇ ਤੇ ਜਬਰ ਕਰਨਾ ਹੈ; ਸਗੋਂ ਜਬਰ ਨੂੰ ਰੋਕ ਦੇਣਾ ਹੈ, ਭਾਵੇਂ ਆਪਣੀ ਜਾਨ ਵੀ ਕਿਉਂ ਨਾ ਦੇਣੀ ਪੈ ਜਾਵੇ। 'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ' ਦੇ ਗੁਰਮਤਿ ਫ਼ੈਸਲੇ ਮੁਤਾਬਕ ਨਾ ਕਿਸੇ ਨੂੰ ਡਰਾਣਾ ਹੈ ਅਤੇ ਨਾ ਹੀ ਕਿਸੇ ਤੋਂ ਡਰਨਾ ਹੈ। ਕਿਸੇ ਨੂੰ ਨਾ ਡਰਾਣਾ ਸੰਤਪਨ ਹੈ, ਅਤੇ ਕਿਸੇ ਤੋਂ ਨਾ ਡਰਨਾ ਸਿਪਾਹੀਪਨ ਹੈ। ਇਸ ਤਰ੍ਹਾਂ ਸੰਤ ਸਿਪਾਹੀ ਆਤਮਿਕ ਅਤੇ ਸੰਸਾਰਕ ਪਹਿਲੂਆਂ ਤੋਂ ਇਕੋ ਜਿਹਾ ਉੱਚਾ ਹੋਕੇ ਵਿਚਰਦਾ ਹੈ, ਅਤੇ ਆਪਣੇ ਅੰਦਰ ਮੀਰੀ ਪੀਰੀ ਦੇ ਸਿਧਾਂਤ ਰਾਹੀਂ ਸਹਜ ਅਵਸਥਾ ਪੈਦਾ ਕਰਦਾ ਹੈ। ਇਹ ਸਿੱਖ ਧਰਮ ਦੀ ਹੀ ਦੇਣ ਹੈ।

ਧਰਮ ਉਹ ਹੈ ਜਿਹੜਾ ਮਨੁੱਖੀ ਸਮਾਜ ਨੂੰ ਉਸਾਰਦਾ ਹੈ ਅਤੇ ਸੁਖਾਵਾਂ ਤੇ ਨਿਆਂਕਾਰੀ ਬਣਾਂਦਾ ਹੈ। ਜੇ ਮਨੁੱਖੀ ਸਮਾਜ ਹੀ ਨਹੀਂ ਰਹਿਣਾ ਤਾਂ ਕਿਸੇ ਧਰਮ ਦੀ ਲੋੜ ਬਾਕੀ ਰਹਿ ਹੀ ਨਹੀਂ ਜਾਂਦੀ। ਭਾਰਤ ਦੇ ਸਾਰੇ ਧਰਮਾਂ ਦੀ ਵਿਚਾਰਧਾਰਾ ਨਿੱਜਵਾਦ, ਤਿਆਗਵਾਦ ਅਤੇ ਵੈਰਾਗਵਾਦ ਦੀ ਧਾਰਨੀ ਹੈ। ਈਸਾਈ ਅਤੇ ਇਸਲਾਮ ਸੰਸਾਰ ਦੇ ਦੋਹਾਂ ਵੱਡੇ ਧਰਮਾਂ ਵਿੱਚ ਗ੍ਰਿਹਸਤੀ ਜੀਵਨ ਪ੍ਰਵਾਨ ਤਾਂ ਹੈ ਪਰ ਸਿੱਖ ਧਰਮ ਵਾਂਗ ਨਾ ਤਾਂ ਇਹ ਰੂਹਾਨੀਅਤ ਦਾ ਅਨਿੱਖੜਵਾਂ ਅੰਗ ਹੈ ਅਤੇ ਨਾ ਹੀ ਰੂਹਾਨੀਅਤ ਦਾ ਕੇਂਦਰ ਹੈ। ਸਿੱਖ ਧਰਮ ਨੇ ਇਸਨੂੰ ਰੂਹਾਨੀਅਤ ਦਾ ਅਖਾੜਾ ਮੰਨਿਆ ਹੈ ਜਿੱਥੇ ਕਾਮ ਦੇ ਮੌਕੇ ਪੈਦਾ ਹੁੰਦੇ ਹਨ, ਜਿੱਥੇ ਲੋਭ-ਲਾਲਚ ਦੀਆਂ ਖਿੱਚਾਂ ਪੈਦਾ ਹੁੰਦੀਆਂ ਹਨ, ਜਿੱਥੇ ਤ੍ਰਿਸ਼ਨਾਵਾਂ ਦੇ ਹੜ੍ਹ ਆਉਂਦੇ ਹਨ, ਜਿੱਥੇ ਕ੍ਰੋਧ ਅਤੇ ਹੰਕਾਰ ਦੇ ਅਵਸਰ ਬਣਦੇ ਹਨ, ਉੱਥੇ ਹੀ ਵਿਸ਼ੇ-ਵਿਕਾਰਾਂ ਦੀਆਂ ਬੇਸੁਰੀਆਂ ਬਿਰਤੀਆਂ ਨੂੰ ਇਕਸੁਰ ਕਰਨ ਲਈ ਮਨੁੱਖ ਨੂੰ ਘੁਲਣਾ ਵੀ ਪੈਂਦਾ ਹੈ ਅਤੇ ਜਿੱਤਾਂ ਪ੍ਰਾਪਤ ਕਰਨ ਦੇ ਇਮਤਿਹਾਨ ਵੀ ਹੁੰਦੇ ਹਨ।

ਗੁਰਮਤਿ ਦੇ ਸਾਰੇ ਸਿਧਾਂਤਾਂ ਅਤੇ ਸੰਸਥਾਵਾਂ ਦਾ ਦਾਰਸ਼ਨਿਕ ਆਧਾਰ ਗੁਰਬਾਣੀ ਹੈ ਜਿਸ ਵਿੱਚ ਸਹਜ ਅਵਸਥਾ ਭਾਵੇਂ ਕਈ ਪ੍ਰਕਾਰ ਦੀ ਚਿੰਨ੍ਹਾਤਮਕ ਸ਼ਬਦਾਵਲੀ ਰਾਹੀਂ ਦ੍ਰਿਸ਼ਟਮਾਨ ਹੈ, ਪਰੰਤੂ ਮੰਤਵ ਸਭ ਦਾ ਇਕ ਹੀ ਹੈ। ਉਹ ਇਹ ਕਿ ਮਨੁੱਖ ਨੇ ਗ੍ਰਿਹਸਤ ਵਿੱਚ ਵਿਚਰਦਿਆਂ, ਕਾਰਵਿਹਾਰ ਕਰਦਿਆਂ ਅਤੇ ਪ੍ਰਾਕਿਰਤਕ ਫ਼ਰਜ਼ ਨਿਭਾਉਂਦਿਆਂ ਸੰਸਾਰਕਤਾ ਅਤੇ ਆਤਮਕਤਾ ਦਾ ਸੰਤੁਲਨ ਕਾਇਮ ਕਰਕੇ ਕਿਸ ਤਰ੍ਹਾਂ ਦਾ ਜੀਵਨ ਜੀਊਣਾ ਹੈ? 'ਗ੍ਰਹਸਤ ਉਦਾਸ' 'ਰਾਜ-ਜੋਗ' 'ਘਰ ਹੀ ਮਾਹਿ ਉਦਾਸ' 'ਅੰਜਨ ਮਾਹਿ ਨਿਰੰਜਨ' 'ਆਸਾ, ਮਾਹਿ ਨਿਰਾਸੇ' 'ਮਨ ਹੀ ਮਾਹਿ ਉਦਾਸ' ਅਤੇ 'ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ' ਆਦਿਕ ਦ੍ਰਿਸ਼ਟਾਂਤਾ ਰਾਹੀਂ ਗੁਰਮਤਿ ਨੇ ਇਕ ਨਵੀਨ ਜੀਵਨ ਜੁਗਤ ਦਾ ਦ੍ਰਿਸ਼ਟੀਕੋਣ ਮਨੁੱਖਤਾ ਸਾਹਮਣੇ ਰੱਖਿਆ ਹੈ, ਜਿਸਦਾ ਮੰਤਵ ਸੰਸਾਰਕ ਸ਼ਕਤੀ ਨੂੰ ਆਤਮਿਕ ਸ਼ਕਤੀ ਨਾਲ ਇਕਸੁਰ ਕਰਕੇ ਕੁਦਰਤ ਦੀ ਹਰ ਸ਼ੈ ਵਾਂਗ ਇਸ ਬ੍ਰਹਮੰਡ ਨੂੰ ਚਲਦਿਆਂ ਰੱਖਣ ਵਿਚ ਆਪਣਾ ਨਿਯਤ ਯੋਗਦਾਨ ਪਾਉਣਾ ਹੈ।

ਮਨੁੱਖ ਨੇ ਸਮਾਜ ਵਿੱਚ ਰਹਿਣਾ ਹੈ। ਗ੍ਰਿਹਸਤ ਦੇ ਸਾਰੇ ਫ਼ਰਜ਼ ਨਿਭਾਣੇ ਹਨ। ਕਿਰਤ ਕਰਨੀ ਹੈ, ਕਾਰ-ਵਿਹਾਰ ਕਰਨੇ ਹਨ, ਮਾਇਆ ਵੀ ਕਮਾਣੀ ਹੈ। ਇਹ ਸਭ ਕੁਝ

ਕਰਦਿਆਂ ਹੋਇਆਂ ਸਮਾਜਿਕ ਜੀਵਨ ਵਿੱਚ ਹੀ ਉਸਤਤ-ਨਿੰਦਾ, ਖੁਸ਼ੀ-ਗ਼ਮੀ, ਆਸਾ-ਮਨਸਾ, ਕਾਮ-ਕ੍ਰੋਧ ਆਦਿਕ ਦੇ ਮੌਕੇ ਬਣਦੇ ਹਨ। ਇਥੇ ਹੀ ਮੀਰੀ ਨੂੰ ਪੀਰੀ ਦੀ ਲੋੜ ਹੈ। ਉਸਤਤ ਵੇਲੇ ਅਭਿਮਾਨ ਨਾ ਕਰਨਾ ਪੀਰੀ ਦੇ ਚਾਨਣ ਵਿੱਚ ਵਿਚਰ ਰਹੀ ਮੀਰੀ ਹੈ ਅਤੇ ਨਿੰਦਾ ਵੇਲੇ ਕ੍ਰੋਧਵਾਨ ਨਾ ਹੋਣਾ ਪੀਰੀ ਹੈ। 'ਗ੍ਰਹਸਤ ਉਦਾਸ', 'ਰਾਜ ਜੋਗ', ਅਤੇ 'ਘਰ ਹੀ ਮਾਹਿ ਉਦਾਸ' ਤੋਂ ਭਾਵ ਵੀ ਇਹੋ ਅਡੋਲ ਰਹਿਣ ਦੀ ਜੀਵਨ ਜੁਗਤ ਹੈ। ਮਨੁੱਖ ਨੇ ਰਾਜ ਰਸ ਵੀ ਭੋਗਣੇ ਹਨ, ਸੁਖ-ਆਰਾਮ ਵੀ ਮਾਨਣੇ ਹਨ, ਗ੍ਰਿਹਸਤੀ ਦੀਆਂ ਸਾਰੀਆਂ ਲੋੜਾਂ ਵੀ ਪੂਰੀਆਂ ਕਰਨੀਆਂ ਹਨ, ਪਰ ਇਹਨਾਂ ਵਿੱਚ ਗਲਤਾਨ ਨਹੀਂ ਹੋਣਾ। ਘਰ ਵਿੱਚ ਹੀ ਰਹਿ ਕੇ ਘਰ ਦੀਆਂ ਜ਼ਿੰਮੇਵਾਰੀਆਂ ਨਿਭਾ ਕੇ, ਘਰ ਦੇ ਮੋਹ-ਮਾਇਆ ਤੋਂ ਉੱਪਰ ਉੱਠ ਕੇ, ਘਰ ਸੁੱਖ-ਅਰਾਮ ਵਿੱਚ ਖੱਚਤ ਨਾ ਹੋਕੇ, ਕਿਸੇ ਦਾ ਹੱਕ ਨਾ ਮਾਰ ਕੇ ਅਤੇ ਕਿਸੇ ਨਾਲ ਬੇਇਨਸਾਫੀ ਨਾ ਕਰਕੇ ਅਸਲੀ ਉਦਾਸੀ ਅਤੇ ਅਸਲੀ ਜੋਗੀ ਬਣਨਾ ਹੈ। ਮੋਹ-ਮਾਇਆ ਦੇ ਚਿੱਕੜ ਵਿੱਚ ਰਹਿਣਾ ਹੈ ਪਰ ਕੰਵਲ ਫੁੱਲ ਦੀ ਨਿਆਈਂ।

ਉਂਜ ਤਾਂ ਗੁਰਬਾਣੀ ਦੀ ਹਰ ਟੂਕ ਆਪਣੇ ਆਪ ਵਿੱਚ ਸਿਧਾਂਤ ਹੈ, ਦਾਰਸ਼ਨਿਕ ਫ਼ਲਸਫ਼ਾ ਹੈ, ਸਚਾਈ ਦਾ ਤੱਤ ਹੈ ਅਤੇ ਸਦੀਵਤਾ ਦੀ ਪ੍ਰਤੀਕ ਹੈ, ਪ੍ਰੰਤੂ ਗੁਰੂ ਨਾਨਕ ਸਾਹਿਬ ਨੇ 'ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈਸਾਣੈ' ਦੀ ਇਕ ਤੁਕ ਵਿੱਚ ਦੋ ਦ੍ਰਿਸ਼ਟਾਂਤਾਂ ਰਾਹੀਂ ਇਸ ਜੀਵਨ ਜੁਗਤ ਦੀ ਫ਼ਿਲਾਸਫ਼ੀ ਦਾ ਨਿਚੋੜ ਕਰਕੇ ਰੱਖ ਦਿੱਤਾ ਹੈ। ਕਮਲ ਫੁੱਲ ਦੀ ਜੀਵਨ ਜੁਗਤੀ ਦਾ ਕਮਾਲ ਇਹ ਹੈ ਕਿ ਇਹ ਚਿੱਕੜ ਵਿੱਚ ਪੈਦਾ ਹੁੰਦਾ ਹੈ, ਚਿੱਕੜ ਵਿੱਚ ਹੀ ਇਸ ਦੀਆਂ ਜੜ੍ਹਾਂ ਰਹਿੰਦੀਆਂ ਹਨ, ਚਿੱਕੜ ਵਿੱਚੋਂ ਹੀ ਇਹ ਖੁਰਾਕ ਲੈਂਦਾ ਹੈ ਪਰ ਚਿੱਕੜ ਤੋਂ ਉੱਪਰ ਉੱਠਕੇ, ਪਾਣੀ ਤੋਂ ਸਿਰ ਉੱਚਾ ਕਰਕੇ, ਸੂਰਜ ਦੀਆਂ ਨਿੱਘੀਆਂ ਕਿਰਨਾਂ ਵਿਚ ਲੀਨ ਹੋਕੇ, ਵਿਗਸਤ ਹੋਕੇ, ਮਹਿਕ ਕੇ ਅਤੇ ਖਿੜ ਕੇ ਦੂਜਿਆਂ ਨੂੰ ਖੇੜਾ ਅਤੇ ਖੁਸ਼ੀ ਵੰਡਦਾ ਹੈ। ਇਵੇਂ ਹੀ ਸਹਜ ਅਵਸਥਾ ਦੇ ਧਾਰਨੀ ਨੇ ਮੋਹ-ਮਾਇਆ ਤੇ ਚਿੱਕੜ ਵਿਚ ਰਹਿਣਾ ਹੈ, ਇਸ ਤੋਂ ਆਪਣੀਆਂ ਲੋੜਾਂ ਪੂਰੀਆਂ ਕਰਨੀਆਂ ਹਨ, ਆਪਾ ਵਿਗਸਤ ਕਰਨਾ ਹੈ, ਸਰਬਤ ਦਾ ਭਲਾ ਕਰਨਾ ਹੈ ਅਤੇ ਲੋੜ ਪੈਣ ਤੇ ਆਪਾ ਵੀ ਨਛਾਵਰ ਕਰ ਦੇਣਾ ਹੈ।

ਦੂਜੀ ਮਿਸਾਲ ਗੁਰੂ ਸਾਹਿਬ ਨੇ ਮੁਰਗਾਈ ਦੀ ਦਿੱਤੀ ਹੈ। ਮੁਰਗਾਈ ਪਾਣੀ ਤੇ ਤੈਰਦੀ ਹੈ, ਕਲੋਲ ਕਰਦੀ ਹੈ, ਅਨੰਦ ਮਾਣਦੀ ਹੈ, ਭਵਜਲ ਪਾਰ ਕਰਦੀ ਹੈ ਪ੍ਰੰਤੂ ਆਪਣੇ ਖੰਭਾਂ ਨੂੰ ਗਿੱਲਿਆਂ ਨਹੀਂ ਹੋਣ ਦੇਂਦੀ। ਇਸ ਵਿਚ ਮੁਰਗਾਈ ਦੀ ਇਕ ਖਾਸ ਤੈਰਨ ਜੁਗਤੀ ਦਾ ਹੀ ਕਮਾਲ ਹੈ। ਇਸੇ ਤਰ੍ਹਾਂ ਮਨੁੱਖ ਨੇ 'ਅੰਜਨ ਮਾਹਿ ਨਿਰੰਜਨ' ਹੋਕੇ ਵਿਚਰਨਾ ਹੈ। ਮਾਇਆ ਵਿੱਚ ਵਿਚਰਦਿਆਂ ਇਸ ਦੀ ਕਾਲਖ ਤੋਂ ਕੰਨੀ ਬਚਾਕੇ ਵਿਚਰਨਾ ਹੈ। ਜਿਵੇਂ ਮੁਰਗਾਈ ਆਪਣੇ ਖੰਭਾਂ ਨੂੰ ਪਾਣੀ ਤੋਂ ਬਚਾ ਕੇ ਰਖਦੀ ਹੈ। ਹੁਣ ਸੁਆਲ ਉੱਠਦਾ ਹੈ ਕਿ ਇਹ ਜੀਵਨ ਜੁਗਤੀ ਮਨੁੱਖ ਕਿਵੇਂ ਸਿੱਖ ਸਕਦਾ ਹੈ?

ਸਹਜ ਅਵਸਥਾ ਕੁਦਰਤ ਦੀ ਨਿਯਮਾਵਲੀ ਨਾਲ ਇਕਸੁਰ ਹੋਣ ਦੀ ਅਵਸਥਾ ਹੈ, 'ਪ੍ਰਭ ਕੀ ਆਗਿਆ ਆਤਮ ਹਿਤਾਵੈ' ਦੀ ਅਵਸਥਾ ਹੈ, 'ਹੁਕਮ ਰਜਾਈ ਚਲਣਾ' ਦੀ ਅਵਸਥਾ ਹੈ ਅਤੇ 'ਗੋਬਿੰਦ ਸਿਉ ਲੀਨ' ਹੋਣ ਦੀ ਦਸ਼ਾ ਹੈ, ਪਰ ਹੈ ਇਹ ਮਾਰਗ ਬੜਾ ਹੀ ਬਿਖੜਾ ਅਤੇ ਕਠਨ। ਇਹ ਦੂਜਿਆਂ ਲਈ ਜੀਣ-ਥੀਣ ਦਾ ਰਾਹ ਹੈ। ਇਸਦੇ ਰਾਹੀ ਨੇ ਆਪਾ ਵਿਗਸਤ ਕਰਨਾ ਹੈ ਪਰ ਦੂਜਿਆਂ ਲਈ ਆਪਾ ਨਿਛਾਵਰ ਕਰ ਦੇਣਾ ਇਸ ਦੀ ਮੰਜ਼ਲ ਹੈ। ਇਸ ਮਾਰਗ ਦਾ ਰਾਹੀ ਬਣਨ ਤੋਂ ਪਹਿਲਾਂ 'ਸਿਰ ਧਰਿ ਤਲੀ ਗਲੀ ਮੇਰੀ ਆਉ' ਦੀ ਸ਼ਰਤ ਕਬੂਲਣੀ ਪੈਂਦੀ ਹੈ। ਇਸ ਬਿਖਮ ਰਸਤੇ ਦੇ ਪਾਂਧੀਆਂ ਨੂੰ 'ਖੰਨਿਅਹੁ

ਤ੍ਰਿਖੀ ਵਾਲਹੁ ਨਿਕੀ. ਏਤ ਮਾਰਗ ਚਲਣਾ, ਦੀ ਸਪੱਸ਼ਟ ਚਿਤਾਵਨੀ ਦੇ ਕੇ ਇਸ ਦੀ ਬਿਖਮਤਾ ਤੋਂ ਜਾਣੂ ਕਰਾਇਆ ਜਾਂਦਾ ਹੈ। ਇਸ ਬਿਖੜੇ ਪੈਂਡੇ ਤੇ ਚਲਣ ਵਾਲੇ ਨੂੰ 'ਪਹਿਲਾ ਮਰਣੁ ਕਬੂਲਿ ਜੀਵਨ ਦੀ ਛਡਿ ਆਸ' ਦੇ ਆਦੇਸ਼ ਨਾਲ ਫਿਰ ਚਿਤਾਵਨੀ ਦੇਕੇ ਦ੍ਰਿੜ-ਚਿੱਤ ਕੀਤਾ ਜਾਂਦਾ ਹੈ।

ਸਹਜ ਅਵਸਥਾ ਦਾ ਆਧਾਰ ਗੁਰਬਾਣੀ ਹੈ ਜਿਹੜੀ ਕਿ ਪੁਰਖ ਅਤੇ ਪ੍ਰਕਿਰਤੀ ਦਾ ਗਿਆਨ ਬੋਧ ਦਿੰਦੀ ਹੈ. ਚਾਨਣ ਦਿੰਦੀ ਹੈ, ਅਤੇ ਅਕਾਲ ਪੁਰਖ ਦੀ ਕ੍ਰਿਪਾ ਦਾ ਪਾਤਰ ਬਣਾਂਦੀ ਹੈ। ਗੁਰੂ ਦਾ ਸ਼ਬਦ ਇਕ ਪਾਸੇ ਮਨੁੱਖ ਨੂੰ ਰੱਬ ਨਾਲ ਜੋੜਦਾ ਹੈ ਅਤੇ ਦੂਜੇ ਪਾਸੇ ਰੱਬਤਾ ਨਾਲ, ਇਕ ਪਾਸੇ ਖਾਲਕ ਨਾਲ ਜੋੜਦਾ ਹੈ ਅਤੇ ਦੂਜੇ ਪਾਸੇ ਖਲਕਤ ਨਾਲ, ਇਕ ਪਾਸੇ 'ਪੁਰਖ' ਨਾਲ ਜੋੜਦਾ ਹੈ ਅਥੇ ਦੂਜੇ ਪਾਸੇ ਪ੍ਰਕ੍ਰਿਤੀ ਨਾਲ; ਇਕ ਪਾਸੇ ਅਕਾਲ ਪੁਰਖ ਦਾ ਸਿਮਰਨ ਕਰਨਾ ਸਿਖਾਂਦਾ ਹੈ ਅਤੇ ਦੂਜੇ ਪਾਸ ਮਨੁੱਖਤਾ ਦੀ ਸੇਵਾ। ਸਿਮਰਨ ਅਤੇ ਸੇਵਾ ਹੀ ਗੁਰਮਤਿ ਦੇ ਭਗਤੀ ਸੰਕਲਪ ਦੇ ਦੋ ਵੱਡੇ ਥੰਮ ਹਨ। ਨਾਮ ਸਿਮਰਨ ਅਤੇ ਸੇਵਾ ਰਾਹੀਂ ਮਨੁੱਖ ਅੰਦਰ ਸਹਜ ਪੈਦਾ ਹੁੰਦਾ ਹੈ। ਸ਼ਬਦ ਦੇ ਗਿਆਨ ਅਤੇ ਕਮਾਈ ਨਾਲ ਹੀ ਮਨੁੱਖ ਅੰਦਰ ਆਤਮਿਕ ਸਹਜ ਉਪਜਦਾ ਹੈ, ਜਿਹੜਾ ਕਿ ਮਨੁੱਖ ਨੂੰ ਅਮਿਤ ਸਰੀਰਕ ਬਲ ਬਖਸ਼ਦਾ ਹੈ। ਮਨ ਦੀ ਇਕਸੁਰਤਾ ਅਤੇ ਇਕਸਾਰਤਾ ਤਾਂ ਹੀ ਹੋ ਸਕਦੀ ਹੈ, ਜੇ ਇਸ ਨੂੰ ਸੱਚਾਈ ਅਤੇ ਅਸਲੀਅਤ ਦਾ ਗਿਆਨ ਦ੍ਰਿੜ ਕਰਵਾਇਆ ਜਾਵੇ। ਮਨੁੱਖੀ ਮਨ ਨੂੰ ਚਾਨਣ ਦੀ ਲੋੜ ਹੈ। ਗੁਰੂ ਦੀ ਬਾਣੀ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰਕੇ ਗਿਆਨ ਰੂਪ ਪ੍ਰਕਾਸ਼ ਕਰ ਦੇਂਦੀ ਹੈ।

ਮਨੁੱਖੀ ਮਨ ਅਮਿਤ ਸ਼ਕਤੀ ਦਾ ਘਰ ਹੈ। ਮਨ ਵਿੱਚ ਹੀ ਸੰਕਲਪ ਪੁੰਗਰਦੇ, ਉਸਰਦੇ ਅਤੇ ਨਿਸਰਦੇ ਹਨ। ਹਰ ਇਕ ਤ੍ਰਿਪਤ ਇੱਛਾ ਇਕ ਹੋਰ ਨਵੀਂ ਇੱਛਾ ਨੂੰ ਜਨਮ ਦਿੰਦੀ ਹੈ। ਇਸ ਤਰ੍ਹਾਂ ਮਨੁੱਖ ਆਪਣੀਆਂ ਇਛਾਵਾਂ ਦਾ ਗੁਲਾਮ ਬਣਿਆ ਰਹਿੰਦਾ ਹੈ। ਸਰੀਰਕ ਇੰਦਰੇ ਮਨ ਅਧੀਨ ਕੰਮ ਕਰਦੇ ਹਨ, ਇਸ ਲਈ ਮਨ ਅਤੇ ਸਰੀਰਕ ਇੰਦਰਿਆਂ ਦੇ ਸਹਜ ਦੀ ਲੋੜ ਹ। ਮਨ ਸਰੀਰਕ ਇੰਦਰਿਆਂ ਦੀ ਪ੍ਰਾਕ੍ਰਿਤਕ ਇਕਸੁਰਤਾ ਤਾਂ ਹੀ ਕਾਇਮ ਕਰ ਸਕਦਾ ਹੈ ਜੇ ਇਸ ਨੂੰ ਆਤਮਿਕ ਚਾਨਣ ਮਿਲੇ। ਇਸ ਲਈ ਮਨ ਅਤੇ ਆਤਮਾ ਦੇ ਸਹਜ ਦੀ ਲੋੜ ਹੈ। ਜਿੱਥੇ ਮਨ ਨਹੀਂ ਟਿਕਦਾ ਉਹ ਭਗਤੀ ਨਿਸਫਲ ਹੈ। ਨਾਮ ਜਪਣ ਤੋਂ ਬਿਨਾਂ ਮਨ ਟਿਕਦਾ ਨਹੀਂ, ਸਿੱਟੇ ਵਜੋਂ ਮਨ ਦੀ ਇਕਸੁਰਤਾ ਨਹੀਂ ਬਣ ਸਕਦੀ ਜਿਸ ਬਿਨਾਂ ਮਨ ਦੀ ਭਟਕਣ ਅਤੇ ਭੁੱਖ ਕਦੀ ਜਾ ਹੀ ਨਹੀਂ ਸਕਦੀ। ਨਾਮ ਦਾ ਸਿਮਰਨ ਹੀ ਮਨ ਨੂੰ ਚਾਨਣ ਦਿੰਦਾ ਅਤੇ ਇਸਦੇ ਭਰਮ ਕਟਦਾ ਹੈ, ਇਸ ਦੀ ਮੈਲ ਧੋਂਦਾ ਹੈ, ਇਸਦੇ ਸੰਸੇ ਖਤਮ ਕਰਦਾ ਹੈ, ਇਸਦੀਆਂ ਤ੍ਰਿਸ਼ਨਾਵਾਂ ਨੂੰ ਲਗਾਮ ਪਾਉਂਦਾ ਹੈ, ਇਸਦੀ ਹਉਮੈਂ ਮਿਟਾਉਂਦਾ ਹੈ ਅਤੇ ਇਸਨੂੰ ਹੁਕਮ ਵਿੱਚ ਚਲਣ ਦੀ ਪ੍ਰੇਰਨਾ ਤੇ ਸੋਝੀ ਵੀ ਦਿੰਦਾ ਹੈ ਤੇ ਸਮਰਥਾ ਵੀ ਦਿੰਦਾ ਹੈ। ਸਿਮਰਨ ਅਤੇ ਸੇਵਾ ਨਾਲ ਹੀ ਹਰਖ-ਸੋਗ ਵਿੱਚ ਸਮਾਨ ਰਹਿਣ ਦੀ ਭਾਵਨਾ ਅਤੇ ਸ਼ਕਤੀ ਪੈਦਾ ਹੁੰਦੀ ਹੈ

'ਸਭ ਮਹਿ ਰਵਿ ਰਹਿਆ ਪ੍ਰਭ ਏਕੈ, ਪੇਖਿ ਪੇਖਿ ਨਾਨਕ ਬਿਗਸਾਈ' ਦੇ ਸ਼ਬਦ ਬੋਧ ਨਾਲ ਮਨੁੱਖ ਨੂੰ ਸਭ ਵਿੱਚ ਇਕੋ ਪ੍ਰਭੂ ਵਸਦਾ ਨਜ਼ਰ ਆਉਣ ਲੱਗ ਜਾਂਦਾ ਹੈ ਅਤੇ ਸਭ ਨੂੰ ਵੇਖ ਵੇਖ ਕੇ ਪ੍ਰਸੰਨ ਹੁੰਦਾ ਹੈ। ਅਜੇਹਾ ਮਨੁੱਖ 'ਨਾ ਕੋ ਬੈਰੀ ਨਾਹੀ ਬਿਗਾਨਾ, ਸਗਲ ਸੰਗਿ ਹਮਕੋ ਬਨਿਆਈ' ਦਾ ਧਾਰਨੀ ਬਣ ਜਾਂਦਾ ਹੈ। ਉਸ ਨੂੰ ਦੁਸ਼ਮਣ ਵੀ ਮਿੱਤਰ ਨਜ਼ਰ ਆਉਣ ਲਗ ਜਾਂਦੇ ਹਨ, ਅਤੇ ਪਰਾਏ ਆਪਣੇ ਦਿਸਣ ਲਗ ਪੈਂਦੇ ਹਨ। ਬੰਦ ਬੰਦ ਕੱਟਣ ਵਾਲੇ ਜੱਲਾਦ ਵੀ ਮੁਕਤੀ-ਦਾਤਾ ਨਜ਼ਰ ਆਉਣ ਲਗ ਜਾਂਦੇ ਹਨ। ਇਹ ਹੀ

ਗੁਰਮਤਿ ਦੀ ਸਹਜ ਅਵਸਥਾ ਹੈ। ਇਹ ਪੂਰਨ ਗਿਆਨ ਦੀ ਅਵਸਥਾ ਹੈ, ਇਹ ਇਕ ਆਤਮਿਕ ਭੁੱਖ ਹੈ ਜਿਹੜੀ ਸਾਰੇ ਬ੍ਰਹਮੰਡ ਨਾਲ ਸਾਂਝ ਪਾਇਆਂ ਹੀ ਮਿਟਦੀ ਹੈ, ਪਰ ਇਹ ਆਤਮਿਕ ਤ੍ਰਿਪਤੀ ਮਨੁੱਖਤਾ ਦੀ ਸੇਵਾ ਵਿੱਚੋਂ ਲੱਭਦੀ ਹੈ। ਇਹ ਕੁਦਰਤ ਦਾ ਦੂਜਿਆਂ ਲਈ ਜੀਣ-ਥੀਣ ਅਤੇ ਆਪਾ ਨਿਛਾਵਰ ਕਰਨ ਦਾ ਅਟੱਲ ਨਿਯਮ ਹੈ।

ਸਹਜ ਅਵਸਥਾ ਦੇ ਧਾਰਨੀਆਂ ਅੰਦਰੋਂ ਹਰ ਪ੍ਰਕਾਰ ਦੇ ਵੈਰ ਵਿਰੋਧ ਖਤਮ ਹੋ ਜਾਂਦੇ ਹਨ। ਉਹਨਾਂ ਨੂੰ ਸਭ ਭਰਾ-ਭਰਾ ਨਜ਼ਰ ਆਉਣ ਲਗ ਜਾਂਦੇ ਹਨ। ਉਹ ਸਾਰੀ ਕੁਦਰਤ ਨਾਲ ਸਮਦ੍ਰਿਸ਼ਟ ਹੋ ਜਾਂਦੇ ਹਨ, ਅਤੇ ਖੁਸ਼ੀ-ਗ਼ਮੀ, ਦੁੱਖ-ਸੁਖ, ਮਾਨ-ਅਪਮਾਨ ਦੀਆਂ ਮਾਨਸਿਕ ਪੀੜਾਂ ਤੋਂ ਉਹ ਉੱਪਰ ਉੱਠ ਜਾਂਦੇ ਹਨ। ਉਹਨਾਂ ਨੂੰ ਸਭ ਕੁਝ ਪ੍ਰਭੂ ਦੇ ਹੁਕਮ ਵਿੱਚ ਵਾਪਰ ਰਿਹਾ ਅਨੁਭਵ ਹੋਣ ਲਗ ਪੈਂਦਾ ਹੈ ਅਤੇ ਉਸਦੇ ਭਾਣੇ ਵਿੱਚ ਰਹਿਣ ਦੀ ਅਡੋਲਤਾ ਆ ਜਾਂਦੀ ਹੈ। ਖਾਲਸਾ ਇਸੇ ਸਿਧਾਂਤ ਦੀ ਪੂਰਨਤਾ ਹੈ।

ਖਾਲਸੇ ਦਾ ਸਾਰਾ ਇਤਿਹਾਸ ਸੂਰਮਗਤੀਆਂ ਅਤੇ ਸ਼ਹੀਦੀਆਂ ਦੀ ਸਿਲਸਿਲੇਵਾਰ ਇੱਕ ਅਟੁੱਟ ਲੜੀ ਹੈ, ਜਿਸ ਦੀ ਤਹਿ ਥੱਲੇ ਨਾਮ ਸਿਮਰਨ ਤੇ ਸੇਵਾ ਦੀ ਕਮਾਈ ਦੀ ਸ਼ਕਤੀ ਕੰਮ ਆ ਰਹੀ ਹੈ। ਇਸ ਸ਼ਕਤੀ ਨੂੰ ਨਾ ਲਾਲ ਤੱਤੀਆਂ ਤਵੀਆਂ ਢਾਲ ਸਕੀਆਂ, ਨਾ ਤਲਵਾਰਾਂ ਕਟ ਸਕੀਆਂ, ਨਾ ਦੇਗਾਂ ਉਬਾਲ ਸਕੀਆਂ, ਨਾ ਆਰੇ ਚੀਰ ਸਕੇ, ਨਾ ਟੋਕੇ ਪੋਟਾ ਪੋਟਾ ਕਰਕੇ ਇਸ ਨੂੰ ਟੁੱਕ ਸਕੇ, ਨਾ ਚਰਖੜੀਆਂ ਤੂੰਬੇ ਤੂੰਬੇ ਕਰਕੇ ਇਸਨੂੰ ਖਤਮ ਕਰ ਸਕੀਆਂ, ਨਾ ਲਾਠੀਆਂ ਤੇ ਗੋਲੀਆਂ ਇਸਨੂੰ ਡਰਾ ਸਕੀਆਂ, ਅਤੇ ਨਾ ਹੀ ਫਾਂਸੀ ਦੇ ਰੱਸੇ ਇਸਨੂੰ ਡਰਾ ਧਮੋਕਾ ਸਕੇ। ਇਹ ਸ਼ਕਤੀ ਜਿਉਂ ਦੀ ਤਿਉਂ ਨਿੱਤ ਨਵੇਂ ਸ਼ਹੀਦ ਪੈਦਾ ਕਰਦੀ ਜਾ ਰਹੀ ਹੈ।

ਸੰਸਾਰ ਦੇ ਹੋਰਨਾਂ ਮੁਲਕਾਂ, ਕੌਮਾਂ ਅਤੇ ਧਰਮਾਂ ਨੇ ਸ਼ਹੀਦ ਪੈਦਾ ਕੀਤੇ ਹਨ, ਪਰ ਨਾ ਤਾਂ ਉਹਨਾਂ ਸਿੱਖ ਕੌਮ ਜਿਤਨੇ ਸ਼ਹੀਦ ਪੈਦਾ ਕੀਤੇ ਹਨ, ਨਾ ਹੀ ਸਿੱਖਾਂ ਵਰਗੇ ਮਹਾਨ ਸ਼ਹੀਦ ਪੈਦਾ ਕੀਤੇ ਹਨ। ਕਾਰਨ ਸਪਸ਼ਟ ਹੈ ਕਿਉਂਕਿ ਉਹ ਸਿੱਖ ਵਾਂਗ ਮੀਰੀ ਪੀਰੀ ਦੇ ਸਿਧਾਂਤ ਦੇ ਧਾਰਨੀ ਨਹੀਂ ਹਨ। ਸੰਸਾਰ ਦੇ ਕਿਹੜੇ ਧਰਮ ਦਾ ਆਗੂ ਸੱਚ ਦੀ ਖਾਤਰ ਤੱਤੀ ਤਵੀ ਤੇ ਬੈਠਿਆ ਹੈ? ਕਿਹੜੇ ਧਰਮ ਦੇ ਆਗੂ ਨੇ ਦੂਜਿਆਂ ਦੇ ਧਰਮ ਨੂੰ ਬਚਾਉਣ ਖਾਤਰ ਆਪਣਾ ਸੀਸ ਕਟਾਇਆ ਹੈ? ਕਿਹੜੇ ਧਰਮ ਨੇ ਉਬਲਦੀ ਦੇਗ ਵਿਚ ਉਬਲਣ ਵਾਲਾ ਦ੍ਰਿੜ੍ਹ-ਚਿੱਤ ਭਾਈ ਦਇਆਲਾ ਪੈਦਾ ਕੀਤਾ ਹੈ? ਆਰੇ ਨਾਲ ਆਪਾ ਚਿਰੀਣ ਵਾਲਾ ਅਡੋਲਚਿੱਤ ਭਾਈ ਮਤੀ ਦਾਸ ਪੈਦਾ ਕੀਤਾ ਹੈ? ਅਤੇ ਬੰਦ ਬੰਦ ਕਟਵਾਉਣ ਵਾਲਾ ਭਾਈ ਮਨੀ ਸਿੰਘ ਪੈਦਾ ਕੀਤਾ ਹੈ?

ਮੈਂ ਸੰਸਾਰ ਦੀਆਂ ਹੋਰਨਾਂ ਕੌਮਾਂ ਦੇ ਅਠਾਰਵੀਂ ਸਦੀ ਦੇ ਇਤਿਹਾਸ 'ਤੇ ਝਾਤ ਮਾਰੀ ਹੈ। ਮੈਨੂੰ ਸਿੰਘਾਂ ਵਰਗਾ ਅਣਖੀਲਾ, ਬਹਾਦਰੀ ਵਾਲਾ ਅਤੇ ਉੱਚਾ ਤੇ ਸੁੱਚਾ ਕਿਰਦਾਰ ਕਿਤੇ ਨਹੀਂ ਦਿੱਸਿਆ, ਅਤੇ ਨਾ ਹੀ ਖੰਨੀ ਖੰਨੀ ਤੇ ਗੁਜ਼ਾਰਾ ਕਰਕੇ, ਆਪਣੇ ਮਾਸੂਮ ਬੱਚਿਆਂ ਦੇ ਟੁਕੜਿਆਂ ਦੇ ਹਾਰ ਗਲਾਂ ਵਿੱਚ ਪੁਆ ਕੇ ਵੀ ਆਪਣੇ ਸਿਦਕ ਤੋਂ ਨਾ ਡੋਲਣ ਵਾਲੀਆਂ ਬਹਾਦਰ ਸਿੰਘਣੀਆਂ ਦਿਸੀਆਂ ਹਨ। ਉਹਨਾਂ ਬਹਾਦਰ ਸਿੰਘਾਂ ਅਤੇ ਸਿੰਘਣੀਆਂ ਦੇ ਕਹਿਰਾਂ ਦੇ ਸਿਦਕ ਪਿੱਛੇ ਕੰਮ ਕਰ ਰਹੀ ਸਹਜ ਅਵਸਥਾ ਦੀ ਸ਼ਕਤੀ ਹੀ ਸੀ।

ਇਸ ਗੱਲ ਦੀ ਪ੍ਰੋੜ੍ਹਤਾ ਲਈ ਸਿੱਖ ਇਤਿਹਾਸ ਵਿਚੋਂ ਇਕ ਨਹੀਂ, ਹਜ਼ਾਰਾਂ ਹੀ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਪਰ ਮੈਂ ਇਥੇ ਅੱਜ ਦੇ ਬਿਲਕੁਲ ਸਜਰੇ ਸਿੱਖ ਇਤਿਹਾਸ ਦੀ ਕੇਵਲ ਇਕ ਮਿਸਾਲ ਪੇਸ਼ ਕਰਦਾ ਹਾਂ। ਉਹ ਹੈ ਭਾਈ ਸੁਖਦੇਵ ਸਿੰਘ ਸੁੱਖਾ ਅਤੇ ਭਾਈ ਹਰਜਿੰਦਰ ਸਿੰਘ ਜਿੰਦਾ ਦੀ। ਇਹਨਾਂ ਦੋਹਾਂ ਸੂਰਮਿਆਂ ਨੇ ਹਜ਼ਾਰਾਂ

ਨਿਰਦੋਸ਼ ਸਿੱਖ ਯਾਤਰੂ ਇਸਤਰੀਆਂ, ਬੱਚਿਆਂ, ਬਜ਼ੁਰਗਾਂ ਅਤੇ ਜਵਾਨਾਂ ਦੇ ਕਾਤਲ ਦਾ ਸੋਧਾ ਲਾਇਆ। ਨਾ ਰਹਿਮ ਦੀ ਖੈਰ ਮੰਗੀ ਅਤੇ ਨਾ ਹੀ ਅਪੀਲ ਕੀਤੀ। ਸੀਨੇ ਤਾਣ ਕੇ ਫਾਂਸੀ ਦੇ ਰੱਸਿਆਂ ਨੂੰ ਚੁੰਮਿਆ। ਬਰਫ਼ੀਆਂ ਵੰਡੀਆਂ, ਸ਼ਹੀਦੀ ਪਾਰਟੀ ਕੀਤੀ, ਅਤੇ ਫਾਂਸੀ ਦੀ ਸਜ਼ਾ ਸੁਨਾਣ ਵਾਲੇ ਜੱਜ ਨੂੰ ਆਪਣੀ ਪਾਰਟੀ ਵਿੱਚ ਸ਼ਾਮਲ ਹੋਣ ਦਾ ਸੱਦਾ ਦਿੱਤਾ। ਜੱਲਾਦਾਂ ਦੇ ਮੂੰਹ ਵਿਚ ਲੱਡੂ ਪਾਏ। ਕਿਤਨੀ ਉੱਚੀ ਸਿਖਰ ਦੀ ਨਿਰਭੈਤਾ ਤੇ ਕਰਨੀ ਕਮਾਲ ਦੀ ਨਿਰਵੈਰਤਾ ਹੈ। ਸਜ਼ਾ ਸੁਨਾਣ ਮਗਰੋਂ ਜੱਜ ਤਾਂ ਸਾਰੀ ਰਾਤ ਸੌਂ ਨਹੀਂ ਸਕਿਆ ਪਰ ਇਹ ਬਹਾਦਰ ਸੂਰਮੇ ਸਜ਼ਾ ਸੁਣਕੇ ਇੰਜ ਸੁੱਖ ਦੀ ਨੀਂਦ ਸੁੱਤੇ, ਜਿਵੇਂ ਕਿ ਇਕ ਕਿਸਾਨ ਆਪਣੀ ਫ਼ਸਲ ਸਾਂਭ ਕੇ ਸੌਂਦਾ ਹੈ। ਇਹ ਅੱਜ ਦੀ ਗੱਲ ਹੈ ਅਤੇ ਇਸ ਦਾ ਸਾਰਾ ਰਿਕਾਰਡ ਹਾਕਮ ਜਮਾਤ ਕੋਲ ਮੌਜੂਦ ਹੈ।

ਗੁਰਮਤਿ ਦੀਆਂ ਸਾਰੀਆਂ ਸੰਸਥਾਵਾਂ ਅਤੇ ਸਾਰੇ ਸਿਧਾਂਤ ਸਹਜ ਮਾਰਗ ਦੇ ਪੂਰਕ ਹਨ। ਸਾਰੇ ਗੁਰੂ ਸਾਹਿਬਾਨ ਸਹਜ ਅਵਸਥਾ ਦੀ ਸਾਕਾਰ ਮੂਰਤ ਹਨ। ਵੇਈਂ ਨਦੀ ਪ੍ਰਵੇਸ਼ ਮਗਰੋਂ ਪਹਿਲਾ ਉਪਦੇਸ਼ ਹੀ 'ਨਾ ਕੋਈ ਹਿੰਦੂ ਨ ਮੁਸਲਮਾਨ' ਸਹਜ ਅਵਸਥਾ ਦਾ ਜੈਕਾਰਾ ਹੈ। ਇਸ ਅਵਸਥਾ ਦੇ ਧਾਰਨੀ ਅੰਦਰੋਂ ਸਭ ਵਖੇਵੇਂ ਮਿਟ ਜਾਂਦੇ ਹਨ। ਸਭ ਨਾਲ ਸਾਂਝ ਪੈ ਜਾਂਦੀ ਹੈ ਅਤੇ ਸਭ ਵਿੱਚ ਇਕੋ ਜੋਤਿ ਨਜ਼ਰ ਆਉਣ ਲਗ ਜਾਂਦੀ ਹੈ। ਗੁਰੂ ਗਰੰਥ ਸਾਹਿਬ ਵਿੱਚ ਸਹਿਜ ਅਵਸਥਾ ਦਾ ਅਜਬ ਚਮਤਕਾਰ ਹੈ। ਇਹ ਆਪਣੀ ਕਿਸਮ ਦੀ ਇਕ ਅਲੌਕਿਕ ਸੰਗਤ ਹੈ। ਇਹ ਸਹਜ ਅਵਸਥਾ ਪ੍ਰਾਪਤ ਕਰ ਚੁੱਕੇ ਸਹਜ ਦੇ ਅਨੁਸਾਰੀਆਂ ਦੀ ਸੰਗਤ ਹੈ; ਜਿਸ ਵਿੱਚ ਕਬੀਰ ਜੀ, ਬਾਬਾ ਫ਼ਰੀਦ ਜੀ, ਨਾਮ ਦੇਵ ਜੀ, ਜੈਦੇਵ ਜੀ, ਭੀਖਨ ਜੀ, ਤ੍ਰਿਲੋਚਨ ਜੀ, ਰਵਿਦਾਸ ਜੀ, ਪੀਪਾ ਜੀ, ਗੁਰੂ ਨਾਨਕ ਸਾਹਿਬ ਅਤੇ ਹੋਰ ਗੁਰੂ ਸਾਹਿਬਾਨ ਇਕੱਠੇ ਮਿਲਕੇ ਅਕਾਲਪੁਰਖ ਦੀ ਉਸਤਤੀ ਕਰ ਰਹੇ ਹਨ। ਇਥੇ ਨਾ ਕੋਈ ਧਰਮ ਦਾ ਵਖੇਵਾਂ ਹੈ, ਨਾ ਜਾਤ-ਪਾਤ ਦਾ ਕੋਈ ਵਿਤਕਰਾ ਹੈ ਅਤੇ ਨਾ ਹੀ ਵੱਡੇ-ਛੋਟੇ ਦਾ ਕੋਈ ਅਭਿਮਾਨ ਹੈ। ਸਾਰੇ ਹੀ ਇਕੋ ਸਹਜ ਅਵਸਥਾ ਵਿੱਚ ਪਹੁੰਚ ਚੁੱਕੇ ਚਾਨਣ ਮੁਨਾਰੇ ਹਨ।

ਹਰਿਮੰਦਰ ਸਾਹਿਬ ਸਾਹਮਣੇ ਅਕਾਲ ਤਖਤ ਸਾਹਿਬ ਦੀ ਸਥਾਪਤੀ, ਭਗਤੀ ਨਾਲ ਸ਼ਕਤੀ ਦਾ ਸੁਮੇਲ ਹੈ, ਹਰਿਮੰਦਰ ਸਾਹਿਬ ਪੀਰੀ ਹੈ, ਅਕਾਲ ਤਖਤ ਮੀਰੀ ਹੈ, ਦੋਹਾਂ ਦਾ ਤਾਲਮੇਲ ਹੈ, ਦੋਹਾਂ ਦਾ ਸਹਿਯੋਗ ਹੈ, ਦੋਹਾਂ ਵਿਚ ਤਿਆਗ ਹੈ, ਦੋਹਾਂ ਵਿੱਚ ਕੁਰਬਾਨੀ ਹੈ, ਦੋਹਾਂ ਦਾ ਇਹ ਸਹਜ ਸਹਿਵਾਸ ਹੈ। ਗੁਰੂ ਹਰਿਗੋਬਿੰਦ ਸਾਹਿਬ ਜਿੱਥੇ ਮਹਾਨ ਯੋਧੇ ਸਨ, ਉੱਥੇ ਨਾਲ ਹੀ ਮਹਾਨ ਪਰਉਪਕਾਰੀ ਵੀ ਸਨ। ਲੜਾਈਆਂ ਲੜੀਆਂ ਪਰ ਧਨ-ਦੌਲਤ ਜਾਂ ਰਾਜ-ਭਾਗ ਲਈ ਨਹੀਂ, ਸਗੋਂ ਅਣਖ ਤੇ ਅਜ਼ਾਦੀ ਨਾਲ ਜੀਅ ਸਕਣ ਲਈ। ਇਕ ਵੀ ਲੜਾਈ ਆਪ ਨਹੀਂ ਛੇੜੀ, ਸਗੋਂ ਸਾਰੀਆਂ ਬਚਾਉ ਲਈ ਹੀ ਲੜੀਆਂ। ਗੁਰੂ ਸਾਹਿਬ ਦੀ ਫ਼ੌਜ ਵਿੱਚ ਮੁਸਲਮਾਨ ਫ਼ੌਜੀ ਵੀ ਸਨ। ਉਹਨਾਂ ਨੂੰ ਗੁਰੂ ਸਾਹਿਬ ਨੇ ਮਸੀਤਾਂ ਬਣਾਕੇ ਦਿੱਤੀਆਂ। ਇਹ ਸਹਜ ਅਵਸਥਾ ਦੀ ਸਿੱਖਰ ਹੈ, ਜਿੱਥੇ ਮਜ਼ਹਬੀ ਵਖੇਵਿਆਂ ਦੇ ਟੋਏ-ਟਿੱਬੇ ਪਧਰੇ ਹੋ ਜਾਂਦੇ ਹਨ।

ਸ਼ਾਹੀ ਸ਼ਾਨੋ-ਸ਼ੌਕਤ ਵਿੱਚ ਵੀ, ਸੱਥਰ ਅਤੇ ਜੰਡ ਦੀ ਟੇਕ ਲਾਕੇ ਵੀ ਮਿੱਤਰ ਪਿਆਰੇ ਨਾਲ ਪਿਆਰ ਦੀਆਂ ਗੱਲਾਂ ਕਰਨੀਆਂ ਭਾਵ ਔਖ-ਸੌਖ ਵਿੱਚ ਸਮਾਨ ਰਹਿਣਾ ਹੀ ਤਾਂ ਸਹਜ ਦੀ ਆਦਰਸ਼ਕ ਅਵਸਥਾ ਹੈ। 7 ਤੋਂ 9 ਸਾਲ ਦੇ ਸਾਹਿਬਜ਼ਾਦਿਆਂ ਦਾ ਨੀਹਾਂ ਵਿੱਚ ਚਿਣੀਕੇ ਵੀ ਅਡੋਲ ਰਹਿਣਾ ਸਹਿਜ ਅਵਸਥਾ ਦੀ ਸ਼ਕਤੀ ਹੀ ਤਾਂ ਹੈ। ਹਜ਼ਾਰਾਂ ਦੀ ਗਿਣਤੀ ਵਿਚ ਫੌਜ ਪਿੱਛਾ ਕਰ ਰਹੀ ਹੋਵੇ ਅਤੇ ਆਸਾ ਦੀ ਵਾਰ ਦੇ ਕੀਰਤਨ ਲਈ

ਜੁੜ ਕੇ ਬੈਠ ਜਾਣਾ ਸਹਜ ਅਵਸਥਾ ਦੀ ਅਮਿਤ ਨਿਰਭਉ ਅਤੇ ਨਿਰਵੈਰ ਸ਼ਕਤੀ ਦੀ ਸਿਖਰ ਹੈ। ਬੰਦਾ ਸਿੰਘ ਬਹਾਦਰ ਵਿੱਚ ਕਮਾਲ ਦੀ ਸਹਜ ਦੀ ਅਵਸਥਾ ਸੀ। ਮਾਸੂਮ ਪੁੱਤਰ ਦਾ ਦਿਲ ਕੱਢਕੇ ਉਸਦੇ ਮੂੰਹ ਵਿਚ ਪਾਇਆ ਗਇਆ, ਲਾਲ ਤੱਤੇ ਜੰਬੂਰਾਂ ਨਾਲ ਉਹਦਾ ਮਾਸ ਨੋਚਿਆ ਗਇਆ ਪਰ ਫਿਰ ਵੀ ਉਹ ਅਡੋਲ ਰਿਹਾ, ਸੀ ਤੱਕ ਨਹੀਂ ਕੀਤੀ। ਇਹ ਸਹਜ ਅਵਸਥਾ ਦੀ ਸ਼ਕਤੀ ਦਾ ਹੀ ਤਾਂ ਚਮਤਕਾਰ ਸੀ।

ਅੱਜ ਦੇ ਮਨੁੱਖ ਦੀਆਂ ਸਾਰੀਆਂ ਧਾਰਮਿਕ, ਸਭਿਆਚਾਰਕ ਅਤੇ ਰਾਜਸੀ ਸਮਸਿਆਵਾਂ ਦਾ ਮੂਲ ਕਾਰਨ ਹੀ ਇਹ ਹੈ ਕਿ ਅੱਜ ਮਨੁੱਖ ਮੀਰੀ ਵਿਚ ਗਲਤਾਨ ਹੋ ਚੁੱਕਾ ਹੈ। ਅੱਜ ਦੇ ਸਾਇੰਸੀ ਯੁਗ ਅੰਦਰ ਪੱਛਮੀ ਦੇਸ਼ਾਂ ਅੰਦਰ ਨਾ ਧਨ-ਦੌਲਤ ਦੀ ਕਮੀ ਹੈ ਅਤੇ ਨਾਹੀ ਸਰੀਰਕ ਸੁੱਖ-ਅਰਾਮਾਂ ਦੀ ਘਾਟ ਹੈ। ਨਾ ਇੱਥੇ ਵਿਦਿਆ ਦੀ ਘਾਟ ਹੈ ਅਤੇ ਨਾ ਹੀ ਕਿਸੇ ਕਿਸਮ ਦੇ ਗਿਆਨ ਦੀ। ਇਤਨਾ ਕੁਝ ਹੋਣ ਦੇ ਬਾਵਜੂਦ ਇਹਨਾਂ ਦੇਸ਼ਾਂ ਦੇ ਘਰੇਗੀ ਜੀਵਨ ਵਿੱਚੋਂ ਖੁਸ਼ੀ ਖੰਭ ਲਾਕੇ ਉੱਡ ਗਈ ਹੈ। ਇਥੇ ਹੀ ਸਭ ਤੋਂ ਵਧ ਸ਼ਰਾਬ, ਸਿਗਰਟ ਅਤੇ ਡਰਗਜ਼ ਦੀ ਵਰਤੋਂ ਹੁੰਦੀ ਹੈ। ਇਥੇ ਹੀ ਸਭ ਤੋਂ ਵਧ ਤਲਾਕ, ਵਿਭਚਾਰ, ਚੋਰੀਆਂ, ਡਾਕੇ ਅਤੇ ਕਤਲ ਹੁੰਦੇ ਹਨ, ਕਿਉਂਕਿ ਇਹ ਪਦਾਰਥਵਾਦ ਦੀ ਅੰਨ੍ਹੀ ਦੌੜ ਵਿੱਚ ਜੁੱਟੇ ਹੋਏ ਹਨ। ਇਹ ਆਪਣਾ ਮਾਨਸਿਕ ਅਤੇ ਆਤਮਿਕ ਸੰਤੁਲਨ ਗਵਾ ਬੈਠੇ ਹਨ। ਮੀਰੀ ਅਤੇ ਪੀਰੀ ਦਾ ਸਿਧਾਂਤ ਹੀ ਅੱਜ ਦੇ ਮਨੁੱਖ ਨੂੰ ਇਸ ਤਬਾਹੀ ਤੋਂ ਬਚਾ ਸਕਰਦਾ ਹੈ। ਸਿੱਖ ਧਰਮ ਦਾਂ ਇਹ ਨਿਰਨਾ ਨਾ ਕੇਵਲ ਮੌਲਕ ਹੈ, ਸੰਪੂਰਨ ਹੈ ਅਤੇ ਅੱਜ ਦੇ ਸਾਇੰਸੀ ਯੁੱਗ ਅਤੇ ਆਉਣ ਵਾਲੇ ਸਪੇਸ ਯੁੱਗ ਦੇ ਮਾਪਤੋਲ ਤੇ ਪੂਰਾ ਉਤਰਦਾ ਹੈ, ਸਗੋਂ ਕੁਦਰਤ ਦੇ ਸਦੀਵੀਂ ਨਿਯਮ ਨਾਲ ਵੀ ਮੇਲ ਖਾਂਦਾ ਹੈ ਜਿਸ ਦਾ ਮੁਖ-ਮੰਤਵ ਮਨੁੱਖ ਦੀ ਆਤਮਿਕ ਅਤੇ ਮਾਨਸਿਕ ਇਕਸੁਰਤਾ ਕਾਇਮ ਕਰਨਾ ਹੈ, ਮਨੁੱਖ ਅੰਦਰ ਨਿਰਭੈ ਤੇ ਨਿਰਵੈਰ ਸ਼ਕਤੀ ਪੈਦਾ ਕਰਨੀ ਹੈ, ਅਤੇ ਮਨੁੱਖ ਨੂੰ ਆਪਣਾ ਪ੍ਰਾਕਿਰਤਕ ਫ਼ਰਜ਼ ਪੂਰਾ ਕਰਨਾ ਸਿਖਾਣਾ ਹੈ।

ਮਨੁੱਖ ਆਪਣਾ ਪ੍ਰਾਕਿਰਤਕ ਫ਼ਰਜ਼ ਨਿਭਾ ਕੇ ਕਾਦਰ ਨਾਲ ਜੁੜ ਸਕਦਾ ਹੈ, ਅਤੇ ਆਪਣੇ ਅਸਲੇ ਨਾਲ ਜੁੜ ਸਕਦਾ ਹੈ। ਆਪਣੇ ਅਸਲੇ ਨਾਲ ਜੁੜਕੇ ਹੀ ਮਨੁੱਖ ਇਸ ਜੋਨੀ ਦੇ ਚੱਕਰ ਵਿਚੋਂ ਨਿਕਲ ਸਕਦਾ ਹੈ। ਆਪਣੇ ਅਸਲੇ ਨਾਲੋਂ ਟੁਟਿਆ ਮਨੁਖ ਵੱਖ ਵੱਖ ਜੂਨਾਂ ਵਿਚ ਉਨ੍ਹਾ ਚਿਰ ਭਟਕਦਾ ਰਹੇਗਾ ਜਿੰਨਾ ਚਿਰ ਉਹ ਆਪਣੇ ਕਾਦਰ ਦੀ ਕੁਦਰਤ ਨਾਲ ਇਕਸੁਰ ਹੋਕੇ ਕਾਦਰ ਨਾਲ ਇਕ ਨਹੀਂ ਹੋ ਜਾਂਦਾ। ਇਕੱਲੀ ਬੂੰਦ ਆਪਣੇ ਆਪ ਸ਼ਹੁ-ਸਾਗਰ ਤਕ ਨਹੀਂ ਪਹੁੰਚ ਸਕਦੀ। ਹੋਰਨਾਂ ਨਾਲ ਮਿਲਕੇ ਹੀ ਸ਼ਹੁ-ਸਾਗਰ ਤਕ ਪਹੁੰਚ ਸਕਣਾ ਹੈ। ਇਸ ਲਈ ਸਭ ਦਾ ਭਲਾ ਸੋਚਣਾ ਹੈ। ਸਰਬਤ ਦਾ ਭਲਾ ਨਿਸ਼ਕਾਮ ਭਾਵਨਾ ਵਾਲਾ ਮਨੁੱਖ ਹੀ ਸੋਚ ਸਕਦਾ ਹੈ। ਨਿਸ਼ਕਾਮ ਭਾਵਨਾ ਤਦ ਪੈਦਾ ਹੁੰਦੀ ਹੈ ਜਦ ਮਨੁੱਖ ਨੂੰ ਇਸ ਗੱਲ ਦਾ ਗਿਆਨ ਹੋ ਜਾਏ ਕਿ ਉਸਦੀ ਭਲਾਈ ਸਭ ਨਾਲ ਜੁੜੀ ਹੋਈ ਹੈ। ਸਭ ਦੀ ਭਲਾਈ ਸੋਚਣ ਵਾਲੇ ਮਨੁੱਖ ਨੂੰ ਗਿਆਨ ਦੀ ਲੋੜ ਹੈ ਜਿਸ ਨਾਲ ਉਹ ਆਪਣੀਆਂ ਤ੍ਰਿਸ਼ਨਾਲੂ ਬ੍ਰਿਤੀਆਂ ਦੀ ਇਕਸੁਰਤਾ ਕਾਇਮ ਕਰ ਸਕਦਾ ਹੈ। ਇਸ ਇਕਸੁਰਤਾ ਦਾ ਗਿਆਨ ਹੀ ਮੀਰੀ ਪੀਰੀ ਦਾ ਸਿਧਾਂਤ ਹੈ ਜਿਹੜਾ ਮਨੁੱਖ ਨੂੰ ਇਕ ਪਾਸੇ ਇਸ ਸੰਸਾਰ ਵਿੱਚ ਸਦਾ ਵਿਗਾਸ ਦੀ ਅਵਸਥਾ ਵਿੱਚ ਰੱਖਦਾ ਹੈ ਅਤੇ ਆਪਣਾ ਪ੍ਰਾਕਿਰਤਕ ਫ਼ਰਜ਼ ਹੱਸ-ਖੇਡ ਕੇ ਨਿਭਾਣਾ ਸਿਖਾਂਦਾ ਹੈ, ਅਤੇ ਦੂਜੇ ਪਾਸੇ ਕਾਦਰ ਨਾਲ ਜੋੜਦਾ ਹੈ।

ਅੱਜ ਦੇ ਪਦਾਰਥਵਾਦੀ ਸਮਾਜ ਅੰਦਰ ਸੁਆਰਥਕ ਰੁਚੀ ਦਾ ਬੋਲਬਾਲਾ ਹੈ। ਸਾਰੀ ਮਨੁੱਖਤਾ ਸੁਆਰਥ ਦੀ ਅੰਨ੍ਹੀ ਦੌੜ ਵਿੱਚ ਭਟਕ ਰਹੀ ਹੈ। ਅੱਜ ਦੇ ਬਲਦੇ-ਸੜਦੇ

ਸੰਸਾਰ ਲਈ ਜੇ ਵੀ ਆਸ ਦੀ ਕਿਰਨ ਹੈ ਤਾਂ ਕੇਵਲ ਤੇ ਕੇਵਲ ਗੁਰਬਾਣੀ ਦਾ ਇਹ ਮੀਰੀ ਪੀਰੀ ਦਾ ਸਿਧਾਂਤ ਹੀ ਹੈ, ਜਿਹੜਾ ਕਿ ਅੱਜ ਦੇ ਮਨੁੱਖ ਨੂੰ ਇਕ ਆਦਰਸ਼ਕ ਜੀਵਨ ਜੀਉਣ ਦੀ ਸੇਧ ਦੇ ਸਕਦਾ ਹੈ। ਇਹ ਸਮੇਂ ਦੀ ਮੰਗ ਹੈ ਕਿ ਅਸੀਂ ਗੁਰਬਾਣੀ ਦੇ ਮਹਾਨ ਸਿਧਾਂਤ ਮਨੁੱਖਤਾ ਸਾਹਮਣੇ ਰਖੀਏ ਤਾਂ ਜੋ ਸੰਸਾਰ ਵਿੱਚ ਅਮਨ ਤੇ ਸ਼ਾਂਤੀ ਦਾ ਮਾਹੌਲ ਪੈਦਾ ਹੋਵੇ। ਇਹੋ ਜਿਹੇ ਮਹਾਨ ਵਿਗਿਆਨਕ ਸਿਧਾਂਤ ਹੀ ਅੱਜ ਦੀ ਮਨੁੱਖਤਾ ਨੂੰ ਗਾਡੀਰਾਹ ਵਿਖਾ ਸਕਣ ਦੇ ਸਮਰਥ ਹਨ।

ਅੰਤ ਵਿਚ ਇਹ ਕਹਿਣਾ ਜ਼ਰੂਰੀ ਹੈ, ਕਿ ਭਾਵੇਂ ਮੀਰੀ-ਪੀਰੀ ਸਿਧਾਂਤ ਦਾ ਮੀਰੀ ਪੱਖ ਗੁਰੂ ਹਰਗੋਬਿੰਦ ਸਿੰਘ ਜੀ ਵੇਲੇ ਉਜਾਗਰ ਹੋਇਆ, ਇਹ ਉਹਨਾਂ ਦੇ ਸਮੇਂ ਦੀ ਵਕਤੀ ਲੋੜ ਨਹੀਂ ਸੀ। ਇਹ ਸਿਧਾਂਤ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਦਾ ਹੀ ਇਕ ਬੁਨਿਆਦੀ ਅੰਗ ਸੀ, ਉਹਨਾਂ ਦਾ ਫੁਰਮਾਨ ਸਪਸ਼ਟ ਹੈ :-

**ਜਉ ਤਉ ਪ੍ਰੇਮ ਖੇਲਨ ਕਾ ਚਾਉ॥**
**ਸਿਰ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥**

# ਸਿਖ ਚਿੰਤਕ ਅਤੇ ਸਿਖ ਸਾਹਿਤ

ਡਾ. ਸਰਬਜੀਤ ਕੌਰ

ਸਿਖ ਗੁਰੂ ਸਾਹਿਬਾਨ ਨੇ ਜਿਥੇ ਸਮਾਜਿਕ, ਰਾਜਨੀਤਿਕ, ਅਧਿਆਤਮਿਕ ਕਰਾਂਤੀ, ਲਿਆਂਦੀ ਉਥੇ ਪੰਜਾਬੀ ਭਾਸ਼ਾ ਵਿਚ ਬਾਣੀ ਰਚ ਕੇ ਪੰਜਾਬੀ ਸਾਹਿਤ ਵਿਚ ਭਰਪੂਰ ਵਾਧਾ ਕੀਤਾ। ਆਪ ਦੀ ਨਵੇਕਲੀ ਦੇਣ ਕਾਰਨ ਹੀ ਉਸ ਯੁੱਗ ਨੂੰ ਗੁਰੂ-ਕਾਲ ਕਿਹਾ ਜਾਂਦਾ ਹੈ। ਸਮੇਂ ਸਮੇਂ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਨੂੰ ਪ੍ਰਚਾਰਨ ਤੇ ਵਿਚਾਰਨ ਦੀ ਲੋੜ ਮਹਿਸੂਸ ਕੀਤੀ ਗਈ ਅਤੇ ਵਿਦਵਾਨਾਂ ਨੇ ਆਪੋ ਆਪਣੇ ਢੰਗ ਨਾਲ ਗੁਰਮਤਿ ਨੂੰ ਲੋਕਾਂ ਤਕ ਪਹੁੰਚਾਣ ਦਾ ਯਤਨ ਕੀਤਾ। ਇਹ ਯਤਨ ਗੁਰੂ ਸਾਹਿਬਾਨ ਦੇ ਜੀਵਨ ਕਾਲ ਵਿਚ ਹੀ ਆਰੰਭ ਹੋ ਗਏ ਸਨ। ਗੁਰੂ ਸਾਹਿਬਾਨ ਦੇ ਜੀਵਨ ਨਾਲ ਸਬੰਧਤ ਜਨਮ ਸਾਖੀਆਂ, ਗੋਸ਼ਟਾਂ, ਪਰਮਾਰਥ, ਗੁਰਬਾਣੀ ਦੇ ਟੀਕੇ ਆਦਿ ਹੋਂਦ ਵਿਚ ਆਉਣੇ ਆਰੰਭ ਹੋ ਗਏ ਸਨ। ਇਹਨਾਂ ਪੁਸਤਕਾਂ ਵਿਚ ਗੁਰਬਾਣੀ ਦੀ ਵਿਆਖਿਆ ਦੇ ਨਾਲ ਨਾਲ ਗੁਰੂ ਸਾਹਿਬਾਨ ਦੀਆਂ ਯਾਤਰਾਵਾਂ, ਭਿੰਨ ਭਿੰਨ ਦੇਸ਼ਾਂ ਸਬੰਧੀ ਪ੍ਰਕਿਰਤਕ ਵਰਣਨ ਅਤੇ ਉਹਨਾਂ ਦੇ ਸਭਿਆਚਾਰ ਬਾਰੇ ਵਿਸ਼ੇਸ਼ ਉਲੇਖ ਕੀਤਾ ਗਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮਸਾਖੀ, ਸੋਢੀ ਮਿਹਰਬਾਨ ਵਾਲੀ ਜਨਮਸਾਖੀ ਆਦਿ, ਕੁਝ ਕੁ ਪ੍ਰਸਿੱਧ ਪੁਸਤਕਾਂ ਹਨ, ਜਿਹੜੀਆਂ ਪੁਰਾਤਨ ਪੰਜਾਬੀ ਵਾਰਤਕ ਦਾ ਵਧੀਆ ਨਮੂਨਾ ਹੋਣ ਦੇ ਨਾਲ ਨਾਲ ਗੁਰੂ ਸਾਹਿਬਾਨ ਦੇ ਜੀਵਨ ਦਾ ਹਰ ਪਹਿਲੂ ਪੇਸ਼ ਕਰਦੀਆਂ ਹਨ। ਇਹ ਠੀਕ ਹੈ ਕਿ ਇਹਨਾਂ ਜਨਮਸਾਖੀਆਂ ਵਿਚ ਕੁਝ ਕਲਪਿਤ ਘਟਨਾਵਾਂ ਵੀ ਦਰਜ ਹਨ, ਜਿਸ ਤੋਂ ਇਹਨਾਂ ਵਿਚ ਰਲਾ ਹੋਣ ਦਾ ਸ਼ੰਕਾ ਉਪਜਦਾ ਹੈ, ਪਰੰਤੂ ਫਿਰ ਵੀ ਇਹਨਾਂ ਪੁਸਤਕਾਂ ਦੀ ਦੇਣ ਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਆਧੁਨਿਕ ਪੰਜਾਬੀ ਵਾਰਤਕ ਸਾਹਿਤ, ਖਾਸ ਕਰ ਗੁਰਮਤਿ ਸਾਹਿਤ, ਦੀਆਂ ਇਹ ਪੱਕੀਆਂ ਨੀਹਾਂ ਹਨ।

ਗੁਰੂ ਸਾਹਿਬਾਨ ਦੇ ਸਰੀਰਕ ਰੂਪ ਵਿਚ ਇਸ ਦੁਨੀਆਂ ਤੋਂ ਤੁਰ ਜਾਣ ਤੋਂ ਬਾਅਦ ਜਿਹਨਾਂ ਪੁਸਤਕਾਂ ਨੇ ਗੁਰਮਤਿ ਸਾਹਿਤ ਵਿਚ ਵਾਧਾ ਕੀਤਾ, ਉਹਨਾਂ ਵਿਚ ਗੁਰ-ਬਿਲਾਸ ਪਾਤਸ਼ਾਹੀ ਛੇਵੀਂ, ਗੁਰ-ਬਿਲਾਸ ਪਾਤਸ਼ਾਹੀ ਦਸਵੀਂ, ਮਹਿਮਾ ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਗ੍ਰੰਥ ਆਦਿ ਵਿਸ਼ੇਸ਼ ਵਰਣਨਯੋਗ ਹਨ। ਮਹਾਂਕਵੀ ਸੰਤੋਖ ਸਿੰਘ ਨੇ ਗੁਰ-ਇਤਿਹਾਸ, ਗੁਰਬਾਣੀ, ਰਹਿਤ-ਮਰਯਾਦਾ ਦੀ ਵਿਆਖਿਆ ਹਿਤ ਸ਼੍ਰੋਮਣੀ ਕਾਰਜ ਕੀਤਾ।

ਇਸ ਲੇਖ ਵਿਚ ਅਸੀਂ ਉਹਨਾਂ ਕੁਝ ਕੁ ਵਿਦਵਾਨਾਂ ਬਾਰੇ ਸੰਖੇਪ ਜਿਹੀ ਜਾਣਕਾਰੀ ਦਿਆਂਗੇ ਜਿਹਨਾਂ ਨੇ ਆਪਣਾ ਸਮੁੱਚਾ ਜੀਵਨ ਗੁਰਮਤਿ ਅਨੁਸਾਰ ਢਾਲਿਆ, ਤੇ ਫਿਰ ਆਪਣੀ ਸਮੁੱਚੀ ਤਾਕਤ ਇਸ ਵਿਚਾਰਧਾਰਾ ਨੂੰ ਪ੍ਰਚਾਰਨ ਤੇ ਪ੍ਰਸਾਰਨ ਹਿਤ ਲਗਾ ਦਿਤੀ।

## ਭਾਈ ਗੁਰਦਾਸ :

ਭਾਈ ਗੁਰਦਾਸ ਜੀ ਦਾ ਜਨਮ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਖੇ ਹੋਇਆ। ਆਪ ਰਿਸ਼ਤੇ ਵਜੋਂ ਗੁਰੂ ਅਮਰਦਾਸ ਜੀ ਦੇ ਭਤੀਜੇ ਅਤੇ ਗੁਰੂ ਅਰਜਨ ਦੇਵ ਜੀ ਦੇ ਮਾਮਾ ਜੀ ਸਨ। ਗੁਰਸਿੱਖੀ ਦੀ ਦਾਤ ਆਪ ਨੂੰ ਗੁਰੂ ਰਾਮਦਾਸ ਜੀ ਕੋਲੋਂ ਪ੍ਰਾਪਤ ਹੋਈ, ਅਤੇ

ਗੁਰੂ ਰਾਮਦਾਸ ਜੀ ਨੇ ਹੀ ਆਪ ਨੂੰ ਪ੍ਰਚਾਰਕ ਥਾਪ ਕੇ ਸਿੱਖ ਧਰਮ ਦਾ ਸੰਦੇਸ਼ ਪਹੁੰਚਾਣ ਲਈ ਆਗਰੇ ਭੇਜਿਆ। ਇਕ ਪ੍ਰਚਾਰਕ ਹੋਣ ਦੇ ਨਾਤੇ ਆਪ ਨੂੰ ਗੁਰਬਾਣੀ ਦੀ ਵਿਆਖਿਆ ਆਮ ਲੋਕਾਂ ਦੀ ਭਾਸ਼ਾ ਵਿਚ ਕਰਨੀ ਪੈਂਦੀ ਸੀ। ਆਪ ਦਾ ਪ੍ਰਚਾਰ ਖੇਤਰ ਕਿਉਂਕਿ ਬ੍ਰਜ ਭਾਸ਼ਾ ਦਾ ਇਲਾਕਾ ਸੀ, ਇਸ ਲਈ ਆਪ ਨੇ ਗੁਰੂ ਤੇ ਗੁਰਮਤਿ ਦੀ ਮਹਾਨਤਾ, ਸਿੱਖ ਅਤੇ ਗੁਰੂ ਦੇ ਸਬੰਧਾਂ ਨੂੰ ਬ੍ਰਜ ਭਾਸ਼ਾ ਵਿਚ ਕਬਿੱਤਾਂ ਅਤੇ ਸਵੈਯਾਂ ਦੇ ਰੂਪ ਵਿਚ ਪ੍ਰਗਟਾਇਆ। ਇਹਨਾਂ ਕਬਿੱਤਾਂ ਤੇ ਸਵੈਯਾਂ ਦੀ ਗਿਣਤੀ 600 ਤੋਂ ਉਪਰ ਦਸੀ ਜਾਂਦੀ ਹੈ।

ਆਗਰੇ ਤੋਂ ਵਾਪਸ ਆ ਕੇ ਆਪ ਨੇ ਪੰਜਾਬ ਵਿਚ ਵੀ ਪ੍ਰਚਾਰ ਦੇ ਕੰਮ ਨੂੰ ਜਾਰੀ ਰਖਿਆ। ਨਾਲ ਹੀ ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਉਸਾਰੀ ਦੀ ਸੇਵਾ ਵਿਚ ਹਿੱਸਾ ਪਾਇਆ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਾਈ ਦੀ ਸੇਵਾ ਆਪ ਪਾਸੋਂ ਲਈ। ਸਪਸ਼ਟ ਹੈ ਕਿ ਆਪ ਆਪਣੇ ਸਮੇਂ ਦੇ ਮਹਾਨ ਵਿਦਵਾਨ, ਸਾਹਿਤ ਦੇ ਨਿਪੁੰਨ ਪਾਰਖੂ ਅਤੇ ਪੂਰਨ ਗੁਰਸਿੱਖ ਸਨ, ਤਾਂ ਹੀ ਗੁਰੂ ਸਾਹਿਬ ਨੇ ਇਹ ਕੰਮ ਆਪ ਨੂੰ ਸੌਂਪਿਆ। ਆਪ ਦੀ ਸਖਸ਼ੀਅਤ ਇਕ ਪੂਰਨ ਗੁਰਸਿੱਖ ਦੀ ਸਖਸ਼ੀਅਤ ਸੀ, ਤੇ ਆਪ ਅੰਦਰ ਗੁਰੂ ਲਈ ਅਮੁੱਕ ਤੇ ਅਤੁੱਟ ਸ਼ਰਧਾ ਸੀ। ਗੁਰਬਾਣੀ ਆਪ ਵਾਸਤੇ ਅਦੁੱਤੀ ਚਾਨਣ ਦਾ ਸੋਮਾ ਸੀ ਅਤੇ ਇਸੇ ਸੋਮੇ ਨੂੰ ਲੋਕਾਂ ਤਕ ਪੰਹੁਚਾਣ ਲਈ ਆਪਣਾ ਸਮੁੱਚਾ ਜੀਵਨ ਲਗਾ ਦਿਤਾ। ਪਿੰਡਾਂ ਦੇ ਘੱਟ-ਪੜ੍ਹੇ ਲੋਕਾਂ ਤਕ ਗੁਰਬਾਣੀ ਦਾ ਚਾਨਣ ਪਹੁੰਚਾਣ ਲਈ ਆਪ ਨੇ ਬਾਣੀ ਨੂੰ ਸਰਲ ਭਾਸ਼ਾ ਵਿਚ ਪੇਸ਼ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਆਮ ਪ੍ਰਚਲਤ ਵਾਰ ਕਾਵਿ-ਰੂਪ ਨੂੰ ਅਪਨਾ ਕੇ 39 ਵਾਰਾਂ ਰਚੀਆਂ ਜਿਹਨਾਂ ਵਿਚ ਗੁਰੂ, ਸੰਗਤ ਤੇ ਸਦਾਚਾਰ ਆਦਿ ਦੀ ਮਹਾਨਤਾ ਉਪਰ ਜ਼ੋਰ ਦਿਤਾ। ਆਪ ਨੂੰ ਚਾਰ ਗੁਰੂ ਸਾਹਿਬਾਨ ਦੇ ਨਿਕਟ ਰਹਿਣ ਦਾ ਤੇ ਪਹਿਲੇ ਛੇ ਗੁਰੂ ਸਾਹਿਬਾਨ ਦੇ ਸਿਦਕੀ ਸਿੱਖਾਂ ਨੂੰ ਜ਼ਾਤੀ ਤੌਰ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ। ਆਪ ਨੇ ਆਪਣੀਆਂ ਵਾਰਾਂ ਵਿਚ ਗੁਰੂ ਸਾਹਿਬਾਨ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਤੇ ਗੁਰਸਿੱਖਾਂ ਦੇ ਜੀਵਨ ਵੀ ਚਿਤਰੇ। ਕਾਵਿ-ਰੂਪ ਵਿਚ ਲਿਖੇ ਇਹ ਜੀਵਨ ਸੁਣਨ ਪੜ੍ਹਨ ਵਾਲਿਆਂ ਨੂੰ ਗੁਰਸਿੱਖੀ ਰੰਗ ਵਿਚ ਰੰਗਣ ਵਿਚ ਸਹਾਈ ਹੁੰਦੇ ਹਨ। ਭਾਈ ਗੁਰਦਾਸ ਦੀ ਮਹਾਨ ਸੇਵਾ ਨੂੰ ਦੇਖਦਿਆਂ ਹੀ ਡਾ. ਮੋਹਨ ਸਿੰਘ ਨੇ ਆਪ ਨੂੰ ਪੰਜਾਬੀ ਦਾ ਸੇਂਟ ਪਾਲ ਕਿਹਾ ਹੈ। ਆਪ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਦਾ ਦਰਜਾ ਵੀ ਦਿਤਾ ਜਾਂਦਾ ਹੈ ਕਿਉਂਕਿ ਆਪ ਨੇ ਗੁਰ-ਸਿਧਾਂਤਾਂ, ਜੀਵਨ-ਸਿਧਾਂਤਾਂ, ਰਹਿਤਾਂ ਤੇ ਆਦਰਸ਼ਕ ਸਿੱਖ ਜੀਵਨ ਨੂੰ ਵਿਸਥਾਰ ਪੂਰਵਕ ਪੇਸ਼ ਕੀਤਾ ਹੈ। ਆਪ ਦੀ ਰਚਨਾ ਪੜ੍ਹ ਕੇ ਸਿੱਖ-ਦਰਸ਼ਨ ਨੂੰ ਸਮਝਣਾ ਕਾਫੀ ਸਹਿਲ ਹੋ ਜਾਂਦਾ ਹੈ।

## ਗਿਆਨੀ ਗਿਆਨ ਸਿੰਘ :

ਸੰਪੂਰਨ ਸਿੱਖ ਇਤਿਹਾਸ ਨੂੰ ਪਹਿਲੀ ਵਾਰ ਪੰਜਾਬੀ ਵਾਰਤਕ ਵਿਚ ਲਿਖਣ ਵਾਲੇ ਗਿਆਨੀ ਗਿਆਨ ਸਿੰਘ ਦਾ ਜਨਮ ਸੰਨ 1822 ਵਿਚ ਪਟਿਆਲਾ ਰਿਆਸਤ ਦੇ ਪਿੰਡ ਲੌਂਗੋਵਾਲ ਵਿਚ ਹੋਇਆ। ਆਪ ਭਾਈ ਮਨੀ ਸਿੰਘ ਸ਼ਹੀਦ ਦੇ ਭਰਾ ਦੇ ਪਰਿਵਾਰ ਵਿਚੋਂ ਸਨ। ਆਪ ਦੇ ਮਾਤਾ ਬੀਬੀ ਦੇਸ਼ਾਂ ਜੀ ਧਾਰਮਿਕ ਵਿਚਾਰਾਂ ਅਤੇ ਪੱਕੇ ਨਿਸਚੇ ਵਾਲੇ ਸਨ। ਮਾਤਾ ਦਾ ਪ੍ਰਭਾਵ ਸੁਭਾਵਕ ਹੀ ਗਿਆਨੀ ਜੀ ਉਪਰ ਪਿਆ, ਤੇ ਆਪ ਛੋਟੀ ਉਮਰ ਵਿਚ ਹੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਗਏ। ਆਪ ਬੜੀ ਸੁਰੀਲੀ ਤੇ ਮਧੁਰ ਅਵਾਜ਼

ਵਿਚ ਗੁਰਬਾਣੀ ਦਾ ਪਾਠ ਕਰਿਆ ਕਰਦੇ ਸਨ। ਇਕ ਵਾਰ ਆਪ ਆਪਣੇ ਮਾਮਾ ਜੀ, ਜੋ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸੂਬੇਦਾਰ ਸਨ, ਕੋਲ ਗਏ ਤਾਂ ਮਹਾਰਾਜਾ ਆਪ ਦੀ ਸੁਰੀਲੀ ਅਵਾਜ਼ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਕਈ ਵਰ੍ਹੇ ਉਹ ਹਰ ਰੋਜ਼ ਸਵੇਰੇ ਆਪ ਪਾਸੋਂ ਸੁਖਮਨੀ ਸਾਹਿਬ ਦਾ ਪਾਠ ਸੁਣਦੇ ਰਹੇ।

ਆਪ ਨੇ ਸਿੱਖ ਰਾਜ ਦਾ ਜੋਬਨ ਤੇ ਅੰਤ ਆਪਣੀ ਅੱਖੀਂ ਵੇਖਿਆ, ਤੇ ਸਿੱਖ ਕੌਮ ਦੀ ਅਧੋਗਤੀ ਨੂੰ ਬੜੇ ਦੁਖੀ ਹਿਰਦੇ ਨਾਲ ਅਨੁਭਵ ਕੀਤਾ। ਪੁਨਰ-ਜਾਗਰਤੀ ਦੀਆਂ ਲਹਿਰਾਂ ਦੇ ਪ੍ਰਭਾਵ ਅਧੀਨ ਆਪ ਨੇ ਸਿੱਖਾਂ ਦੀ ਗੁਆਚ ਚੁੱਕੀ ਗੌਰਵਤਾ ਨੂੰ ਮੁੜ ਬਹਾਲ ਕਰਾਉਣ ਦੇ ਭਰਪੂਰ ਯਤਨ ਕੀਤੇ। ਆਪ ਨੇ ਗੁਰੂ ਸਾਹਿਬਾਨ ਨਾਲ ਸਬੰਧਿਤ ਲਗਪਗ ਸਾਰੇ ਇਤਿਹਾਸਿਕ ਸਥਾਨਾਂ ਦੀ ਯਾਤਰਾ ਕੀਤੀ, ਤੇ ਸਿੱਖ ਇਤਿਹਾਸ ਲਿਖਣ ਲਈ ਚੋਖੀ ਸਮੱਗਰੀ ਪ੍ਰਾਪਤ ਕੀਤੀ। ਚੰਗਾ ਚੋਖਾ ਧਾਰਮਿਕ ਸਾਹਿਤ ਵੀ ਪੜ੍ਹਿਆ, ਅਤੇ 18 ਦੇ ਕਰੀਬ ਪੁਸਤਕਾਂ ਲਿਖ ਕੇ ਸਿਖ ਸਾਹਿਤ ਵਿਚ ਵਾਧਾ ਕੀਤਾ। ਆਪ ਦੀ ਬਹੁਤੀ ਰਚਨਾ ਬ੍ਰਜ ਭਾਸ਼ਾ ਵਿਚ ਹੈ ਪਰ ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਆਪ ਨੇ ਪੰਜਾਬੀ ਵਿਚ ਵੀ ਲਿਖਿਆ। ਆਪ ਦੀ ਸਮੁੱਚੀ ਰਚਨਾ ਵਿਚੋਂ ਪੰਥ ਪ੍ਰਕਾਸ਼ (ਬ੍ਰਜ ਭਾਸ਼ਾ ਵਿਚ) ਤੇ ਤਵਾਰੀਖ ਗੁਰੂ ਖਾਲਸਾ (ਪੰਜਾਬੀ ਵਿਚ) ਵਧੇਰੇ ਪ੍ਰਸਿੱਧ ਹਨ। ਤਵਾਰੀਖ ਗੁਰੂ ਖਾਲਸਾ ਦੇ ਪੰਜ ਭਾਗ ਹਨ (ੳ) ਦਸਾਂ ਸਤਿਗੁਰਾਂ ਦੇ ਜੀਵਨ ਚਰਿਤਰ (ਅ) ਸ਼ਮਸ਼ੇਰ ਖਾਲਸਾ (ੲ) ਰਾਜ ਖਾਲਸਾ (ਸ) ਸਰਕਾਰ ਖਾਲਸਾ (ਹ) ਪੰਥ ਖਾਲਸਾ। ਆਪ ਦੀਆਂ ਪੁਸਤਕਾਂ ਵਿਚ ਵਿਦਵਤਾ ਪ੍ਰਤੱਖ ਰੂਪ ਵਿਚ ਝਲਕਾਰੇ ਮਾਰਦੀ ਹੈ ਪਰੰਤੂ ਕਈ ਥਾਈਂ ਇਤਿਹਾਸ ਵਿਚ ਮਿਥਿਹਾਸ ਦਾ ਰਲਾ ਵੀ ਜਾਪਦਾ ਹੈ। ਗੁਰੂ ਸਾਹਿਬਾਨ ਬਾਰੇ ਕਈ ਅਸੁਭਾਵਕ ਗੱਲਾਂ ਵੀ ਦਰਜ ਕਰ ਦਿਤੀਆਂ ਗਈਆਂ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਆਪ ਨੇ ਇਤਿਹਾਸ ਨੂੰ ਵਿਗਿਆਨਿਕ ਦ੍ਰਿਸ਼ਟੀ ਨਾਲ ਪੁਣ-ਛਾਣ ਕੇ ਲਿਖਣ ਦੀ ਬਜਾਏ ਜਿਵੇਂ ਸੁਣਿਆਂ ਤਿਵੇਂ ਹੀ ਲਿਖ ਦਿਤਾ। ਫਿਰ ਵੀ ਆਪ ਦੀ ਦੇਣ ਬੜੀ ਵਡਮੁੱਲੀ ਹੈ। ਪੰਜਾਬੀ ਵਾਰਤਕ ਨੂੰ ਫਾਰਸੀ, ਬ੍ਰਜੀ ਦੇ ਪ੍ਰਭਾਵ ਤੋਂ ਮੁਕਤ ਕਰਕੇ ਨਿਖੇੜ੍ਹ ਵਾਰਤਕ ਲਿਖਣ ਅਤੇ ਇਸ ਨੂੰ ਲੋਕ-ਭਾਸ਼ਾ ਦੇ ਨਿਕਟ ਲਿਆਉਣ ਵਿਚ ਆਪ ਦਾ ਵਿਸ਼ੇਸ਼ ਹੱਥ ਹੈ। ਨਾਵਾਂ, ਥਾਵਾਂ, ਘਟਨਾਵਾਂ ਦਾ ਵਰਣਨ ਆਪ ਅਜਿਹੀ ਸੁਗਮਤਾ ਨਾਲ ਕਰਦੇ ਹਨ, ਕਿ ਸਮੁੱਚੀ ਤਸਵੀਰ ਅੱਖਾਂ ਅੱਗੇ ਆ ਜਾਂਦੀ ਹੈ। ਇੰਜ ਜਾਪਦਾ ਹੈ ਜਿਵੇਂ ਪਾਠਕ ਆਪ ਸਭ ਥਾਵਾਂ ਤੇ ਪਹੁੰਚ ਗਿਆ ਹੋਵੇ, ਤੇ ਲੇਖਕ ਇਕ ਸਿਆਣੇ ਗਾਈਡ ਦੀ ਤਰ੍ਹਾਂ ਸਭ ਕੁਝ ਸਮਝਾ ਰਿਹਾ ਹੋਵੇ।

## ਭਾਈ ਕਾਨ੍ਹ ਸਿੰਘ ਨਾਭਾ :

ਭਾਈ ਕਾਨ੍ਹ ਸਿੰਘ ਨਾਭਾ ਦਾ ਜਨਮ ਸੰਨ 1861 ਵਿਚ ਪਿੰਡ ਸਬਜ ਬਨੇਰਾ ਰਿਆਸਤ ਪਟਿਆਲਾ ਵਿਚ ਹੋਇਆ। ਆਪ ਦੇ ਪਿਤਾ ਬਾਬਾ ਨਰਾਇਣ ਸਿੰਘ ਜੀ ਬੜੇ ਉੱਚੇ ਜੀਵਨ ਵਾਲੇ ਗੁਰਸਿੱਖ ਸਨ। ਆਪ ਨੂੰ ਸਾਰਾ ਗੁਰੂ ਗ੍ਰੰਥ ਸਾਹਿਬ ਜ਼ਬਾਨੀ ਯਾਦ ਸੀ, ਤੇ ਹਰ ਮਹੀਨੇ ਨੇਮ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਾਰ ਸਹਿਜ ਪਾਠ ਕਰਿਆ ਕਰਦੇ ਸਨ। ਪਿਤਾ ਜੀ ਦੇ ਅਜਿਹੇ ਧਾਰਮਿਕ ਜੀਵਨ ਦਾ ਅਸਰ ਭਾਈ ਸਾਹਿਬ ਉਪਰ ਪੈਣਾ ਕੁਦਰਤੀ ਹੀ ਸੀ। ਸੋ ਆਪ ਵੀ ਪੂਰਨ ਰਹਿਤ-ਬਹਿਤ ਵਾਲੇ ਅੰਮ੍ਰਿਤਧਾਰੀ ਸਿੰਘ ਸਜ ਗਏ। ਪਿਤਾ ਜੀ ਦੀ ਸਰਪ੍ਰਸਤੀ ਹੇਠ ਹੀ ਆਪ ਨੇ ਅਲੱਗ ਅਲੱਗ ਵਿਦਵਾਨਾ ਕੋਲੋਂ ਗੁਰਮੁਖੀ, ਹਿੰਦੀ, ਸੰਸਕ੍ਰਿਤ ਆਦਿ ਭਾਸ਼ਾਵਾਂ ਦਾ ਗਿਆਨ ਹਾਸਲ ਕੀਤਾ।

ਆਪ ਜੀ ਦੇ ਪਿਤਾ ਜੀ ਦੇ ਮਹਾਰਾਜਾ ਹੀਰਾ ਸਿੰਘ ਨਾਭਾ ਨਾਲ ਬੜੇ ਨੇੜੇ ਦੇ ਸੰਬੰਧ ਸਨ। ਮਹਾਰਾਜਾ ਸਾਹਿਬ ਨੇ ਭਾਈ ਕਾਨ੍ਹ ਸਿੰਘ ਅੰਦਰ ਛੁਪੇ ਹੋਏ ਵਿਦਵਾਨ ਨੂੰ ਪਹਿਚਾਣਿਆ, ਤੇ ਆਪਣੇ ਇਕਲੌਤੇ ਲੜਕੇ ਨੂੰ ਵਿਦਿਆ ਦੇਣ ਦਾ ਕੰਮ ਆਪ ਨੂੰ ਸੌਂਪਿਆ। ਮਹਾਰਾਜਾ ਸਾਹਿਬ ਕੋਲ ਰਹਿੰਦਿਆਂ ਹੀ ਆਪ ਦਾ ਸਾਹਿਤਿਕ ਜੀਵਨ ਆਰੰਭ ਹੋਇਆ। ਆਪ ਨੇ ਪਹਿਲੀ ਪੁਸਤਕ ਸੰਨ 1884 ਵਿਚ ਮਹਾਰਾਜੇ ਦੀ ਫੁਰਮਾਇਸ਼ ਤੇ ਰਾਜਨੀਤੀ ਬਾਰੇ 'ਰਾਜ ਧਰਮ' ਨਾਂ ਹੇਠ ਲਿਖੀ। ਦੂਜੀ ਪੁਸਤਕ 'ਨਾਟਕ ਭਾਵਾਰਥ ਦੀਪਿਕਾ' ਦਾ ਪ੍ਰੇਰਨਾ ਸਰੋਤ ਵੀ ਮਹਾਰਾਜਾ ਹੀ ਸਨ। ਪਰੰਤੂ ਇਹਨਾਂ ਦੋ ਪੁਸਤਕਾਂ ਦੀ ਰਚਨਾ ਤੋਂ ਬਾਅਦ ਆਪ ਅਚੇਤ ਹੀ ਸਿੱਖ ਧਰਮ ਨਾਲ ਸਬੰਧਤ ਪੁਸਤਕਾਂ ਵਲ ਟੁਰ ਪਏ। ਆਪ ਦੀ ਤੀਜੀ ਪੁਸਤਕ 'ਹਮ ਹਿੰਦੂ ਨਹੀਂ' ਨੇ ਆਪ ਦਾ ਨਾਮ ਸਿੱਖ ਜਗਤ ਵਿਚ ਸੂਰਜ ਵਾਂਗ ਰੌਸ਼ਨ ਕਰ ਦਿਤਾ। ਇਸ ਪੁਸਤਕ ਨਾਲ ਆਰੀਆ ਸਮਾਜੀਆਂ ਵਲੋਂ ਸਿੱਖ ਧਰਮ ਨੂੰ ਹੜੱਪਣ ਤੇ ਸਿੱਖਾਂ ਦੀ ਸੁਤੰਤਰ ਹੋਂਦ ਨੂੰ ਖਤਮ ਕਰਨ ਦੇ ਯਤਨਾਂ ਦੀ ਸਮਾਪਤੀ ਹੋਈ। ਰਾਜਸੀ ਮੈਦਾਨ ਵਿਚ ਇਸ ਪੁਸਤਕ ਨੇ ਸਿੱਖ ਹੱਕਾਂ ਦੀ ਸੁੱਰਖਿਆ ਦਾ ਮੁੱਢ ਬੰਨ੍ਹਿਆ। ਇੰਜ ਭਾਈ ਸਾਹਿਬ ਅਭੋਲ ਹੀ ਪੰਥ ਦੀ ਲੜਾਈ ਵਿਚ ਠਿਲ੍ਹ ਪਏ। 'ਹਮ ਹਿੰਦੂ ਨਹੀਂ' ਤੋਂ ਬਾਅਦ ਇਹ ਦਸਣਾ ਵੀ ਜ਼ਰੂਰੀ ਸੀ ਕਿ ਜੇ ਸਿੱਖ ਹਿੰਦੂ ਨਹੀਂ ਤਾਂ ਕੀ ਹਨ? ਇਹਨਾਂ ਦਾ ਮਤ ਕੀ ਹੈ? ਭਾਈ ਸਾਹਿਬ ਦੀ ਅਗਲੀ ਪੁਸਤਕ 'ਗੁਰਮਤਿ ਪ੍ਰਭਾਕਰ' ਇਹਨਾਂ ਪ੍ਰਸ਼ਨਾਂ ਦੇ ਜੁਆਬ ਦੇਂਦੀ ਹੈ। ਗੁਰਮਤਿ ਦਾ ਕੋਈ ਅਜਿਹਾ ਵਿਸ਼ਾ ਨਹੀਂ ਜੋ ਇਸ ਪੁਸਤਕ ਵਿਚ ਗੁਰਬਾਣੀ ਤੇ ਸਿੱਖ ਗ੍ਰੰਥਾਂ ਦੇ ਅਧਾਰ ਤੇ ਖੋਲ੍ਹਿਆ ਨਾ ਗਿਆ ਹੋਵੇ।

ਆਪ ਦੀ ਇਕ ਹੋਰ ਮਹੱਤਵਪੂਰਨ ਰਚਨਾ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਹੈ। ਇਹ ਪੁਸਤਕ ਸਿੱਖ ਸੰਸਾਰ ਵਿਚ ਇਕ ਕਿਸਮ ਦਾ ਐਨਸਾਈਕਲੋਪੀਡੀਆ ਹੈ। ਇਹ ਸ਼ਬਦ ਕੋਸ਼ ਦਾ ਕੰਮ ਦੇਣ ਦੇ ਨਾਲ ਨਾਲ ਗੁਰਬਾਣੀ ਵਿਚ ਆਏ ਅਨੇਕ ਹਵਾਲਿਆਂ, ਸਿੱਖ ਇਤਿਹਾਸ ਦੀਆਂ ਘਟਨਾਵਾਂ ਤੇ ਵਿਅਕਤੀਆਂ ਦੇ ਜੀਵਨ ਪ੍ਰਸੰਗਾਂ ਨੂੰ ਵੀ ਖੋਲ੍ਹ ਕੇ ਪ੍ਰਗਟਾਉਂਦੀ ਹੈ।

ਕੁਲ ਮਿਲਾ ਕੇ ਆਪ ਦੀਆਂ ਪੁਸਤਕਾਂ ਦੀ ਗਿਣਤੀ 20 ਕੁ ਦੇ ਕਰੀਬ ਹੈ। ਲਗਪਗ ਸਾਰੀ ਹੀ ਰਚਨਾ ਦਾ ਕਾਰਜ ਖੇਤਰ ਸਿੱਖ ਧਰਮ ਹੈ। ਸਿੱਖ ਇਤਿਹਾਸ, ਰਹਿਤ-ਮਰਯਾਦਾ ਤੇ ਗੁਰਬਾਣੀ ਆਪ ਦੀ ਲੇਖਣੀ ਦੇ ਵਿਸ਼ੇਸ਼ ਖੇਤਰ ਹਨ। ਗੁਰਮਤਿ ਤੋਂ ਬਾਹਰ ਉਹ ਨਾ ਕੁਝ ਸੋਚਦੇ ਹਨ ਤੇ ਨਾ ਹੀ ਪ੍ਰਚਾਰਦੇ ਹਨ। ਪਰੰਤੂ ਇੰਨਾ ਕੁਝ ਹੁੰਦੇ ਹੋਏ ਵੀ ਆਪ ਅੰਧ ਵਿਸ਼ਵਾਸੀ ਧਰਮ-ਭਾਵਨਾ ਨੂੰ ਬੁੱਧੀ ਉਪਰ ਹਾਵੀ ਨਹੀਂ ਹੋਣ ਦੇਂਦੇ। ਦਲੀਲ, ਯੁਕਤੀ ਤੇ ਤਰਕ ਨੂੰ ਹੱਥੋਂ ਨਹੀਂ ਛਡਦੇ।

## ਭਾਈ ਵੀਰ ਸਿੰਘ :

ਭਾਈ ਵੀਰ ਸਿੰਘ ਜੀ ਦਾ ਜਨਮ 5 ਦਸੰਬਰ 1872 ਨੂੰ ਪ੍ਰਸਿੱਧ ਵਿਦਵਾਨ ਡਾ ਚਰਨ ਸਿੰਘ ਦੇ ਘਰ ਅੰਮ੍ਰਿਤਸਰ ਵਿਖੇ ਹੋਇਆ। ਆਪ ਦਾ ਪਿਛੋਕੜ ਦੀਵਾਨ ਕੌੜਾ ਮੱਲ, ਜੋ ਬਿਖੜੇ ਸਮਿਆਂ ਵਿਚ ਸਿੱਖਾਂ ਦੀ ਗੁਪਤ ਢੰਗ ਨਾਲ ਸਹਾਇਤਾ ਕਰਦੇ ਰਹੇ, ਨਾਲ ਜਾ ਰਲਦਾ ਹੈ। ਆਪ ਦੇ ਦਾਦਾ ਭਾਈ ਕਾਹਨ ਸਿੰਘ ਜੀ ਅੰਮ੍ਰਿਤ ਛੱਕ ਕੇ ਸਿੰਘ ਸਜ ਗਏ ਤੇ ਹੌਲੀ ਹੌਲੀ ਸਾਰਾ ਪਰਿਵਾਰ ਅੰਮ੍ਰਿਤਧਾਰੀ ਹੋ ਗਿਆ। ਆਪ ਜੀ ਦੇ ਨਾਨਾ ਗਿਆਨੀ

ਹਜ਼ਾਰਾ ਸਿੰਘ ਜੀ ਚੰਗੇ ਵਿਦਵਾਨ ਸਨ। ਭਾਈ ਸਾਹਿਬ ਦਾ ਬਚਪਨ ਗਿਆਨੀ ਜੀ ਕੋਲ ਹੀ ਬੀਤਿਆ। ਗਿਆਨੀ ਜੀ ਦਾ ਮੇਲ ਜੋਲ ਸੰਤਾਂ, ਮਹਾਂਪੁਰਸ਼ਾਂ, ਤੇ ਗੁਰਮਤਿ ਦੇ ਵਿਆਖਿਆਕਾਰਾਂ ਨਾਲ ਸੀ ਜਿਸ ਦਾ ਪ੍ਰਭਾਵ ਭਾਈ ਵੀਰ ਸਿੰਘ ਉਪਰ ਪੈਣਾ ਸੁਭਾਵਕ ਹੀ ਸੀ। ਇਸ ਤਰ੍ਹਾ ਵਿਦਵਤਾ, ਨਿਰਮਾਣਤਾ ਤੇ ਸਿੱਖੀ ਪਿਆਰ ਆਪ ਨੂੰ ਵਿਰਸੇ ਵਿਚ ਹੀ ਪ੍ਰਾਪਤੀ ਹੋਇਆ।

ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਹੋਣ ਕਰਕੇ ਆਪ ਨੇ ਆਰੀਆ ਸਮਾਜ ਦੇ ਪ੍ਰਚਾਰ ਨੂੰ ਠਲ੍ਹ ਪਾਉਣ ਲਈ ਟਰੈਕਟ ਲਿਖਣ ਦਾ ਕੰਮ ਆਰੰਭਿਆ ਤੇ ਖਾਲਸਾ ਟਰੈਕਟ ਸੁਸਾਇਟੀ ਦੀ ਨੀਂਹ ਰਹੀ। ਕੁਝ ਸਮਾਂ ਬਾਅਦ ਆਪ ਨੇ ਪੰਜਾਬੀ ਪੱਤਰਕਾਰੀ ਵਿਚ ਪ੍ਰਵੇਸ਼ ਕਰਦਿਆਂ 'ਖਾਲਸਾ ਸਮਾਚਾਰ' ਨਾਂ ਦਾ ਹਫ਼ਤਾਵਾਰੀ ਅਖਬਾਰ ਕੱਢਿਆ ਜੋ ਹੁਣ ਤਕ ਜਾਰੀ ਹੈ। ਇਹ ਸਾਰਾ ਕੁਝ ਆਪ ਨੇ ਉਸ ਸਮੇਂ ਕੀਤਾ ਜਦੋਂ ਪੰਜਾਬੀ ਪੱਤਰਕਾਰੀ, ਪੰਜਾਬੀ ਸਾਹਿਤ, ਪੰਜਾਬੀ ਭਾਸ਼ਾ ਨੂੰ ਕੋਈ ਪਛਾਣਦਾ ਤਕ ਨਹੀਂ ਸੀ। ਏਥੋਂ ਤਕ ਕਿ ਘਰੋਂ ਵੀ ਆਪ ਦੀ ਵਿਰੋਧਤਾ ਹੋਈ। ਪਰ ਆਪ ਨੇ ਹੌਲੀ ਹੌਲੀ ਆਪਣੇ ਪਿਤਾ-ਪਿਤਾਮਾ ਨੂੰ ਵੀ ਪੰਜਾਬੀ ਲਿਖਣ ਵਲ ਪ੍ਰੇਰਿਤ ਕਰ ਲਿਆ। ਇਸ ਤੋਂ ਇਲਾਵਾ ਚੀਫ਼ ਖਾਲਸਾ ਦੀਵਾਨ, ਸੈਂਟਰਲ ਖਾਲਸਾ ਯਤੀਮਖਾਨਾ, ਪੰਜਾਬ ਐਂਡ ਸਿੰਧ ਬੈਂਕ, ਸੈਂਟਰਲ ਸੂਰਮਾ ਆਸ਼ਰਮ ਆਦਿ ਦੀ ਸਥਾਪਨਾ ਵਿਚ ਵੀ ਆਪ ਦਾ ਵਿਸੇਸ਼ ਯੋਗਦਾਨ ਹੈ।

ਭਾਈ ਸਾਹਿਬ ਦੀ ਸਾਹਿਤ ਰਚਨਾ ਦਾ ਖੇਤਰ ਬੜਾ ਵਿਸ਼ਾਲ ਹੈ। ਸਿੱਖ ਕੌਮ ਦੀ ਢਹਿੰਦੀ ਕਲਾ ਦੀ ਦਸ਼ਾ ਦੇਖ ਕੇ ਪੁਨਰ-ਸੁਰਜੀਤੀ ਲਿਆਉਣ ਵਾਸਤੇ ਵੀਰਤਾ ਭਰਪੂਰ ਮੱਧਕਾਲੀਨ ਸਿੱਖ ਇਤਿਹਾਸ ਨੂੰ ਨਾਵਲਾਂ ਦੇ ਰੂਪ ਵਿਚ ਪੇਸ਼ ਕੀਤਾ। ਇਸ ਤਰ੍ਹਾਂ ਆਪ ਪੰਜਾਬੀ ਦੇ ਪਹਿਲੇ ਨਾਵਲਕਾਰ ਹੋਏ। ਆਪ ਦੇ ਨਾਵਲ 'ਸੁੰਦਰੀ', 'ਬਿਜੈ ਸਿੰਘ' ਤੇ 'ਸਤਵੰਤ ਕੌਰ' ਇਤਨੇ ਪ੍ਰਭਾਵਸ਼ਾਲੀ ਹੋਏ ਕਿ ਹਜ਼ਾਰਾਂ ਪ੍ਰਾਣੀਆਂ ਨੇ ਇਹਨਾਂ ਨਾਵਲਾਂ ਨੂੰ ਪੜ੍ਹ ਕੇ ਅੰਮ੍ਰਿਤ ਪਾਨ ਕੀਤਾ। ਕਵਿਤਾ ਦੇ ਖੇਤਰ ਵਿਚ ਆਪ ਨੇ ਛੋਟੀ ਕਵਿਤਾ (Lyric) ਦੀ ਪਿਰਤ ਪਾਈ ਅਤੇ ਕੁਦਰਤ ਦੇ ਰੰਗ ਵਿਚ ਰੰਗੀ ਹੋਈ ਅਧਿਆਤਮਿਕ ਰਹੱਸ ਭਰਪੂਰ ਕਵਿਤਾ ਲਿਖੀ। ਆਕਾਰ ਤੇ ਮਿਆਰ ਦੋਹਾਂ ਪੱਖਾਂ ਤੋਂ ਆਪਦੀਆਂ ਰਚਨਾਵਾਂ ਮਹੱਤਵਪੂਰਨ ਹਨ। 'ਲਹਿਰਾਂ ਦੇ ਹਾਰ', 'ਬਿਜਲੀਆਂ ਦੇ ਹਾਰ', 'ਕੰਬਦੀ ਕਲਾਈ', 'ਮਟਕ ਹੁਲਾਰੇ', 'ਪ੍ਰੀਤ ਵੀਣਾ', 'ਕੰਤ ਮਹੇਲੀ', 'ਮੇਰੇ ਸਾਈਆਂ ਜੀਉ' ਸਾਰੀਆਂ ਹੀ ਪੁਸਤਕਾਂ ਕਿਸੇ ਨਾ ਕਿਸੇ ਰੂਪ ਵਿਚ ਕਾਦਰ ਦਾ ਕੋਈ ਨਾ ਕੋਈ ਰੰਗ ਜ਼ਰੂਰ ਪੇਸ਼ ਕਰਦੀਆਂ ਹਨ। ਕੇਵਲ ਨਿੱਕੀਆਂ ਕਵਿਤਾਵਾਂ ਹੀ ਨਹੀਂ, ਆਪਨੇ ਮਹਾਂਕਾਵਿ 'ਰਾਣਾ ਸੂਰਤ ਸਿੰਘ' ਦੀ ਵੀ ਰਚਨਾ ਕੀਤੀ ਜਿਸ ਵਿਚ ਗੁਰਮਤਿ ਫਿਲਾਸਫੀ ਦਾ ਭਰਪੂਰ ਵਿਸ਼ਲੇਸ਼ਣ ਮਿਲਦਾ ਹੈ।

ਗੁਰੂ ਸਾਹਿਬਾਨ ਦੇ ਜੀਵਨ ਚਰਿਤਰ, ਜੀਵਨ ਫਲਸਫਾ, ਪ੍ਰਚਾਰ ਵਿਧੀਆਂ ਦਰਸਾਉਣ ਲਈ ਗੁਰੂ ਸਾਹਿਬਾਨ ਦੀਆਂ ਕਰਨੀਆਂ ਨੂੰ ਚਮਤਕਾਰਾਂ ਦਾ ਨਾਂ ਦੇ ਕੇ 'ਗੁਰੂ ਨਾਨਕ ਚਮਤਕਾਰ', 'ਕਲਗੀਧਰ ਚਮਤਕਾਰ' ਤੇ 'ਅਸ਼ਟ ਗੁਰੂ ਚਮਤਕਾਰ' ਨਾਮੀ ਪੁਸਤਕਾਂ ਦੀ ਰਚਨਾ ਕੀਤੀ।

ਟੀਕਾਕਾਰੀ ਦੇ ਖੇਤਰ ਵਿਚ ਆਪ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ (700 ਦੇ ਕਰੀਬ ਪੰਨੇ) ਦੀ ਆਪਣੇ ਅਨੁਭਵ ਅਨੁਸਾਰ ਵਿਆਖਿਆ ਕੀਤੀ। ਆਪ ਦੀ ਦੇਣ ਨੂੰ ਮੁੱਖ ਰੱਖ ਕੇ ਭਾਰਤ ਦੇ ਪ੍ਰਸਿੱਧ ਬੁਧੀਜੀਵੀ ਤੇ ਚਿੰਤਕ ਸ੍ਰੀ ਹਰਿੰਦਰਨਾਥ ਚਟੋਪਾਧਿਆਇ

ਨੇ ਆਪ ਨੂੰ ਪੰਜਾਬ ਦਾ ਛੇਵਾਂ ਦਰਿਆ ਆਖਿਆ ਹੈ। ਆਪ ਦੀ ਸਾਹਿਤਕ ਸੇਵਾ ਨੂੰ ਸਤਿਕਾਰਦੇ ਹੋਏ ਭਾਰਤ ਸਰਕਾਰ ਨੇ ਆਪ ਨੂੰ ਪਦਮ-ਭੂਸ਼ਣ ਦਾ ਖਿਤਾਬ ਪ੍ਰਦਾਨ ਕੀਤਾ। ਪੰਜਾਬ ਯੂਨੀਵਰਸਿਟੀ ਨੇ ਆਪ ਨੂੰ ਡਾਕਟਰ ਆਫ਼ ਓਰੀਐਂਟਲ ਲਰੰਨਿੰਗ ਦੀ ਡਿਗਰੀ ਨਾਲ ਸਤਿਕਾਰਿਆ।

10 ਜੂਨ 1957 ਨੂੰ ਆਪ ਇਸ ਸੰਸਾਰ ਤੋਂ ਕੂਚ ਕਰ ਗਏ। ਆਪ ਦੇ ਚਲਾਣੇ ਨਾਲ ਇਕ ਪੂਰਨ ਗੁਰਸਿੱਖ, ਸਿੱਖ ਦਰਸ਼ਨ-ਵੇਤਾ, ਅਧਿਆਤਮਿਕ ਕਵੀ ਸਾਡੇ ਕੋਲੋਂ ਵਿਛੜ ਗਿਆ। ਪਰੰਤੂ ਆਪ ਦੀਆਂ ਰਚਨਾਵਾਂ ਗੁਰਮਤਿ ਗਿਆਨ ਦਾ ਭੰਡਾਰਾ ਹੋਣ ਕਰਕੇ ਹਜ਼ਾਰਾਂ ਲੋਕਾਂ ਦੇ ਮਨਾਂ ਵਿਚ ਗੁਰਮਤਿ ਪ੍ਰਤੀ ਸ਼ਰਧਾ ਤੇ ਪ੍ਰੇਮ ਪੈਦਾ ਕਰਦੀਆਂ ਰਹਿਣਗੀਆਂ।

## ਭਾਈ ਰਣਧੀਰ ਸਿੰਘ ਜੀ :

ਵੀਹਵੀਂ ਸਦੀ ਦੇ ਗੁਰਸਿੱਖ ਲੇਖਕਾਂ ਵਿਚ ਇਕ ਹੋਰ ਨਾਮ ਭਾਈ ਸਾਹਿਬ ਰਣਧੀਰ ਸਿੰਘ ਜੀ ਦਾ ਆਉਂਦਾ ਹੈ। ਆਪ ਦਾ ਜਨਮ 7 ਜੁਲਾਈ 1878 ਈ. ਨੂੰ ਨਾਭਾ ਹਾਈਕੋਰਟ ਦੇ ਜੱਜ ਸ੍ਰ. ਨੱਥਾ ਸਿੰਘ ਜੀ ਦੇ ਘਰ ਨਾਰੰਗਵਾਲ (ਲੁਧਿਆਣਾ) ਵਿਖੇ ਹੋਇਆ। ਆਪ ਦੇ ਮਾਤਾ ਜੀ ਗੁਰੂ ਅਰਜਨ ਦੇਵ ਜੀ ਦੇ ਅਨਿੰਨ ਸੇਵਕ ਭਾਈ ਭਗਤੂ ਜੀ ਦੀ ਵੰਸ਼ ਵਿਚੋਂ ਸਨ। ਸੋ ਇਕ ਪਾਸੇ ਆਪ ਸੰਸਾਰਿਕ ਅਹੁਦਿਆਂ ਨਾਲ ਸੁਸ਼ੋਭਿਤ ਘਰਾਣੇ ਵਿਚੋਂ ਸਨ ਤੇ ਦੂਜੇ ਪਾਸੇ ਆਤਮਿਕ ਪੱਖੋਂ ਪਹੁੰਚੇ ਹੋਏ ਗੁਰਸਿੱਖਾਂ ਦੇ ਪਰਿਵਾਰ ਨਾਲ ਸਬੰਧ ਰਖਦੇ ਸਨ।

ਆਪ ਦਾ ਬਚਪਨ ਭੋਲੇ ਭਾ ਆਮ ਬੱਚਿਆਂ ਵਾਂਗ ਹੀ ਲੰਘਿਆ। ਮਿਸ਼ਨ ਕਾਲਜ, ਲਾਹੌਰ ਪੜ੍ਹਦਿਆਂ ਆਪ ਦੇ ਪਿਤਾ ਜੀ ਨੇ ਇਮਤਿਹਾਨ ਵਿਚ ਸਫਲਤਾ ਹਾਸਲ ਕਰਨ ਲਈ ਪੜ੍ਹਾਈ ਦੇ ਨਾਲ ਨਾਲ ਪਾਠ ਕਰਨ ਦੀ ਪ੍ਰੇਰਨਾ ਦੇਂਦਿਆਂ ਇਕ ਗੁਟਕਾ ਭੇਜਿਆ। ਆਪ ਨੇ ਸਵੇਰੇ ਸ਼ਾਮ ਉਸ ਵਿਚੋਂ ਪਾਠ ਕਰਨਾ ਆਰੰਭ ਕਰ ਦਿਤਾ। ਬਸ ਫਿਰ ਨਾਮ ਬਾਣੀ ਦੀ ਅਜਿਹੀ ਲਗਨ ਲੱਗੀ ਕਿ ਹੋਰ ਸਭ ਗੱਲਾਂ ਭੁਲ ਗਈਆਂ। ਕੁਝ ਦੇਰ ਬਾਅਦ ਆਪ ਨੇ ਅੰਮ੍ਰਿਤ ਛੱਕ ਲਿਆ। ਨਾਮ ਦਾ ਅਜਿਹਾ ਰੰਗ ਆਪ ਉਪਰ ਚੜ੍ਹਿਆ ਕਿ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਇਕੋ ਬੈਠਕ ਵਿਚ ਸੁਣਿਆ।

ਆਜ਼ਾਦੀ ਦੀ ਜੰਗ ਸ਼ੁਰੂ ਹੋਈ ਤਾਂ ਸੁਭਾਵਕ ਹੀ ਆਪ ਦਾ ਸੰਬੰਧ ਗੁਰਦੁਆਰਾ ਸੁਧਾਰ ਲਹਿਰ ਤੇ ਗ਼ਦਰ ਲਹਿਰ ਨਾਲ ਜੁੜ ਗਿਆ ਅਤੇ 16 ਸਾਲਾਂ ਦਾ ਲੰਮਾ ਸਮਾਂ ਆਪ ਨੇ ਜੇਲ੍ਹਾਂ ਵਿਚ ਗੁਜ਼ਾਰਿਆ। ਜੇਲ੍ਹ ਵਿਚ ਰਹਿੰਦਿਆਂ ਹੀ ਆਪ ਨੇ ਸਾਹਿਤ ਰਚਨਾ ਆਰੰਭ ਕਰ ਦਿਤੀ ਅਤੇ ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਰਦਿਆਂ ਛੋਟੀਆਂ ਵੱਡੀਆਂ ਕੋਈ ਚਾਲੀ ਕੁ ਦੇ ਕਰੀਬ ਪੁਸਤਕਾਂ ਲਿਖੀਆਂ। ਆਪ ਦੀ ਪਹਿਲੀ ਪੁਸਤਕ 'ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ ਪ੍ਰਸਤੀ ਹੈ?' ਬੜੇ ਵਿਗਿਆਨਕ ਢੰਗ ਨਾਲ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਨੂੰ ਅਕਾਲ-ਪੁਰਖ ਦੀ ਪੂਜਾ ਸਿੱਧ ਕਰਦੀ ਹੈ। ਇਸੇ ਤਰ੍ਹਾਂ 'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ' ਡੂੰਘੀ ਵਿਆਕਰਣਿਕ ਸੂਝ ਦਾ ਸਬੂਤ ਦਿੰਦੀ ਹੈ। 'ਕਥਾ-ਕੀਰਤਨ', 'ਚਰਨ ਕਮਲ ਕੀ ਮਉਜ', 'ਅੰਮ੍ਰਿਤ ਕੀ ਹੈ', 'ਅੰਮ੍ਰਿਤ ਕਲਾ', 'ਅਦ੍ਰਿਸ਼ਟ ਵਾਹਿਗੁਰੂ ਦੇ ਪ੍ਰਤਖ ਦਰਸ਼ਨ', 'ਸਚ-ਖੰਡ ਦਰਸ਼ਨ', 'ਅਣਡਿੱਠੀ ਦੁਨੀਆਂ' ਆਦਿ ਪੁਸਤਕਾਂ ਆਤਮਿਕ ਜੀਵਨ ਦੇ ਗੂੜੇ ਭੇਦਾਂ ਨੂੰ ਖੋਲ੍ਹਦੀਆਂ ਹਨ। ਗੁਰਮਤ ਮਾਰਗ ਤੇ ਸਾਬ ਨਿਬਾਹੁਣ

ਵਾਲੇ ਸਾਥੀਆਂ ਦੇ ਜੀਵਨ ਚਰਿਤਰ ਵੀ ਆਪ ਨੇ 'ਰੰਗਲੇ ਸੱਜਣ' ਨਾਮੀ ਪੁਸਤਕ ਵਿਚ ਲਿਖੇ ਹਨ।

ਇਸ ਪੁਸਤਕ ਵਿਚ 23 ਗੁਰਮੁਖਾਂ ਦੇ ਜੀਵਨ ਵਿਚ ਵਰਤੀਆਂ ਅਚਰਜ ਆਤਮਿਕ ਘਟਨਾਵਾਂ ਦਾ ਵਰਣਨ ਹੈ। 'ਜੇਲ੍ਹ ਚਿੱਠੀਆਂ' ਪੁਸਤਕ ਵਿਚ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਦੇ ਨਾਲ ਨਾਲ ਜੇਲ੍ਹ ਜੀਵਨ ਦੇ ਨਿਜ ਤਜਰਬੇ ਅੰਕਿਤ ਕੀਤੇ ਗਏ ਹਨ। ਇਹ ਪੁਸਤਕ ਜਿਥੇ ਗੁਰਮਤਿ ਦੇ ਢੂੰਢਾਊਆਂ ਵਾਸਤੇ ਅਮੋਲਕ ਦਾਤ ਹੈ ਉਥੇ ਇਕ ਇਤਿਹਾਸਿਕ ਦਸਤਾਵੇਜ਼ ਵੀ ਹੈ। ਇਸ ਵਿਚ ਜੇਲ੍ਹ ਕਰਮਚਾਰੀਆਂ ਦਾ ਦੇਸ਼ ਭਗਤਾਂ ਪਤੀ ਦੁਰੇਵਿਵਹਾਰ ਤੇ ਦਿਲ ਕੰਬਾਊ ਦਰਦਨਾਕ ਦ੍ਰਿਸ਼ ਵਰਣਿਤ ਹਨ।

ਕਾਵਿ-ਰਚਨਾ ਦੇ ਖੇਤਰ ਵਿਚ ਆਪ ਦੀਆਂ ਦੋ ਪੁਸਤਕਾਂ 'ਜੋਤਿ-ਵਿਗਾਸ' ਅਤੇ 'ਦਰਸ਼ਨ ਝਲਕਾਂ' ਪ੍ਰੇਮ ਵਿਲ੍ਹਕਣੀਆਂ ਤੇ ਫਿਰ ਪੀਆ -ਪ੍ਰਾਪਤੀ ਦੇ ਸੁੱਖ ਦਾ ਵਰਣਨ ਕਰਦੀਆਂ ਹਨ।

## ਪ੍ਰੋ. ਸਾਹਿਬ ਸਿੰਘ :

ਹਰ ਯੁੱਗ ਵਿਚ ਕੁਝ ਵਿਅਕਤੀ ਅਜਿਹੇ ਹੁੰਦੇ ਹਨ ਜੋ ਸਿਰਜਨਹਾਰ ਵਲੋਂ ਵਿਸ਼ੇਸ਼ ਭਾਂਤ ਦੀ ਬੁੱਧੀ, ਫਿਲਾਸਫੀ, ਆਂਤਰਿਕ ਸੂਝ ਅਤੇ ਅਦ੍ਰਿਸ਼ਟ ਸੱਤਾ ਬਾਰੇ ਅਧਿਆਤਮਿਕ ਅਨੁਭਵ ਨਾਲ ਵਰੋਸਾਏ ਹੁੰਦੇ ਹਨ। ਇਹ ਵਿਅਕਤੀ ਫਿਰ ਆਪਣੇ ਅਨੁਭਵ, ਗੰਭੀਰ ਦਾਰਸ਼ਨਿਕ ਸੋਚ ਨੂੰ ਆਪਣੇ ਸਾਥੀਆਂ ਤਕ ਪਹੁੰਚਾਣ ਲਈ ਤਤਪਰ ਰਹਿੰਦੇ ਹਨ। ਅਜਿਹੇ ਵਿਅਕਤੀਆਂ ਵਿਚੋਂ ਹੀ ਇਕ ਪ੍ਰੋ: ਸਾਹਿਬ ਸਿੰਘ ਸਨ ਜਿਹਨਾਂ ਨੇ ਆਪਣੇ ਸਮੇਂ ਵਿਚ ਪੱਛਮੀ ਸਭਿਆਚਾਰ ਦੇ ਕੁਪ੍ਰਭਾਵਾਂ ਨੂੰ ਮਹਿਸੂਸਿਆ ਤੇ ਪੂਰਬੀ ਸਭਿਆਚਾਰ ਨੂੰ ਪ੍ਰਚਾਰਿਆ। ਆਪ ਦਾ ਜਨਮ 16 ਫਰਵਰੀ 1892 ਨੂੰ ਇਕ ਹਿੰਦੂ ਘਰਾਣੇ ਵਿਚ ਹੋਇਆ। ਸਿੱਖਾਂ ਦੇ ਬਾਹਰੀ ਸਰੂਪ ਤੋਂ ਪ੍ਰਭਾਵਿਤ ਹੋ ਕੇ ਆਪ ਸਿੰਘ ਸਜ ਗਏ ਤੇ ਫਿਰ ਸਾਰਾ ਜੀਵਨ ਸਿੱਖੀ ਪ੍ਰਚਾਰਨ ਹਿਤ ਹੀ ਲਗਾ ਦਿਤਾ। ਮੂਲ ਰੂਪ ਵਿਚ ਆਪ ਧਰਮ ਦੇ ਅਧਿਆਪਕ ਸਨ। ਇਸ ਲਈ ਆਪ ਦੀਆਂ ਰਚਨਾਵਾਂ ਧਰਮ ਦਾ ਹੀ ਪ੍ਰਚਾਰ ਕਰਦੀਆਂ ਹਨ।

ਪ੍ਰੋ: ਸਾਹਿਬ ਸਿੰਘ ਨੇ ਸਾਹਿਤ ਰਚਨਾ ਉਸ ਵੇਲੇ ਆਰੰਭੀ ਜਦੋਂ ਪੜ੍ਹਿਆਂ ਲਿਖਿਆਂ ਦੀ ਗਿਣਤੀ ਬਹੁਤ ਘੱਟ ਸੀ। ਜਿਹੜੇ ਪੜ੍ਹੇ ਲਿਖੇ ਸਨ ਵੀ ਉਹ ਪੰਜਾਬੀ ਨੂੰ ਗੰਵਾਰਾਂ ਦੀ ਭਾਸ਼ਾ ਸਮਝ ਕੇ ਅਪਨਾਉਣ ਲਈ ਤਿਆਰ ਨਹੀਂ ਸਨ। ਇਸੇ ਲਈ ਪੜ੍ਹਿਆ ਲਿਖਿਆ ਵਰਗ ਗੁਰੂ ਗ੍ਰੰਥ ਸਾਹਿਬ ਨੂੰ ਮਹਾਨ ਦਾਰਸ਼ਨਿਕ ਵਿਚਾਰ ਦੇ ਸਕਣ ਸਮਰੱਥ ਨਹੀਂ ਸੀ ਸਮਝਦਾ। ਪ੍ਰੋ: ਸਾਹਿਬ ਸਿੰਘ ਨੇ ਇਸ ਚੁਣੌਤੀ ਨੂੰ ਕਬੂਲਿਆ ਤੇ ਪੰਜਾਬੀ ਵਿਚ ਲਿਖੇ ਗਏ ਇਸ ਗ੍ਰੰਥ ਨੂੰ ਗਿਆਨ ਦਾ ਭੰਡਾਰ ਸਿਧ ਕਰ ਵਿਖਾਇਆ। ਮੁੱਢਲੇ ਰੂਪ ਵਿਚ ਭਾਵੇਂ ਆਪ ਦੀਆਂ ਰਚਨਾਵਾਂ ਵਿਦਿਆਰਥੀਆਂ ਵਲੋਂ ਪੁਛੇ ਪ੍ਰਸ਼ਨਾਂ ਦੇ ਉੱਤਰ ਵਜੋਂ ਹੀ ਸਨ ਪਰ ਬਾਅਦ ਵਿਚ ਇਹ ਰਚਨਾਵਾਂ ਆਮ ਲੋਕਾਂ ਤਕ ਪਹੁੰਚ ਕੇ ਉਹਨਾਂ ਦੇ ਸ਼ੰਕੇ ਨਵਿਰਤ ਕਰਨ ਵਿਚ ਸਹਾਈ ਹੋਈਆਂ। ਆਪ ਨੇ ਲੇਖਾਂ ਦੀਆਂ ਕੋਈ ਦਸ ਕੁ ਪੁਸਤਕਾਂ ਲਿਖੀਆਂ ਜਿਹਨਾਂ ਵਿਚ ਗੁਰਮਤਿ ਦੇ ਮੁੱਢਲੇ ਅਸੂਲਾਂ ਦੀ ਵਿਆਖਿਆ ਦੇ ਨਾਲ ਨਾਲ ਗੁਰਬਾਣੀ ਅਤੇ ਇਤਿਹਾਸ ਵਿਚ ਰਲਾ ਦੇ ਸ਼ੰਕਿਆਂ ਨੂੰ ਦਲੀਲਾਂ ਸਹਿਤ ਦੂਰ ਕਰਕੇ, ਇਹਨਾਂ ਨੂੰ ਖੰਡਿਤ ਹੋਣ ਤੋਂ ਬਚਾਇਆ।

ਪ੍ਰੋ: ਸਾਹਿਬ ਸਿੰਘ ਦੀਆਂ ਦੋ ਵਧੇਰੇ ਮਹੱਤਵਪੂਰਨ ਕਿਰਤਾਂ ਜੋ ਸਾਡੇ ਸਾਹਮਣੇ ਆਉਂਦੀਆਂ ਹਨ ਉਹ ਹਨ ਗੁਰਬਾਣੀ ਵਿਆਕਰਣ ਤੇ ਫਿਰ ਉਸ ਦੇ ਅਧਾਰ ਤੇ ਕੀਤੀ ਗਈ ਗੁਰੂ ਗ੍ਰੰਥ ਸਾਹਿਬ ਦੀ ਵਿਆਖਿਆ। ਆਪ ਇਕ ਮਹਾਨ ਵਿਆਕਰਣੀ ਸਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਹਰ ਲਫ਼ਜ਼ ਨੂੰ ਉਹਨਾਂ ਨੇ ਵਿਆਕਰਣਿਕ ਨਿਯਮਾਂ ਅਨੁਸਾਰ ਜਾਂਚਿਆ, ਤੋਲਿਆ ਤੇ ਉਸੇ ਪਰਖ ਅਨੁਸਾਰ ਉਸ ਦੇ ਅਰਥ ਨਿਸ਼ਚਿਤ ਕੀਤੇ। ਆਪ ਅਨੁਸਾਰ ਇਕ ਤੁਕ ਦੇ ਇਕੋ ਅਰਥ ਅਤੇ ਇਕੋ ਹੀ ਵਿਆਖਿਆ ਹੋ ਸਕਦੀ ਹੈ ਤੇ ਇਹ ਆਪ ਨੇ ਕਰਕੇ ਵੀ ਵਿਖਾਇਆ।

ਆਪ ਨੇ ਦਸ ਗੁਰੂ ਸਾਹਿਬਾਨ ਦੇ ਜੀਵਨ ਬ੍ਰਿਤਾਂਤ ਵੀ ਲਿਖੇ ਤੇ ਇਹਨਾਂ ਬ੍ਰਿਤਾਂਤਾਂ ਵਿਚ ਜੀਵਨ ਅਤੇ ਸਖਸ਼ੀਅਤ ਦੋਹਾਂ ਉਪਰ ਵਿਚਾਰ ਕੀਤੀ ਹੈ। ਗੁਰਬਾਣੀ ਨੂੰ ਆਪ ਇਤਿਹਾਸ ਦੀ ਕਸਵੱਟੀ ਸਮਝਦੇ ਹਨ।

ਇਹਨਾਂ ਲੇਖਕਾਂ ਤੋਂ ਇਲਾਵਾ ਸ੍ਰ: ਕਰਮ ਸਿੰਘ ਹਿਸਟੋਰੀਅਨ, ਡਾ. ਭਾਈ ਜੋਧ ਸਿੰਘ, ਪ੍ਰੋ: ਪੂਰਨ ਸਿੰਘ, ਡਾ. ਸ਼ੇਰ ਸਿੰਘ, ਪ੍ਰਿ: ਤੇਜਾ ਸਿੰਘ, ਭਾਈ ਬਲਬੀਰ ਸਿੰਘ, ਗਿਆਨੀ ਲਾਲ ਸਿੰਘ, ਰਘਬੀਰ ਸਿੰਘ ਬੀਰ, ਪ੍ਰਿ: ਸਤਿਬੀਰ ਸਿੰਘ, ਸ. ਦਲਜੀਤ ਸਿੰਘ, ਸਿਰਦਾਰ ਕਪੂਰ ਸਿੰਘ ਆਦਿ ਨੇ ਗੁਰਮਤਿ ਸਾਹਿਤ ਦੇ ਸੰਪਾਦਨ, ਖੋਜ, ਵਿਆਖਿਆ, ਗੁਰ-ਇਤਿਹਾਸ ਤੇ ਟੀਕਾ ਆਦਿ ਕਰਨ ਵਿਚ ਵਿਸ਼ੇਸ਼ ਕੰਮ ਕੀਤੇ। ਅੱਜ ਵੀ ਅਜਿਹੇ ਯਤਨ ਜਾਰੀ ਹਨ। ਪੁਸਤਕਾਂ ਤੋਂ ਇਲਾਵਾ ਵੱਖ ਵੱਖ ਸੰਸਥਾਵਾਂ ਵਲੋਂ ਕੱਢੇ ਜਾ ਰਹੇ ਪੰਦਰਵਾੜਾ, ਮਾਸਿਕ, ਤ੍ਰੈਮਾਸਕ ਮੈਗਜ਼ੀਨ ਗੁਰਮਤਿ ਸੰਦੇਸ਼ ਘਰ ਘਰ ਪਹੁੰਚਾਣ ਵਿਚ ਸਹਾਈ ਹੋ ਰਹੇ ਹਨ। ਸਿੱਖ ਫੁਲਵਾੜੀ, ਸਾਡਾ ਵਿਰਸਾ ਸਾਡਾ ਗੌਰਵ, ਸੂਰਾ, ਸਿੱਖ ਰਿਵੀਊ, ਸਪੋਕਸਮੈਨ, ਐਬਸਟਰੈਕਟਸ ਆਫ਼ ਸਿੱਖ ਸਟੱਡੀਜ਼, ਗੁਰਮਤਿ ਪ੍ਰਕਾਸ਼, ਗੁਰਬਾਣੀ ਇਸ ਜਗ ਮਹਿ ਚਾਨਣ ਆਦਿ ਅੱਜ ਦੇ ਫ਼ੈਸ਼ਨ ਦੇ ਯੁੱਗ ਵਿਚ, ਗੁਰਮਤਿ ਤੇ ਪਹਿਰਾ ਦੇ ਰਹੇ ਹਨ। ਪਰੰਤੂ ਇਹ ਯਤਨ ਕਾਫੀ ਨਹੀਂ। ਹਰ ਪੜ੍ਹੇ ਲਿਖੇ ਸਿੱਖ ਨੌਜੁਆਨ ਨੂੰ ਸਮਰੱਥਾ ਅਨੁਸਾਰ ਇਸ ਵਿਚ ਯੋਗਦਾਨ ਪਾਉਣ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ।

# ਸਿਖ ਧਰਮ ਅਤੇ ਨਸ਼ਾਬੰਦੀ

ਡਾ. ਦਰਸ਼ਨਜੋਤ ਕੌਰ

ਗੁਰੂਆਂ ਦੀ ਪਵਿਤਰ ਧਰਤੀ ਪੰਜਾਬ ਦੇ ਪਿੰਡਾਂ ਵਿਚ ਦੁਧ ਦੇ ਦਰਿਆ ਵਗਦੇ ਸੁਣਦੇ ਸੀ। ਪਰ ਅਜ ਹਾਲਤ ਇਤਨੀ ਮਾੜੀ ਹੋ ਗਈ ਹੈ ਕਿ ਦੁਧ ਦੀ ਥਾਂ ਸ਼ਰਾਬ ਦੀਆਂ ਨਦੀਆਂ ਵਗਦੀਆਂ ਨਜ਼ਰ ਆ ਰਹੀਆਂ ਹਨ। ਸਾਲ 1995 ਦੇ ਕੀਤੇ ਗਏ ਅਧਿਐਨ ਤੋਂ ਪਤਾ ਲਗਾ ਹੈ ਕਿ ਪੰਜਾਬ ਵਿਚ ਸ਼ਰਾਬ ਦੀ ਪ੍ਰਤੀ ਵਿਅਕਤੀ ਖ਼ਪਤ ਦੁਨੀਆ ਵਿਚ ਸਭ ਤੋਂ ਵਧ ਹੈ। ਪੰਜਾਬ ਵਿਚ ਸ਼ਰਾਬ ਨਾਲ ਸਬੰਧਤ ਬਿਮਾਰੀਆਂ ਤੋਂ ਪੀੜਤ ਵਿਅਕਤੀਆਂ ਦੀ ਗਿਣਤੀ ਤੇਜ਼ੀ ਨਾਲ ਵਧ ਰਹੀ ਹੈ। ਅਜਿਹੇ ਮਰੀਜ਼ਾਂ ਦੀ ਮੌਤ ਦਰ 20 ਤੋਂ 30 ਪ੍ਰਤੀਸ਼ਤ ਹੈ। ਸੜਕ ਦੁਰਘਟਨਾਵਾਂ 'ਚ ਹੋਣ ਵਾਲੀਆਂ ਮੌਤਾਂ ਚੋਂ 30 ਪ੍ਰਤੀਸ਼ਤ ਦਾ ਕਾਰਨ ਸ਼ਰਾਬ ਪੀ ਕੇ ਵਾਹਨ ਚਲਾਉਣਾ ਹੈ। ਪੰਜਾਬ ਵਿਚ ਰੋਜ਼ਾਨਾ ਸ਼ਰਾਬੀਆਂ ਦੀ ਗਿਣਤੀ 10 ਲੱਖ ਤੋਂ ਵਧ ਹੈ। ਇਸ ਅਧਿਐਨ ਦੀ ਜਾਣਕਾਰੀ ਡਾ. ਲਿਵਤਾਰ ਸਿੰਘ ਚਾਵਲਾ ਸਾਬਕਾ ਪ੍ਰਿੰਸੀਪਲ ਦਇਆ ਨੰਦ ਮੈਡੀਕਲ ਕਾਲਜ ਦੀ ਹੈ। ( ਰੋਜ਼ਾਨਾ ਅਜੀਤ 22 ਜੂਨ 1996) ਲਗਦਾ ਹੈ ਸਾਡੇ ਭਰਾ ਗੁਰੂਆਂ ਦੀ ਦਿਤੀ ਸਿਖਿਆ ਭੁਲ ਗਏ ਹਨ, ਜਾਂ ਫਿਰ ਜਾਣ ਬੁਝ ਕੇ ਗਲਤੀਆਂ ਕਰ ਰਹੇ ਹਨ -

**ਮਨ ਜਾਨਤ ਸਭ ਬਾਤ, ਜਾਨਤ ਹੀ ਅਉਗਣ ਕਰੇ।**

'ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ' ਦੇ ਗੁਰਵਾਕ ਮੁਤਾਬਕ ਅਸਲੀ ਅਮਲ ਤਾਂ ਰਬ ਦੇ ਨਾਮ ਦਾ ਰਸ ਹੈ। ਹੋਰ ਸਭ ਅਮਲ ਝੂਠੇ, ਥੋੜਚਿਰੇ ਅਤੇ ਘਾਤਕ ਹਨ। 'ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ' ਫਿਰ 'ਅਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।' ਅਤੇ 'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ।' (ਮਰਦਾਨਾ ੧, ਪੰਨਾ 553) ਨਸ਼ੇ ਮਨੁਖ ਦੇ ਸਰੀਰ ਵਿਚ ਹੌਲੀ ਹੌਲੀ ਰਚ ਜਾਂਦੇ ਹਨ ਅਤੇ ਅੰਤ ਵਿਚ ਉਸ ਨੂੰ ਖਤਮ ਕਰ ਦੇਂਦੇ ਹਨ (Slow poisoning) ਇਹ ਤਾਂ ਮਿਠਾ ਜ਼ਹਿਰ ਹੈ ਜੋ ਕਿ ਸ਼ੁਰੂ ਵਿਚ ਚੰਗਾ ਲਗਦਾ ਹੈ ਪਰ ਪਤਾ ਹੀ ਨਹੀਂ ਲਗਦਾ ਕਿ ਕਦੋਂ ਅਸੀਂ ਇਸ ਦੀ ਮਾਰ ਥਲੇ ਆ ਜਾਂਦੇ ਹਾਂ, ਸਰੀਰਕ ਅਤੇ ਮਾਨਸਕ ਦੋਵੇਂ ਤਰ੍ਹਾਂ ਹੀ ਸਾਡੀ ਮੌਤ ਹੋ ਜਾਂਦੀ ਹੈ। 'ਆਤਮਘਾਤੀ ਮਹਾਂ ਕਸਾਈ' ਹੁੰਦਾ ਹੈ। ਸੋ ਇਹ ਇਕ ਸੰਗੀਨ ਜੁਰਮ ਹੈ।

ਸ਼ਰਾਬ ਦਾ ਨਸ਼ਾ ਸਮਾਜ ਵਿਚ ਬਹੁਤ ਹੀ ਪ੍ਰਚਲਿਤ ਨਸ਼ਾ ਹੈ। ਸਮਸਿਆਵਾਂ ਨੂੰ ਭੁਲਣ ਵਾਸਤੇ, ਗਲਤ ਪ੍ਰੇਰਨਾ ਸਦਕਾ ਮਨੁੱਖ ਨਸ਼ੇ ਕਰਨ ਲਗਦਾ ਹੈ। ਨਸ਼ੇ ਦੇ ਅਸਰ ਹੇਠਾਂ ਉਹ ਅਪਣੇ ਆਪ ਨੂੰ ਸਰਬ-ਸਮਰਥ ਸਮਝਣ ਲਗ ਪੈਂਦਾ ਹੈ। ਕੁਝ ਸਮੇਂ ਲਈ ਤਣਾਉ ਰਹਿਤ ਹੋ ਜਾਂਦਾ ਹੈ। ਨਸ਼ੇ ਦਾ ਅਸਰ ਖਤਮ ਹੋਣ ਉਤੇ ਫਿਰ ਪੀਂਦਾ ਹੈ, ਤਾਂ ਕਿ ਉਹ ਦੁਖ ਭੁਲਾ ਸਕੇ। ਦੁਖਾਂ ਦੇ ਕਾਰਨ ਜਾਣ ਕੇ ਦੁਖ ਦੂਰ ਕਰਣ ਦਾ ਉਪਰਾਲਾ ਨਹੀਂ ਕਰਦਾ। ਹੌਲੀ ਹੌਲੀ ਉਸ ਦੀ ਇੱਛਾ ਸ਼ਕਤੀ ਖਤਮ ਹੋ ਜਾਂਦੀ ਹੈ। ਉਹ ਕੋਈ ਉਲਝਨ ਵੀ ਸੁਲਝਾ ਨਹੀਂ ਸਕਦਾ। ਹੋਰ ਉਲਝਨਾਂ ਪੈਦਾ ਹੁੰਦੀਆਂ ਜਾਂਦੀਆਂ ਹਨ। ਚਕਰਵਿਊ ਚਲ ਪੈਂਦਾ ਹੈ।

ਮਨੁਖ ਜੀਵਨ ਨੂੰ ਅਨੰਦਮਈ ਬਣਾਉਣ ਵਾਸਤੇ ਵੀ ਨਸ਼ੇ ਕਰਦਾ ਹੈ। ਮਨੁਖ ਸਮਝਦਾ ਹੈ ਕਿ ਇਹ ਜੀਵਨ ਐਸ਼ ਕਰਣ ਵਾਸਤੇ ਹੀ ਹੈ। 'ਇਹ ਜਗ ਮਿੱਠਾ ਤੇ ਅਗਲਾ ਕਿਨ੍ਹੇ ਡਿਠਾ' ਪੈਸੇ ਦੀ ਬਹੁਤਾਤ ਕਰ ਕੇ ਵਧੀਆ ਤੋਂ ਵਧੀਆ ਕਿਸਮ ਦੀਆਂ ਸ਼ਰਾਬਾਂ ਪੀਂਦਾ ਹੈ। 'ਜੈਸੀ ਸੰਗਤ ਤੈਸੀ ਰੰਗਤ'। ਸਹਿਜ ਸੁਭਾ ਹੀ ਸਾਡੀ ਪਨੀਰੀ ਨਸ਼ਿਆ ਵਲ ਆਕਰਸ਼ਤ ਹੋ ਰਹੀ ਹੈ। ਨਸ਼ਿਆਂ ਤੋਂ ਪਰਹੇਜ ਕਰਣ ਵਾਲੇ ਨੂੰ ਪਿਛਾਂਹ ਖਿਚੂ ਕਿਹਾ ਜਾਂਦਾ ਹੈ। ਪਿੰਡਾਂ ਵਿਚ ਕੰਮ ਦੀ ਬਹੁਤਾਤ ਦੇ ਦਿਨਾਂ ਵਿਚ ਜਿਵੇਂ ਕਿ ਵਾਢੀ ਦੇ ਦਿਨਾਂ ਵਿਚ ਸਾਡੇ ਪੇਂਡੂ ਭਰਾ ਨਸ਼ਾ ਕਰ ਕੇ ਦਿਨ ਰਾਤ ਕੰਮ ਕਰਦੇ ਹਨ। ਅਪਣੇ ਕੰਮੀਆਂ ਨੂੰ ਨਸ਼ਾ ਕਰਵਾ ਦੇਂਦੇ ਹਨ। ਇਸੇ ਤਰ੍ਹਾਂ ਟਰਕ ਡਰਾਈਵਰ ਵੀ ਸਮਾਨ ਸਮੇਂ ਸਿਰ ਪਹੁੰਚਾਣ ਵਾਸਤੇ ਨਸ਼ਾ ਕਰਦੇ ਹਨ। ਫਿਰ ਹੌਲੀ ਹੌਲੀ ਉਹ ਨਸ਼ਾ ਲੈਣ ਦੇ ਆਦੀ ਹੋ ਜਾਂਦੇ ਹਨ। ਸਮਝ ਉਦੋਂ ਆਂਦੀ ਹੈ ਜਦੋਂ ਉਹ ਨਿਕੰਮੇ, ਅਤੇ ਕਈ ਵਾਰ ਤਾਂ ਅਧਮਰੇ ਹੋ ਜਾਂਦੇ ਹਨ। ਅਨਪੜ੍ਹ ਡਾਕਟਰ (Quacks) ਭੋਲੇ ਭਾਲੇ ਲੋਕਾਂ ਨੂੰ Impotence ਵਰਗੀਆਂ ਮਾਨਸਕ ਬਿਮਾਰੀਆਂ ਦਾ ਇਲਾਜ ਸ਼ਰਾਬ ਪੀਣਾ ਦਸ ਦੇਂਦੇ ਹਨ। ਜੋ ਕਿ ਬਿਲਕੁਲ ਗਲਤ ਹੈ। ਨਸ਼ੇ ਬਿਮਾਰੀ ਨੂੰ ਠੀਕ ਨਹੀਂ ਕਰਦੇ, ਸਿਰਫ false confidence ਹੀ ਪੈਦਾ ਕਰਦੇ ਹਨ।

ਬਿਨਾਂ ਸ਼ੱਕ ਸਭ ਕਿਸਮ ਦੇ ਨਸ਼ੇ ਮਨੁੱਖ ਨੂੰ ਸਰੀਰਕ ਅਤੇ ਮਾਨਸਕ ਤੌਰ ਤੇ ਨਿਕੰਮਾ ਕਰ ਦੇਂਦੇ ਹਨ। ਕਿਹਾ ਜਾਂਦਾ ਹੈ- ਪਹਿਲਾਂ ਲੋਕ ਸ਼ਰਾਬ ਪੀਂਦੇ ਹਨ, ਫਿਰ ਸ਼ਰਾਬ ਉਨ੍ਹਾਂ ਨੂੰ ਪੀਣਾ ਸ਼ੁਰੂ ਕਰ ਦੇਂਦੀ ਹੈ। ਸ਼ਰਾਬ ਦਾ ਨਸ਼ੀਲਾ ਤੱਤ ਈਥਾਈਲ ਅਲਕੋਹਲ ਹੈ।

**ਸ਼ਰਾਬਨੋਸ਼ੀ ਦਾ ਸਿਹਤ ਉਤੇ ਅਸਰ :**

ਸ਼ਰਾਬ ਜਿਗਰ ਨੂੰ ਕਮਜੋਰ ਕਰਦੀ ਹੈ। ਚਰਬੀ ਜਿਗਰ ਵਿਚ ਜਮ੍ਹਾ ਹੋ ਜਾਂਦੀ ਹੈ। ਸਿਰੋਸਿਸ (Cirrhosis) ਅਤੇ ਕੈਂਸਰ ਹੋ ਜਾਂਦੇ ਹਨ। ਪਾਚਨ ਪ੍ਰਣਾਲੀ ਕਮਜ਼ੋਰ ਹੋ ਜਾਂਦੀ ਹੈ। ਮਿਅਦੇ ਵਿਚ ਸੋਜ਼ਸ਼, ਜ਼ਖਮ ਯਾਂ ਅਲਸਰ ਹੋ ਜਾਂਦੇ ਹਨ। ਪੈਨਕ੍ਰੀਆਜ਼ ਦੀ ਸੋਜ ਦਾ ਡਰ ਵੀ ਰਹਿੰਦਾ ਹੈ। ਗਦੂਦ (prostrate) ਦੀ ਸੋਜ਼ਸ਼, ਗਠੀਆ, ਬਲਡ ਪ੍ਰੈਸ਼ਰ ਆਦਿ ਦੀ ਬਿਮਾਰੀ ਦਾ ਵੀ ਖਤਰਾ ਰਹਿੰਦਾ ਹੈ। ਗਰਭ ਦੌਰਾਨ ਬਚੇ ਦੇ ਵਿਕਾਸ ਵਿਚ ਵਿਘਨ ਪੈਂਦਾ ਹੈ। ਜਨਮ ਸਮੇਂ ਬਚੇ ਦਾ ਵਜ਼ਨ ਘਟ ਹੁੰਦਾ ਹੈ। ਗਰਭਪਾਤ ਅਤੇ ਮੁਰਦਾ ਯਾਂ ਵਿਕਲਾਂਗ ਬਚੇ ਦੀ ਪੈਦਾਇਸ਼ ਦਾ ਖਤਰਾ ਹੁੰਦਾ ਹੈ (foetal alcohol syndrome)। ਸ਼ਰਾਬ ਤੋਂ Empty calories ਮਿਲਦੀਆਂ ਹਨ। ਨਤੀਜੇ ਵਜੋਂ ਖ਼ੂਨ ਦੀ ਕਮੀ, ਪੌਲੀਨਿਊਰਾਈਟਿਸ, ਬੈਰੀ-ਬੈਰੀ ਪਲਾਗਰਾ ਹੋ ਜਾਂਦਾ ਹੈ। ਸਰੀਰ ਬੇਡੌਲ ਅਤੇ ਫੁਸਫੁਸਾ ਹੋ ਜਾਂਦਾ ਹੈ। ਛੂਤ ਦੀਆਂ ਬਿਮਾਰੀਆਂ ਦਾ ਮੁਕਾਬਲਾ ਕਰਨ ਦੀ ਸ਼ਕਤੀ ਘਟ ਜਾਂਦੀ ਹੈ। ਖ਼ੂਨ ਵਿਚ ਯੂਰਿਕ ਏਸਿਡ ਵਧ ਜਾਂਦਾ ਹੈ। ਸੋ ਗਠੀਆ ਹੋ ਜਾਂਦਾ ਹੈ। Alcoholic cardiomyopathy ਦਿਲ ਦੀ ਇਕ ਬਿਮਾਰੀ ਹੈ ਜੋ ਕਿ ਸਿਰਫ ਸ਼ਰਾਬ ਪੀਣ ਵਾਲਿਆਂ ਨੂੰ ਹੀ ਹੁੰਦੀ ਹੈ। ਨਸ਼ੇ ਦੀ ਹਾਲਤ ਵਿਚ ਵਿਅਕਤੀ ਦਾ ਮਿਜ਼ਾਜ ਖੁਲ੍ਹਾ ਡੁਲ੍ਹਾ ਹੋ ਜਾਂਦਾ ਹੈ। ਉਸ ਦਾ ਅਪਣੇ ਵਿਹਾਰ ਉਤੇ ਕਾਬੂ ਨਹੀਂ ਰਹਿੰਦਾ, ਚੰਗੇ ਮੰਦੇ ਅਪਣੇ ਪਰਾਏ ਦੀ ਪਹਿਚਾਨ ਨਹੀਂ ਰਹਿੰਦੀ, ਡੀਂਗਾਂ ਮਾਰਦਾ ਹੈ ਅਤੇ ਬੇਹੂਦਾ ਹਰਕਤਾਂ ਕਰਦਾ ਹੈ। ਉਸ ਦੀ ਨਿਜੀ ਅਤੇ ਸਮਾਜਕ ਸੁਰਖਿਆ ਖਤਰੇ ਵਿਚ ਹੁੰਦੀ ਹੈ। ਸਭ ਤੋਂ ਮਾੜੀ ਗਲ ਤਾਂ ਇਹ ਹੈ, ਕਿ ਵਿਅਕਤੀ ਸ਼ਰਾਬ ਉਤੇ ਨਿਰਭਰਤਾ ਵਿਚ ਹੀ ਰਹਿੰਦਾ ਹੈ। ਸ਼ਰਾਬ ਨਾ ਮਿਲਣ ਉਤੇ

ਸਰਸਾਮ (withdrawal symptoms) ਦੇ ਪੈਦਾ ਹੋਣ ਦਾ ਖਤਰਾ ਹੁੰਦਾ ਹੈ। ਆਤਮ ਹਤਿਆ ਦਾ ਪ੍ਰਯਾਸ ਵੀ ਕਰਦਾ ਹੈ।

ਸਿਗਰਟ ਵੀ ਇਕ ਅਜਿਹਾ ਨਸ਼ਾ ਹੈ ਜਿਸ ਨੂੰ ਕੁਝ ਹਦ ਤਕ ਸਮਾਜਕ ਪ੍ਰਵਾਨਗੀ ਪ੍ਰਾਪਤ ਹੈ। ਸਿਗਰਟ ਵਿਚੋਂ ਨਿਕੋਟੀਨ ਨਿਕਲਦਾ ਹੈ, ਜੋ ਕਿ ਸਾਡੇ ਨਰਵਸ ਸਿਸਟਮ ਨੂੰ ਉਤੇਜਿਤ ਕਰਦਾ ਹੈ। ਕਈ ਵਾਰ Tremors ਹੋਣ ਲਗ ਪੈਂਦੀਆਂ ਹਨ। ਸਾਹ ਲੈਣ ਦੀ ਗਤੀ ਵਧ ਜਾਂਦੀ ਹੈ ਮਾਸ ਪੇਸ਼ੀਆਂ ਕਮਜ਼ੋਰ ਪੈ ਜਾਂਦੀਆਂ ਹਨ। ਸਿਗਰਟ ਦੇ ਧੂੰਏਂ ਵਿਚ ਕਾਰਬਨ ਮੋਨੋਕਸਾਈਡ ਹੁੰਦੀ ਹੈ ਜੋ ਕਿ ਜ਼ਹਿਰੀਲੀ ਗੈਸ ਹੈ। ਸਿਗਰਟ ਪੀਣ ਨਾਲ ਬਰੋਂਕਾਈਟਿਸ, ਫੇਫੜਿਆਂ ਦਾ ਕੈਂਸਰ, ਤੇ ਦਿਲ ਦਾ ਦੌਰਾ ਹੋ ਜਾਣ ਦੀ ਸੰਭਾਵਨਾ ਹੁੰਦੀ ਹੈ। ਖੂਨ ਦੀਆਂ ਨਾੜੀਆਂ ਸਖਤ ਹੋਣ ਕਾਰਨ ਲਚਕ ਘਟ ਜਾਂਦੀ ਹੈ (Atherosclerosis)|ਇਸ ਨਾਲ ਖੂਨ ਦਾ ਦਬਾ ਵੀ ਵਧ ਜਾਂਦਾ ਹੈ। ਫੇਫੜਿਆਂ ਦੀਆਂ ਹਵਾ ਥੈਲੀਆਂ ਦੀ ਲਚਕ ਵੀ ਘਟ ਜਾਂਦੀ ਹੈ। ਸਿਲੀਆ (Cilia) ਕੰਮ ਕਰਣਾ ਘਟ ਕਰ ਦਿੰਦੇ ਹਨ। ਸੋ ਬਲਗਮ ਇਕਠੀ ਹੋ ਜਾਂਦੀ ਹੈ। ਔਸਤ ਉਮਰ (Average life span) ਘਟ ਹੋ ਜਾਂਦੀ ਹੈ। ਸਿਗਰਟ ਪੀਣ ਵਾਲੀਆਂ ਔਰਤਾਂ ਦਾ ਗਰਭਪਾਤ ਹੋਣ ਦੀ ਦਰ ਜ਼ਿਆਦਾ ਹੈ। ਬਚੇ ਦਾ ਔਸਤਨ ਜਨਮ ਭਾਰ ਘਟ ਹੁੰਦਾ ਹੈ। ਜ਼ਰਦਾ ਚਬਾਉਣ ਨਾਲ ਮੂੰਹ ਦਾ ਕੈਂਸਰ ਹੋ ਜਾਂਦਾ ਹੈ। ਅਖਾਂ ਦੇ ਪਰਦੇ (Retina) ਨੂੰ ਖੂਨ ਘਟ ਜਾਣ ਕਾਰਨ ਨਜ਼ਰ ਆਣਾ ਘਟ ਹੋ ਜਾਂਦਾ ਹੈ (Tobacco Amblyopia)| ਅਮਰੀਕਾ ਅਤੇ ਇੰਗਲੈਂਡ ਵਿਚ ਹੋਏ ਸਰਵੇਖਣ ਦਸਦੇ ਹਨ, ਕਿ ਦਿਲ ਦੇ ਰੋਗਾਂ, ਫੇਫੜਿਆਂ ਦਾ ਕੈਂਸਰ, ਪੁਰਾਣੀ ਖਾਸੀ ਨਾਲ ਹੋਈਆਂ ਮੌਤਾਂ ਵਿਚੋਂ 80 ਪ੍ਰਤੀਸ਼ਤ ਸਿਗਰਟ ਪੀਣ ਵਾਲਿਆਂ ਦੀਆਂ ਸਨ।

ਇਨ੍ਹਾਂ ਤੋਂ ਇਲਾਵਾ ਹਸ਼ੀਸ਼, ਚਰਸ, ਗਾਂਜਾ, ਹੀਰੋਇਨ, ਅਫੀਮ, ਮਾਰੀਜੁਆਨ, ਸਮੈਕ, ਐਸ ਐਲ ਡੀ., ਬਰਾਊਨ ਸ਼ੂਗਰ, ਕੋਕੀਨ ਆਦਿ ਨਸ਼ੀਲੀਆਂ ਦਵਾਈਆਂ ਦੀ ਵਰਤੋਂ ਵਿਅਕਤੀ ਨੂੰ ਭੁਲੱਕੜ ਬਣਾ ਦੇਂਦੀਆਂ ਹਨ। ਚਿੜਚਿੜਾਪਨ, ਉਲਟੀਆਂ ਆਉਣਾ, ਸੁਸਤੀ, ਲੜਖੜਾਂਦੀ ਚਾਲ ਅਤੇ ਸਿਹਤ ਦਾ ਅਚਾਨਕ ਖਰਾਬ ਹੋ ਜਾਣਾ ਨਸ਼ਈ ਲੋਕਾਂ ਦੀਆਂ ਨਿਸ਼ਾਨੀਆਂ ਹਨ। ਨਸ਼ੇ ਦੇ ਅਸਰ ਹੇਠਾਂ ਵਿਅਕਤੀ ਵਿਤੋਂ ਵਧ ਕੰਮ ਕਰਦਾ ਹੈ। ਸ਼ੁਰੂ ਸ਼ੁਰੂ ਵਿਚ ਉਸ ਨੂੰ ਬੜੀ ਤਾਕਤ ਮਹਿਸੂਸ ਹੁੰਦੀ ਹੈ। ਅੰਤ ਵਿਚ ਮਾਸ ਪੇਸ਼ੀਆਂ ਢਿਲੀਆਂ ਪੈ ਜਾਣ ਕਾਰਨ ਮਨੁਖ ਨਿਕੰਮਾ ਹੋ ਜਾਂਦਾ ਹੈ।

ਸਿਖ ਧਰਮ ਵਿਚ ਕਿਸੇ ਵੀ ਕਿਸਮ ਦਾ ਨਸ਼ਾ ਕਰਨ ਦੀ ਸਖਤ ਮਨਾਹੀ ਹੈ। ਸਾਨੂੰ ਗੁਰਬਾਣੀ ਵਿਚ ਮਨੁੱਖੀ ਦੇਹ ਦੀ ਮਹਾਨਤਾ ਦਸੀ ਗਈ ਹੈ। ਕਈ ਜਨਮਾਂ ਤੋਂ ਬਾਦ ਸਾਨੂੰ ਇਹ ਕੀਮਤੀ ਦੇਹੀ ਪ੍ਰਾਪਤ ਹੋਈ ਹੈ। ਇਸ ਦੇ ਰਾਹੀਂ ਹੀ ਅਸੀਂ ਪ੍ਰਭੂ ਨੂੰ ਪਾ ਸਕਦੇ ਹਨ। ਜੇ ਦੇਹੀ ਅਤੇ ਮਨ ਹੀ ਕਮਜੋਰ ਹੋ ਗਏ, ਤਾਂ ਸਾਨੂੰ ਅਪਣੇ ਮੂਲ ਦੀ ਪਹਿਚਾਨ ਕਿਵੇਂ ਹੋਵੇਗੀ?

**'ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।''**

ਫਿਰ ਕਿਹਾ ਹੈ ਕਿ

**''ਲਗਾ ਕਿਤ ਕੁਫਕੜੇ ਸਭ ਮੁਕਦੀ ਚਲੀ ਰੈਣ।''**

ਇਸ ਸਰੀਰ ਦੇ ਅੰਦਰ ਹਰੀ ਆਪ ਵਸਦਾ ਹੈ

**'ਕਾਇਆ ਅੰਦਰਿ ਆਪਿ ਵਸਿ ਰਹਿਆ, ਆਪੇ ਰਸ ਭੋਗੀ॥'**

(ਮ: ੩, ਪੰਨਾ 514)

**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ।**

(ਸੂਹੀ ਮਹਲਾ ੩, ਪੰਨਾ 754)

ਇੱਟਾਂ ਦੇ ਬਣੇ ਹੋਏ ਮੰਦਰ ਵਿਚ ਨਸ਼ੇ ਲੈ ਕੇ ਜਾਣਾ ਮਨ੍ਹਾ ਹੈ ਤਾਂ ਸਰੀਰ ਰੂਪੀ ਮੰਦਰ ਵਿਚ ਨਸ਼ੇ ਰਚਾ ਦੇਣਾ ਕਿਵੇਂ ਠੀਕ ਹੋ ਸਕਦਾ ਹੈ।ਇਹ ਸਰੀਰ ਹਰੀ ਦਾ ਮੰਦਰ ਹੈ।

**''ਹਰਿ ਮੰਦਰ ਇਹੁ ਸਰੀਰ ਹੈ।''**

ਜਿਸ ਸਰੀਰ ਵਿਚ ਪ੍ਰਮਾਤਮਾ ਦਾ ਵਾਸ ਹੋਵੇ, ਉਥੇ ਨਸ਼ੇ ਲੈ ਕੇ ਜਾਣਾ ਤਾਂ ਪ੍ਰਮਾਤਮਾ ਦੀ ਬੇਅਦਬੀ ਹੈ। ਜੇ ਅਸੀਂ ਪ੍ਰਮਾਤਮਾ ਦੀ ਬੇਅਦਬੀ ਕਰਾਂਗੇ ਤਾਂ ਉਸ ਤੋਂ ਦੂਰ ਹੁੰਦੇ ਜਾਵਾਂਗੇ। ਇਸੇ ਲਈ, ਸੁਚਜਾ ਜੀਵਨ ਜੀਉਣ ਲਈ ਹੋਰ ਹਦਾਇਤਾਂ ਦੇ ਨਾਲ ਨਾਲ ਨਸ਼ਿਆਂ ਤੋਂ ਪਰਹੇਜ਼ ਕਰਣ ਵਾਸਤੇ ਵੀ ਹਦਾਇਤ ਕੀਤੀ ਗਈ ਹੈ। ਕੁਝ ਕੁ ਪ੍ਰਮਾਣ ਇਸ ਪ੍ਰਕ਼ਾਰ ਹਨ। -

**'ਇਤੁ ਮਦਿ ਪੀਤੈ ਨਾਨਕਾ**
**ਬਹੁਤੇ ਖਟੀਅਹਿ ਬਿਕਾਰ।'**

(ਮਰਦਾਂਨਾ ੧ ਪੰਨਾ 553)

ਭਾਵ ਕਿ ਸ਼ਰਾਬ ਪੀਣ ਨਾਲ ਬਿਕਾਰ ਪੈਦਾ ਹੁੰਦੇ ਹਨ।

ਗੁਰੂ ਅਮਰਦਾਸ ਜੀ ਨੇ ਸਪਸ਼ਟ ਲਫਜ਼ਾਂ ਵਿਚ ਸ਼ਰਾਬ ਪੀਣ ਤੋਂ ਮਨ੍ਹਾ ਕੀਤਾ ਹੈ ਆਪ ਫੁਰਮਾਉਂਦੇ ਹਨ -

**'ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚ ਆਇ॥ ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ ਜਿਤੁ ਪੀਤੈ ਖਸਮੁ ਵਿਸਰੈ ਦਰਗਹਿ ਮਿਲੈ ਸਜਾਇ॥ ਝੂਠਾ ਮਦੁ ਮੂਲਿ ਨ ਪੀਚਈ ਜੇਕਾਪਾਰਿ ਵਸਾਇ।'**

(ਵਾਰ ਬਿਹਾਗੜਾ ਮ: ੩ ਪੰਨਾ 554)

ਇਹ ਸ਼ਬਦ ਪੜ੍ਹ ਕੇ ਤਾਂ ਸ਼ੱਕ ਦੀ ਕੋਈ ਗੁੰਜ਼ਾਇਸ਼ ਹੀ ਨਹੀਂ ਬਚਦੀ। ਸਿਖ ਧਰਮ ਇਕ Scientific ਅਤੇ Practical ਧਰਮ ਹੈ। ਗੁਰੂ ਸਾਹਿਬ ਨੇ ਜੋ ਖਾਲਸਾ ਸਾਜਿਆ ਹੈ - ਉਸ ਨੂੰ ਅਪਣੇ ਆਪ ਦੀ ਪੂਰੀ ਸੋਝੀ ਹੁੰਦੀ ਹੈ। ਉਹ ਸਰੀਰਕ ਅਤੇ ਮਾਨਸਕ ਤੌਰ ਤੇ ਤੰਦਰੁਸਤ ਹੁੰਦਾ ਹੈ। ਉਸ ਨੂੰ ਕਿਸੇ ਦੁਨਿਆਵੀ ਨਸ਼ੇ ਦੀ ਲੋੜ ਨਹੀਂ ਹੁੰਦੀ। ਉਹ ਸ੍ਵੈ-ਨਿਰਭਰ ਹੈ, ਕਿਉਂਕਿ ਉਸ ਕੋਲ ਨਾਮੀ ਪ੍ਰਭੂ ਦੇ ਦਰਸ਼ਨ ਅਤੇ ਸਿਮਰਨ ਦੀ ਸ਼ਕਤੀ ਹੁੰਦੀ ਹੈ। ਇਸ ਸ਼ਕਤੀ ਦੇ ਹੁੰਦਿਆਂ ਉਸ ਵਿਚ ਪ੍ਰਭੂ ਵਾਲੇ ਸਾਰੇ ਗੁਣ ਮੌਜੂਦ

ਹੁੰਦੇ ਹਨ। ਉਸ ਵਾਸਤੇ ਵਾਹਿਗੁਰੂ ਦਾ ਭੈ ਹੀ ਭੰਗ ਹੈ। ਅਪਣੇ ਚਿਤ ਨੂੰ ਉਹ ਖਲੜੀ ਬਣਾਉਦਾਂ ਹੈ, ਅਤੇ ਪ੍ਰਭੂ ਦਰਸ਼ਨ ਦਾ ਨਸ਼ਾ ਕਰਦਾ ਹੈ -

**''ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ॥**
**ਮੈ ਦੇਵਾਨਾ ਭਇਆ ਅਤੀਤੁ॥''**

(ਤਿਲੰਗ ਮ: ੨ ਪੰਨਾ 721)

ਖਾਲਸਾ ਤਾਂ ਅੰਮ੍ਰਿਤ ਦਾ ਵਾਪਾਰੀ ਹੈ। ਛੂਛੈ ਨਸ਼ਿਆਂ ਦਾ ਉਸ ਨੂੰ ਸ਼ੌਕ ਨਹੀਂ ਹੁੰਦਾ।

**''ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ।''**

(ਆਸਾ ਮ: ੧ ਪੰਨਾ 360)

ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਸਮਝਾਉਂਦੇ ਹੋਏ ਨਸ਼ਿਆ ਦੇ ਸੇਵਨ ਨੂੰ ਗਲਤ ਕਰਾਰ ਦੇਂਦੇ ਹੋਏ ਕਹਿੰਦੇ ਹਨ -

**'ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ ॥੧॥**
**ਰੇ ਨਰ ਐਸੀ ਕਰਹਿ ਇਆਨਥ॥ ਰਹਾਉ॥'**

(ਮਾਰੂ ਮਹਲ ਾ ਪ ਪੰਨ੍ਹਾ 1001)

ਗੁਰੂ ਗ੍ਰੰਥ ਸਾਹਿਬ ਦੇ ਲਿਖਾਰੀ, ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਅਤੇ ਉਨ੍ਹਾ ਦੇ ਨਿਕਟਵਰਤੀ ਸਿਖ ਭਾਈ ਗੁਰਦਾਸ ਜੀ ਵੀ ਸਾਫ ਲਫਜਾਂ ਵਿਚ ਸਾਡੀ ਅਗਵਾਈ ਕਰਦੇ ਹੋਏ ਫੁਰਮਾਂ ਰਹੇ ਹਨ -

**''ਪੋਸਤ ਭੰਗ ਸ਼ਰਾਬ ਦਾ ਚਲੈ ਪਿਆਲਾ ਭੁਗਤ ਭੁਚਾਇਆ॥**
**ਸਾਧ ਸੰਗਤ ਵਿਣ ਭਰਮ ਭੁਲਾਇਆ॥''**

ਕਬੀਰ ਜੀ ਵੀ ਦਸਦੇ ਹਨ -

- ਸਲੋਕ ਕਬੀਰ ਜੀ - ਪੰਨਾ, 1377

ਭਗਤ ਰਵਿਦਾਸ ਜੀ ਦੀ ਸਿਖਿਆ ਇਸ ਤਰ੍ਹਾ ਹੈ -

**'ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ, ਸੰਤ ਜਨ ਕਰਤ ਨਹੀ ਪਾਨੰ॥ ਸੁਰਾ ਅਪਵਿਤ੍ਰ ਨਤ, ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥'**

(ਮਲ੍ਹਾਰ ਰਵਿਦਾਸ ਜੀ, ਪੰਨਾ 1293)

ਸਤਿਗੁਰੂ ਜੀ ਸੰਗਤਾਂ ਨੂੰ ਹੁਕਮਨਾਮੇ ਭੇਜਿਆ ਕਰਦੇ ਸਨ ਜੋ ਕਿ ਇਕ ਕਿਤਾਬ 'ਨਿਸ਼ਾਨ ਅਤੇ ਹੁਕਮਨਾਮੇ' ਵਿਚ ਦਰਜ ਹਨ। ( ਸ਼੍ਰੋ. ਗੁ. ਪ੍ਰ. ਕ. ਦੁਆਰਾ ਪ੍ਰਕਾਸ਼ਤ) ਇਨ੍ਹਾਂ ਵਿਚੋਂ ਕਈ ਹੁਕਮਨਾਮਿਆਂ ਵਿਚ ਸਪਸ਼ਟ ਤੌਰ ਤੇ ਸ਼ਰਾਬ ਦੀ ਵਰਤੋਂ ਤੋਂ ਮਨਾਹੀ ਕੀਤੀ ਗਈ ਹੈ।

ਅਪਣੇ ਜੀਵਨ ਕਾਲ ਵਿਚ ਜਦੋਂ ਜਦੋਂ ਅਉਸਰ ਬਣਿਆ, ਗੁਰੂ ਸਾਹਿਬ ਨਸ਼ਿਆਂ ਦਾ ਤਿਆਗ ਕਰਣ ਦਾ ਉਪਦੇਸ਼ ਦਿਆ ਕਰਦੇ ਸਨ। ਇਤਹਾਸ ਇਸ ਦਾ ਗਵਾਹ ਹੈ।

ਨਸ਼ਾ ਕਰਣ ਵਾਲਾ ਮਨੁੱਖ ਕਦੇ ਸਹਿਜ ਅਵਸਥਾ ਦਾ ਧਾਰਨੀ ਨਹੀਂ ਹੋ ਸਕਦਾ। ਸੋ ਸਿਮਰਨ ਤਾਂ ਦੂਰ ਦੀ ਗਲ ਹੈ। ਨਸ਼ਈ ਮਨੁੱਖ ਉਤੇਜਿਤ ਯਾਂ ਉਦਾਸ ਰਹਿੰਦਾ ਹੈ। ਸਹਿਜ ਅਵਸਥਾ ਦੀ ਪ੍ਰਾਪਤੀ ਵਾਸਤੇ ਸਾਨੂੰ ਅੰਮ੍ਰਿਤ ਛਕਾ ਕੇ ਰਹਿਤ ਧਾਰਨ ਕਰਣ ਦਾ ਉਪਦੇਸ਼ ਦਿਤਾ ਗਿਆ ਹੈ। ਕੁਰਹਿਤਾਂ ਤੋਂ ਪਰਹੇਜ਼ ਕਰਣ ਲਈ ਕਿਹਾ ਗਿਆ ਹੈ। ਚਾਰ ਬਜਰ ਕੁਰਹਿਤਾਂ ਵਿਚ ਤਮਾਕੂ ਦਾ ਮਤਲਬ ਸਿਰਫ ਤਮਾਕੂ ਨਹੀਂ ਬਲਕਿ ਸਭ ਤਰ੍ਹਾਂ ਦੇ ਨਸ਼ੇ ਹੈ। ਇਹ ਤਾਂ ਸਿਰਫ ਸੰਕੇਤਕ ਹੈ। ਜੇ ਸਾਨੂੰ ਇਹ ਸਭ ਕੁਝ ਪੜ੍ਹ ਕੇ ਵੀ ਤਸਲੀ ਨਾ ਹੋਵੇ ਤਾਂ ਕਿਸੇ ਸਿਮਰਨ ਕਰਣ ਵਾਲੇ ਬੰਦੇ ਦੇ ਤਜਰਬੇ ਤੋਂ ਫਾਇਦਾ ਉਠਾਉ। ਖ਼ੁਰਾਕ ਦਾ ਮਨ ਅਤੇ ਦਿਮਾਗ ਉਤੇ ਜ਼ਰੂਰ ਅਸਰ ਹੁੰਦਾ ਹੈ।

**ਬਾਬਾ ਹੋਰ ਖਾਣਾ ਖੁਸੀ ਖੁਆਰੁ। ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।'**

(ਸਿਰੀ ਰਾਗ ਮਹੱਲਾ ੨, ਪੰਨਾ 16)

ਰਹਿਤਨਾਮੇ ਪੰਥ ਪ੍ਰਵਾਨਿਤ ਹਨ ਅਤੇ ਗੁਰੂ ਸਾਹਿਬ ਦੇ ਸਮਕਾਲੀ ਸਿਖਾਂ ਦੇ ਲਿਖੇ ਹੋਏ ਹਨ। ਜ਼ਰੂਰੀ ਹੈ ਕਿ ਪ੍ਰਚਾਰ ਹਿਤ ਆਮ ਸਿਖਾਂ ਦੀ ਅਗਵਾਈ ਲਈ ਇਹ ਉਪਦੇਸ਼ ਗੁਰੂ ਸਾਹਿਬ ਦੇ ਅਪਣੇ ਦਿਤੇ ਉਪਦੇਸ਼ਾਂ ਮੁਤਾਬਕ ਹਨ। ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਗੁਰੂ ਦਾ ਹੁਕਮ ਇਉਂ ਅੰਕਤ ਹੈ -

**ਕੁਠਾ ਹੁਕਾ ਚਰਸ ਤੰਬਾਕੂ।**
**ਗਾਂਜਾ ਟੋਪੀ ਤਾੜੀ ਖਾਕੂ।**
**ਇਨ ਕੀ ਓਰ ਨ ਕਬਹੂ ਦੇਖੈ। ਰਹਤਵੰਤ ਸੋ ਸਿੰਘ ਵਿਸੇਖੈ।।**

ਇਥੇ ਸਿਰਫ ਤੰਬਾਕੂ ਹੀ ਨਹੀ ਬਲਕਿ ਸਭ ਤਰ੍ਹਾ ਦੇ ਨਸ਼ੇ ਵਰਜਿਤ ਹਨ। ਨਸ਼ੇ ਕਰਣਾ ਤਾ ਦੂਰ ਦੀ ਗਲ -ਇਨ੍ਹਾਂ ਵਲ ਵੇਖਣਾ ਵੀ ਜਾਇਜ਼ ਨਹੀ। ਇਸੇ ਤਰ੍ਹਾਂ ਸਾਡੇ ਇਤਹਾਸਕ ਗ੍ਰੰਥ 'ਗੁਰ ਬਿਲਾਸ ਪਾਤਸ਼ਾਹੀ ਛੇਵੀ' ਵਿਚ ਅੰਕਤ ਹੈ-

**'ਗਿਆਨ ਔ ਧਿਆਨ ਸਿਆਨ ਬਡੇ ਨਰ ਹੋਤ ਪਸ਼ੂ ਸਮ ਵਾਰਣੀ ਪੀਤੈ।'**

ਵਾਰਣੀ ਦਾ ਮਤਲਬ ਹੈ ਸ਼ਰਾਬ। ਭਾਵ ਸ਼ਰਾਰਤ ਦਾ ਪਾਣੀ।

ਸੋ ਗੁਰਬਾਣੀ, ਰਹਿਤਨਾਮੇ, ਹੁਕਮਨਾਮੇ, ਭਗਤਾਂ ਦੀ ਬਾਣੀ, ਭਾਈ ਗੁਰਦਾਸ ਦੀ ਬਾਣੀ ਅਤੇ ਸਾਰਾ ਇਤਿਹਾਸ ਸਭ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਸਿਖ ਧਰਮ ਵਿਚ ਕੋਈ ਵੀ ਨਸ਼ਾ ਕਰਨਾ ਜਾਇਜ਼ ਨਹੀਂ ਹੈ। ਸਭ ਨਸ਼ਿਆ ਤੋਂ ਪਰਹੇਜ਼ ਕਰਨ ਲਈ ਕਿਹਾ ਗਿਆ ਹੈ। ਕਿਸੇ ਕਿਸਮ ਦੀ ਸ਼ੱਕ ਦੀ ਕੋਈ ਗੁੰਜ਼ਾਇਸ਼ ਨਹੀਂ ਹੈ। ਸਿੱਖ ਧਰਮ ਆਪਣੇ ਅਨੁਆਈਆਂ ਨੂੰ ਸ਼ਰੀਰਕ, ਮਾਨਸਿਕ, ਅਧਿਆਤਮਕ ਅਤੇ ਪ੍ਰਮਾਰਥਕ ਪੱਖ ਤੋਂ Supreme ਬਣਾਉਣ ਦੇ ਸਮਰਥ ਹੈ। ਸਾਨੂੰ ਫਖਰ ਹੈ ਆਪਣੇ ਧਰਮ ਉੱਤੇ, ਇਸ ਦੇ

ਅਸੂਲਾਂ ਉੱਤੇ ਅਤੇ ਖਾਲਸੇ ਰੂਪ ਉਤੇ, ਜਿਸਨੇ ਕਿ ਸਿੱਖੀ ਅਸੂਲਾਂ ਉੱਤੇ ਪੂਰਾ ਪਹਿਰਾ ਦਿੰਦੇ ਹੋਏ ਦੁਨੀਆਂ ਵਿਚ ਇਕ ਮਿਸਾਲ ਕਾਇਮ ਕੀਤੀ ਹੈ।

ਜੇ ਵਿਸ਼ਵਾਸ਼ ਨਹੀਂ ਆਂਦਾ ਤਾਂ ਆਪ ਤਜਰਬਾ ਕਰ ਦੇਖੋ। ਖਾਲਸਾ ਸਜੋ, ਰਹਿਤ ਦੇ ਧਾਰਨੀ ਹੋਵੋ ਅਤੇ ਨਸ਼ੇ ਛੱਡ ਦਿਓ। ਨਾਮ ਦਾ ਰਸ ਲਓ। ਜਦੋਂ ਕਾਰਨ ਨਾ ਲੱਭੇ ਤਾਂ Therapeutic Test ਕਰ ਕੇ ਬਿਮਾਰੀ ਦਾ ਇਲਾਜ ਕੀਤਾ ਜਾਂਦਾ ਹੈ। ਤੁਸੀਂ ਵੀ ਇਹ ਕਰ ਦੇਖੋ। ਪੂਰੇ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਨਤੀਜਾ ਬਹੁਤ ਵਧੀਆ ਨਿਕਲੇਗਾ। ਤੁਸੀਂ ਆਪੇ Convince ਹੋ ਜਾਵੋਗੇ ਅਤੇ ਤੁਹਾਡੀ ਜ਼ਿੰਦਗੀ ਸੁਖਾਲੀ ਹੋ ਜਾਵੇਗੀ। ਫਿਰ ਅਜਿਹੇ ਲੇਖਾਂ ਦੀ ਲੋੜ ਨਹੀਂ ਰਹੇਗੀ (learning by doing)| ਦਲੀਲ ਬਾਜ਼ੀ ਛਡ ਕੇ ਗੁਰੂ ਹੁਕਮਾਂ ਉਪਰ ਪੂਰਨ ਵਿਸ਼ਵਾਸ ਰਖਦਿਆਂ ਹੋਇਆਂ ਨਸ਼ਿਆਂ ਦਾ ਤਿਆਗ ਕਰਨਾ ਹੀ ਸੱਚੇ ਸਿੱਖ ਦਾ ਫਰਜ਼ ਹੈ ਨਹੀਂ ਤਾਂ -

**''ਸਲਾਮ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ।''**

ਇਕ ਨਸ਼ਈ ਮਨੁੱਖ ਨਸ਼ੇ ਕਿਵੇਂ ਛਡ ਸਕਦਾ ਹੈ। ਇਹ ਕੋਈ ਬਹੁਤੀ ਮੁਸ਼ਕਲ ਗਲ ਨਹੀਂ ਹੈ। ਬਸ ਮਨ ਬਣਾਉਣ ਦੀ ਹੀ ਗਲ ਹੈ। ਮਨ ਬਹੁਤ ਤਾਕਤਵਰ ਹੈ। ਇਹ ਸਰੀਰ ਨੂੰ ਆਪਣੇ ਪਿਛੇ ਲਗਾ ਲੈਂਦਾ ਹੈ। ਬਹੁਤ ਦੇਰ ਨਸ਼ੇ ਕਰਣ ਕਾਰਨ ਕਈ ਵਾਰ ਸਰੀਰ ਦੀ ਸਮਰਥਾ ਘਟ ਜਾਂਦੀ ਹੈ। ਸ਼ੁਰੂ ਸ਼ੁਰੂ ਵਿਚ ਨਸ਼ੇ ਛਡਣ ਨਾਲ ਸਰੀਰ ਤਕਲੀਫ ਮਹਿਸੂਸ ਕਰਦਾ ਹੈ ਪਰ ਅਗਰ ਮਨ ਨਸ਼ਿਆਂ ਨੂੰ ਤਿਆਗਣ ਲਈ ਰਾਜ਼ੀ ਹੋ ਜਾਵੇ ਤਾਂ ਛੋਟੀਆਂ ਮੋਟੀਆਂ ਤਕਲੀਫਾਂ ਮਹਿਸੂਸ ਨਹੀਂ ਹੁੰਦੀਆਂ। ਸਵਾਲ ਪੈਦਾ ਹੁੰਦਾ ਹੈ ਕਿ ਮਨ ਨੂੰ ਕਿਵੇਂ ਮਨਾਇਆ ਜਾਵੇ। ਬਾਣੀ ਇਸ ਬਾਰੇ ਇਸ ਤਰ੍ਹਾਂ ਸੇਧ ਦਿੰਦੀ ਹੈ :-

**''ਮਮਾ ਮੂਲ ਗਹਿਆ ਮਨੁ ਮਾਨੈ।।''**

ਭਾਵ ਮੂਲ ਵਾਹਿਗੁਰੂ ਨੂੰ ਪਕੜਣ ਨਾਲ ਹੀ ਮਨ ਮੰਨਦਾ ਹੈ। ਜਦੋਂ ਵਾਹਿਗੁਰੂ ਨੂੰ ਪਕੜ ਲਿਆ ਤਾਂ ਮਨ ਹੀ ਮਨ ਨੂੰ ਸਮਝਾਵੇਗਾ।

**''ਮਨ ਹੀ ਮਨ ਸਿਉ ਕਹੈ ਕਬੀਰਾ**
**ਮਨ ਸਾ ਮਿਲਿਆ ਨਾ ਕੋਇ।।''**

(ਬਾਵਨ ਅੱਖਰੀ ਕਬੀਰ ਜੀਉ, ਪੰਨਾ 342)

ਮੂਲ ਵਾਹਿਗੁਰੂ ਨੂੰ ਪਕੜਣ ਵਾਸਤੇ ਸਬਦ ਦਾ ਸਹਾਰਾ ਲੈਣਾ ਪੈਂਦਾ ਹੈ।

**'ਬਿਨੁ ਸਬਦੇ ਸੁਧੁ ਨ ਹੋਵਈ'** (ਮ:੩)

ਸ਼ਬਦ ਰੂਪੀ ਬਾਣੀ ਪੜ੍ਹ ਕੇ ਤਾਂ ਮਨੁੱਖ ਦਾ ਹਿਰਦਾ ਨਿਰਮਲ ਹੋ ਜਾਂਦਾ ਹੈ। ਇਸ ਦੀ ਮਹਿਮਾ ਬੇਅੰਤ ਹੈ। ਇਸ ਦੇ ਪੜ੍ਹਣ ਨਾਲ ''ਮਹਾ ਬਿਖਾਦੀ, ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ।''

ਸੋ ਗੁਰਸ਼ਬਦ ਦਾ ਸਹਾਰਾ ਲੈ ਕੇ ਮਨ ਨੂੰ ਤਿਆਰ ਕੀਤਾ ਜਾ ਸਕਦਾ ਹੈ। ਜਦੋਂ ਮਨ ਤਿਆਰ ਹੋ ਗਿਆ ਤਾਂ 'ਜਿਥੇ ਚਾਹ ਉਥੇ ਰਾਹ।' ਜੋ ਮਾਨਸਕ ਨਿਰਭਰਤਾ ਨਸ਼ਿਆਂ ਦੀ ਹੈ ਉਸ ਨੂੰ ਦੂਰ ਕਰਣ ਵਾਸਤੇ ਮਨ ਨੂੰ ਗੁਰਸਬਦ ਦਾ ਸਹਾਰਾ ਦੇਣਾ ਜਰੂਰੀ ਹੈ।

ਮਨ ਨੂੰ ਸਹਾਰਾ ਚਾਹੀਦਾ ਹੈ। ਜਦੋਂ ਇਸ ਨੂੰ ਜ਼ਿਆਦਾ ਤਾਕਤਵਰ ਸਾਹਾਰਾ ਮਿਲ ਜਾਵੇਗਾ ਤਾਂ ਇਹ ਘਟ ਤਾਕਤ ਵਾਲੇ ਸਹਾਰੇ ਤਿਆਗ ਦੇਵੇਗਾ। ਨਸ਼ੇ ਕਰਣ ਵਾਲੇ ਮਨੁੱਖ ਅਕਸਰ ਮਾਨਸਕ ਤੌਰ ਉਤੇ ਅਸੁਰਖਿਅਤ ਮਨੁੱਖ ਹੁੰਦੇ ਹਨ। ਕਈ ਵਾਰ ਉਹ ਘਰੇਗੀ ਹਾਲਾਤ ਦਾ ਸਾਹਮਣਾ ਨਾ ਕਰ ਸਕਣ ਕਰ ਕੇ ਯਾ ਘਰੋਂ ਪਿਆਰ ਦੀ ਘਾਟ ਹੋਣ ਕਰ ਕੇ ਹੀ ਨਸ਼ਿਆ ਦਾ ਸੇਵਨ ਸ਼ੁਰੂ ਕਰਦੇ ਹਨ। ਉਹ ਅਪਣੀ ਜ਼ਿੰਦਗੀ ਦੇ ਖਾਲੀਪਨ ਨੂੰ ਦੂਰ ਕਰਨ ਵਾਸਤੇ ਹੀ ਨਸ਼ਾ ਕਰਣਾ ਸ਼ੁਰੂ ਕਰ ਕੇ ਹੌਲੀ ਹੌਲੀ ਇਸ ਦੇ ਆਦੀ ਬਣਦੇ ਹਨ। ਜ਼ਿੰਦਗੀ ਦੇ ਖਾਲੀਪਨ ਨੂੰ ਗੁਰਸ਼ਬਦ ਦੀ ਸੰਗਤ ਦੇਣ ਨਾਲ ਜ਼ਿੰਦਗੀ ਭਰਪੂਰ ਹੋ ਜਾਂਦੀ ਹੈ। ਉਸ ਦੇ ਨਾਲ ਮਾਨਸਕ ਸ਼ਕਤੀ ਵੀ ਵਧ ਜਾਂਦੀ ਹੈ ਅਤੇ Adverse ਹਾਲਾਤ ਦਾ ਸਾਹਮਣਾ ਕਰਣਾ ਸੌਖਾ ਹੋ ਜਾਂਦਾ ਹੈ। ਫਿਰ ਅਪਣੇ ਮਨ ਉਤੇ ਜਿਤ ਪ੍ਰਾਪਤ ਹੋ ਜਾਂਦੀ ਹੈ। ਮਨ ਡੋਲੇਗਾ ਨਹੀਂ ਤਾਂ ਨਸ਼ਿਆਂ ਵਲ ਜਾਏਗਾ ਹੀ ਨਹੀਂ।

**''ਸਲੋਕ॥ ਆਤਮ ਜੀਤਾ ਗੁਰਮਤੀ ਗੁਣ ਗਾਏ ਗੋਬਿੰਦ॥**
**ਸੰਤ ਪ੍ਰਸਾਦੀ ਭੈ ਮਿਟੇ ਨਾਨਕ ਬਿਨਸੀ ਚਿੰਦ॥''**

(ਪੰਨਾ 299)

ਮਨ ਨੂੰ ਸਬਦ ਨਾਲ ਮਾਰਿਆ ਜਾ ਸਕਦਾ ਹੈ। ਮਨੁ ਸਬਦਿ ਮਰੈ, ਬੂਝੈ ਜਨ ਸੋਇ।' (ਧਨਾਸਰੀ ਮਹਲਾ ੩, ਪੰਨਾ 665) ਸਬਦ ਗੁਰੂ ਮਨ ਨੂੰ ਅੰਕਸ ਮਾਰ ਕੇ ਸੁਤੇ ਹੋਏ ਨੂੰ ਜਗਾ ਦੇਂਦਾ ਹੈ (ਮਨੁ ਮੈ ਮਤੁ ਮੈਗਲ ਮਿਕਦਾਰਾ ਮਨ ਨੂੰ ਮਾਰ ਕੇ ਇਸ ਉਤੇ ਜਿਤ ਪ੍ਰਾਪਤ ਕਰ ਕੇ ਵਸ ਵਿਚ ਲਿਆਂਦਾ ਜਾ ਸਕਦਾ ਹੈ, ਤਾਂ ਸਿਰਫ ਗੁਰੂ ਸਬਦ ਦੀ ਰਾਹੀਂ -

**ਬਿਨ ਗੁਰ ਸਬਦੈ ਮਨ ਨਹੀ ਠਉਰਾ'**

(ਆਸਾ ਮਹਲਾ ੧, ਪੰਨਾ 415)

ਸੋ Psychological dependence ਦਾ ਇਲਾਜ ਸਿਰਫ ਅਤੇ ਸਿਰਫ ਗੁਰ ਸਬਦ ਰਾਹੀਂ ਹੀ ਹੈ।

ਦਸਮ ਦੁਆਰ ਭਠੀ ਵਾਂਗ ਹੈ। ਜਦੋਂ ਉਥੇ ਅੰਮ੍ਰਿਤ ਦੀ ਧਾਰ ਚੋਂਦੀ ਹੈ ਤਾ ਮਨ ਨੂੰ ਮਸਤੀ ਆਉਂਦੀ ਹੈ। ਅੰਮ੍ਰਿਤ ਰੂਪੀ ਮਦ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਸ ਨੇ ਮਨ ਨੂੰ ਉਲਟਾਇਆ।

**ਉਲਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ।'**

(ਰਾਗ ਕੇਦਾਰਾ ਬਡੀ ਕਬੀਰ ਜੀਓ, ਪੰਨਾ 1123-24)

ਗੁਰ ਸ਼ਬਦ ਨਾਲ ਮਨ ਨੂੰ ਜੋੜਨਾ ਨਸ਼ੇ ਛਡਣ ਵਾਸਤੇ Pre-requisite ਹੈ।

ਗੁਰ ਸ਼ਬਦ ਨਾਲ ਜੁੜਣ ਵਾਸਤੇ ਸਤਿਸੰਗਤ ਦੀ ਜ਼ਰੂਰਤ ਹੈ।

**ਕਾਂਜਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸੁ ਕੀ ਧਾਰ। ਸਤਸੰਗਤਿ ਸਿਉ ਮੇਲਾਪੁ ਹੋਇ, ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਵਿਕਾਰ।'**

(ਸਲੋਕ ਮਰਦਾਨਾ ੧, ਪੰਨਾ 553)

ਸਤਿਸੰਗਤ ਨਾਲ ਮੇਲਾਪ ਹੋਣ ਤੇ ਹੀ ਸਰੀਰ ਨੂੰ ਮਟਕੀ ਬਣਾ ਕੇ ਅੰਮ੍ਰਿਤ ਧਾਰ ਪੈਦਾ ਕੀਤੀ ਜਾ ਸਕਦੀ ਹੈ। ਫਿਰ ਇਸ ਅੰਮ੍ਰਿਤ ਦੀਆਂ ਕਟੋਰੀਆਂ ਭਰ ਭਰ ਕੇ ਪੀਣੇ ਨਾਲ ਵਿਕਾਰ ਕਟੇ ਜਾਂਦੇ ਹਨ। ਅਤੇ ਫਿਰ ਨਸ਼ਿਆਂ ਦਾ ਤਿਆਗ ਆਪ ਹੀ ਹੋ ਜਾਂਦਾ ਹੈ।

**'ਕਾਮ ਕ੍ਰੋਧ ਬੁਰਿਆਈਆਂ ਸੰਗਿ ਸਾਧੂ ਤੁਟਾ'**

(ਵਾਰ ਗਉੜੀ ਮ: ੪, ਪੰਨਾ 315)

ਬੁਰਿਆਈਆਂ ਖਤਮ ਹੋਣ ਉਤੇ ਅਸਲੀ ਰਸ ਦੀ ਪ੍ਰਾਪਤੀ ਹੁੰਦੀ ਹੈ। ਹਰਿ ਰਸ ਪੀ ਕੇ ਮਨੁੱਖ ਅਜੀਬ ਤਰ੍ਹਾਂ ਦੀ ਮਸਤੀ ਵਿਚ ਰਹਿੰਦਾ ਹੈ। ਫਿਰ ਉਸਨੂੰ ਬਾਕੀ ਰਸ ਹੋਛੇ ਦਿਸਦੇ ਹਨ।

**'ਹਰਿ ਰਸੁ ਪੀਵੈ ਅਲਮਸਤ ਮਤਵਾਰਾ**
**ਆਨ ਰਸਾ ਸਭਿ ਹੋਛੇ ਰੇ।'**

(ਆਸਾ ਮ: ੫ ਤਿਪਦੇ ੨ (377)

ਇਹ ਹਰਿ ਰਸ ਸਿਰਫ ਸਾਧੂ ਦੀ ਹੱਟੀ ਤੋਂ ਹੀ ਮਿਲਦਾ ਹੈ।

**'ਹਰਿ ਰਸ ਸਾਧੂ ਹਾਟ ਸਮਾਇ'**

ਦੂਜੇ ਰਸਾਂ ਤਾਂ ਤਿਆਗ ਕਰਣ ਵਾਸਤੇ ਹਰਿ ਰਸ ਪ੍ਰਾਪਤ ਕਰਣਾ ਪਵੇਗਾ। ਇਹ ਹਰੀ ਰਸ ਲੈਣ ਲਈ ਸਾਧੂ ਦੀ ਹੱਟੀ (ਭਾਵ ਸਤਸੰਗਤ) ਵਿਚ ਜਾਣਾ ਪਵੇਗਾ।

ਸਤਿਸੰਗਤ ਵਿਚ ਜਾ ਕੇ ਸਬਦ ਦੀ ਵੀਚਾਰ, ਸਿਮਰਨ ਅਤੇ ਕੀਰਤਨ ਵਿਚ ਮਨ ਲਗੇਗਾ, ਅਤੇ ਨਾਮ ਦਾ ਮਹਾ ਰਸ ਪ੍ਰਾਪਤ ਹੋਵੇਗਾ। ਉਥੇ ਮਨੁਖ ਨੂੰ ਸਮਝਾਇਆ ਜਾਵੇਗਾ-

**''ਬਿਖੈ ਬਨ ਫੀਕਾ ਤਿਆਗ ਰੀ ਸਖੀਏ ਨਾਮੁ ਮਹਾ ਰਸ ਪੀਉ'' ਬਿਲਾਵਲ ਮਹਲਾ ੫ (802)**

ਬਿਖੈ ਬਨ-ਬਿਖੈ ਦਾ ਜਲ ਤਿਆਗ ਕੇ ਨਾਮ ਦਾ ਮਹਾ ਰਸ ਪੀਣ ਲਈ ਸਮਝਾਇਆ ਹੈ। ਜਦੋਂ ਅਜਿਹਾ ਹੋ ਜਾਏਗਾ ਤਾਂ

**''ਆਨ ਨ ਰਸ ਕਸ ਲਵੈ ਨ ਲਾਈ।**
**ਕਹੁ ਨਾਨਕ ਗੁਰ ਭਏ ਹੈ ਸਹਾਈ''**

(ਗਉੜੀ ਗੁਆਰੇਰੀ ਮਹਲਾ, ਪੰਨਾ 180)

ਅੰਮ੍ਰਿਤ ਦਾ ਰਸ ਤਾਂ ਸਾਡੇ ਸਰੀਰ ਦੇ ਅੰਦਰ ਹੀ ਹੈ। ਪਰ ਇਹ ਸਰੀਰ ਬਿਖ ਨਾਲ ਰਚਿਆ ਹੋਣ ਕਰ ਕੇ ਮਨੁੱਖ, ਅੰਮ੍ਰਿਤ ਲੁਟਾ ਦੇਂਦਾ ਹੈ।

**'ਜਿਨੀ ਅੰਮ੍ਰਿਤ ਭਰਮਿ ਲੁਟਾਇਆ, ਬਿਖੁ ਸਿਉ ਰਚਹਿ ਰਚੰਨਿ।**

ਨਾਮ ਸਿਮਰਨ ਵਿਚ ਸ਼ਕਤੀ ਹੈ ਕਿ ਇਹ ਸਾਡੀ ਸੋਚਣੀ **Positive** ਕਰ ਦੇਂਦੀ ਹੈ। ਅੰਮ੍ਰਿਤ ਛਕ ਕੇ ਪੰਜ ਪਿਆਰਿਆਂ ਕੋਲੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ। ਫਿਰ ਨਿਤਾਪ੍ਰਤੀ ਸਵਾਸ ਸਵਾਸ ਅਭਿਆਸ ਕਰਣ ਨਾਲ ਸਾਡਾ ਮਨ ਸਾਫ ਸੂਖਮ ਹੋ ਜਾਂਦਾ ਹੈ। ਜੋ ਬਿਖੈ ਰੂਪੀ ਔਗੁਣ ਅੰਦਰ ਸਮਾਏ ਹੁੰਦੇ ਹਨ ਉਹ ਨਿਕਲ ਜਾਂਦੇ ਹਨ। ਸਾਡੇ ਅੰਦਰ ਦੈਵੀ ਗੁਣ ਪਰਵੇਸ਼ ਕਰ ਜਾਂਦੇ ਹਨ। ਅੰਮ੍ਰਿਤ ਵੇਲੇ ਨਾਮ ਸਿਮਰਨ ਕਰਣ ਨਾਲ ਸਾਰਾ ਦਿਨ ਖੁਸ਼ ਖੁਸ਼ ਲੰਘਦਾ ਹੈ, ਅਤੇ ਸਾਡਾ **Attitude** ਬਦਲ ਜਾਂਦਾ ਹੈ। ਜਦੋਂ **Attitude** ਬਦਲ ਜਾਵੇ ਤਾਂ ਦ੍ਰਿੜ੍ਹਤਾ ਆ ਹੀ ਜਾਂਦੀ ਹੈ। ਸਿਮਰਨ ਨਾਲ ਮਨੁਖ ਦੀ ਤਾਰ **Supreme** ਪ੍ਰਮਾਤਮਾ ਨਾਲ ਜੁੜ ਜਾਂਦੀ ਹੈ। ਫਿਰ **Continuous flow of energy from the Supreme** ਹੋਣ ਕਾਰਨ ਧਿਆਨ ਬੁਰੀਆਂ ਚੀਜ਼ਾਂ ਵਲ ਨਹੀਂ ਜਾਂਦਾ। ਨਸ਼ੇ ਆਪ ਹੀ ਛੁਟ ਜਾਂਦੇ ਹਨ। ਲੋੜ ਹੈ ਨਿਤਾਪ੍ਰਤ ਨਾਮ ਅਭਿਆਸ ਦੀ **Maintenance** ਅੰਦਰ ਅਸਲ ਅਨੰਦ ਆ ਜਾਵੇ, ਤਾਂ ਹੋਛੇ ਰਸਾਂ ਦੀ ਕੀ ਹਿੰਮਤ ਕਿ ਉਥੇ ਟਿਕ ਸਕਣ। ਫਿਰ ਚਕਰਵਿਊ ਟੁਟ ਜਾਦਾ ਹੈ। **Will power strong** ਹੋ ਜਾਂਦੀ ਹੈ।

ਕਈ ਸਾਲ ਲਗਾਤਾਰ ਨਸ਼ਿਆਂ ਦੇ ਕਾਰਨ ਮਨੁੱਖ ਨੂੰ ਮਾਨਸਕ ਨਿਰਭਰਤਾ ਦੇ ਨਾਲ ਨਾਲ ਸਰੀਰਕ ਨਿਰਭਰਤਾ ਵੀ ਹੋ ਜਾਂਦੀ ਹੈ। ਜਦੋਂ ਸਰੀਰਕ ਨਿਰਭਰਤਾ ਹੋ ਜਾਵੇ ਤਾਂ ਸ਼ਰਾਬ ਛਡਣ ਵਿਚ ਦਿਕਤ ਜ਼ਿਆਦਾ ਆਉਂਦੀ ਹੈ। ਇਹ ਐਸੀ ਸਟੇਜ ਹੁੰਦੀ ਹੈ ਕਿ ਮਨੁਖ ਨੂੰ ਰੋਟੀ ਮਿਲੇ ਯਾ ਨਾ, ਸ਼ਰਾਬ ਜ਼ਰੂਰ ਮਿਲਣੀ ਚਾਹੀਦੀ ਹੈ, ਕਿਉਂਕਿ ਉਸ ਦਾ ਸਰੀਰ ਸ਼ਰਾਬ ਬਿਨਾਂ ਚਲ ਹੀ ਨਹੀਂ ਸਕਦਾ, ਉਸ ਨੂੰ ਸ਼ਰਾਬ ਛਡਣ ਨਾਲ ਬੇਚੈਨੀ, ਘਬਰਾਹਟ, ਤਰੇਲੀਆਂ ਆਂਦੀਆਂ ਹਨ। ਜੀ ਮਤਲਾਂਦਾ ਹੈ। ਹਥ ਕੰਬਦੇ ਹਨ। ਹਡ ਭੰਨਣੀ, ਹੁੰਦੀ ਹੈ। ਹੈਂਗ-ਓਵਰ (**hangover**) ਕਾਰਨ ਪ੍ਰੇਸ਼ਾਨੀ ਹੁੰਦੀ ਹੈ। ਭਿਆਨਕ ਦ੍ਰਿਸ਼ ਦਿਖਾਈ ਦੇਂਦੇ ਹਨ। ਡਰ ਲਗਦਾ ਹੈ। ਦੂਜਿਆਂ ਨੂੰ ਸ਼ਕ ਦੀ ਨਜ਼ਰ ਨਾਲ ਦੇਖਦਾ ਹੈ। ਇਸ ਸਟੇਜ ਉਤੇ ਪਹੁੰਚੇ ਹੋਏ ਮਨੁੱਖ ਵਾਸਤੇ ਸਿਰਫ ਦ੍ਰਿੜ੍ਹ ਇਰਾਦਾ ਹੀ ਕਾਫੀ ਨਹੀਂ ਹੁੰਦਾ। ਅਜਿਹੇ ਮਨੁੱਖ ਨੂੰ ਠੀਕ ਕਰਣ ਵਾਸਤੇ ਸਮਾਜ ਦੀ ਅਤੇ ਪਰਵਾਰ ਦੀ ਵੀ ਜ਼ੁਮੇਵਾਰੀ ਬਣ ਜਾਂਦੀ ਹੈ। ਸਭ ਤੋਂ ਜ਼ਰੂਰੀ ਤਾਂ ਇਹ ਹੈ ਕਿ ਅਜਿਹੇ ਮਨੁੱਖ ਤੋਂ ਨਫਰਤ ਨਹੀਂ ਕਰਨੀ ਚਾਹੀਦੀ। ਨਾ ਹੀ ਉਸ ਨੂੰ ਬੁਰਾ ਭਲਾ ਕਹਿਨਾ ਚਾਹੀਦਾ ਹੈ। ਸਗੋਂ ਹੋਰ ਵੀ ਚੰਗਾ ਵਰਤਾਰਾ ਕਰਣਾ ਚਾਹੀਦਾ ਹੈ, ਕਿਉਂਕਿ ਇਹ ਇਕ ਬੀਮਾਰੀ ਹੈ। ਅਜਿਹੇ ਮਰੀਜ਼ ਨੂੰ ਹਮਦਰਦੀ ਦੀ ਆਮ ਮਰੀਜ਼ਾਂ ਨਾਲੋਂ ਜ਼ਿਆਦਾ ਜ਼ਰੂਰਤ ਹੁੰਦੀ ਹੈ। ਡਾਕਟਰ ਦੀ ਵੀ ਸਲਾਹ ਲੈਣੀ ਪੈਂਦੀ ਹੈ। ਕਈ ਵਾਰ ਇਸ ਤਰ੍ਹਾਂ ਲਗਦਾ ਹੈ ਕਿ ਮਰੀਜ਼ ਲਾਇਲਾਜ ਹੈ, ਪਰ ਦਿਲ ਨਹੀਂ ਛਡਣਾ ਚਾਹੀਦਾ। ਖੁਰਾਕ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ। ਇਹ ਯਾਦ ਰਖਣਾ ਚਾਹੀਦਾ ਹੈ ਕਿ ਇਸ ਸਟੇਜ ਉਤੇ ਪਹੁੰਚਣ ਨੂੰ ਕਈ ਸਾਲ ਸ਼ਰਾਬ ਪੀਣ ਤੋਂ ਬਾਦ ਲਗੇ ਹਨ। ਠੀਕ ਹੋਣ ਲਈ ਘਟ ਤੋਂ ਘਟ ਕੁਝ ਮਹੀਨੇ ਤਾਂ ਲਗਾਤਾਰ ਮਿਹਨਤ ਕਰਣ ਦੀ ਲੋੜ ਹੈ। ਜੇ ਜਰੂਰਤ ਹੋਵੇ ਤਾਂ ਮਰੀਜ਼ ਨੂੰ ਹਸਪਤਾਲ ਭਰਤੀ ਵੀ ਕਰਵਾਉਣਾ ਪੈ ਸਕਦਾ ਹੈ। ਮਰੀਜ਼ ਨੂੰ ਇਕਲਿਆਂ ਕਦੇ ਨਹੀਂ ਛਡਣਾ ਚਾਹੀਦਾ। **Symptomatic treatment** ਤਾਂ ਕਰਣੀ

ਹੀ ਪੈਂਦੀ ਹੈ। ਨਾਲ ਨਾਲ psychological treatment ਦੀ ਵੀ ਬਹੁਤ ਜਰੂਰਤ ਹੈ, ਕਿਉਂਕਿ ਇਕ ਵਾਰ ਠੀਕ ਹੋਣ ਤੋਂ ਪਿਛੋਂ ਕਈ ਸਾਲਾਂ ਤਕ Relapse ਦਾ ਡਰ ਰਹਿੰਦਾ ਹੈ। ਲਗਾਤਾਰ ਮਿਹਨਤ ਦੀ ਲੋੜ ਹੈ। ਇਸ ਕੰਮ ਵਾਸਤੇ ਪਰਿਵਾਰ ਦੇ ਨਾਲ ਨਾਲ ਮਿਸ਼ਨਰੀ ਸੰਸਥਾਵਾਂ ਦਾ ਯੋਗਦਾਨ ਬਹੁਤ ਮਦਦ ਕਰ ਸਕਦਾ ਹੈ ਜੋ ਕਿ psychotherapy ਦੇ ਨਾਲ ਨਾਲ ਸਿਮਰਨ ਵਲ ਲਗਾ ਸਕਣ ਦੇ ਸਮਰਥ ਹੋਣ। ਇਹ ਇਕ ਬਹੁਤ ਵਡੀ ਸਮਾਜ ਸੇਵਾਂ ਹੈ।

(Prevention is better then cure) ਚਾਹੀਦਾ ਹੈ ਕਿ ਅਸੀਂ ਸਮਾਜ ਨੂੰ ਬਣਾਉਣ ਵਾਲੀ ਪਨੀਰੀ, ਭਾਵ ਬਚਿਆਂ ਨੂੰ ਸ਼ੁਰੂ ਤੋਂ ਹੀ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਤੋਂ ਜਾਣੂ ਕਰਵਾ ਦੇਈਏ। ਸੋਸ਼ਲ ਡ੍ਰਿੰਕਿੰਗ ਤੋਂ ਪਰਹੇਜ਼ ਰਖਣ ਵਾਸਤੇ ਪ੍ਰੇਰੀਏ। ਉਨ੍ਹਾਂ ਨੂੰ ਮਨ ਕਾਬੂ ਰਖਣ ਦੇ ਕਾਬਲ ਬਣਾਈਏ। ਬਚਿਆਂ ਦੀ ਮਾਨਸਕ ਅਵਸਥਾ ਇਹੋ ਜਹੀ ਬਣਾ ਦੇਈਏ ਕਿ ਉਹ ਕੇਵਲ ਆਪ ਹੀ ਨਸ਼ਿਆਂ ਤੋਂ ਦੂਰ ਨਾ ਰਹਿਣ ਬਲਕਿ ਦੂਜਿਆਂ ਨੂੰ ਨਸ਼ਿਆਂ ਤੋਂ ਪਰਹੇਜ਼ ਕਰਣ ਵਾਸਤੇ ਪ੍ਰੇਰ ਸਕਣ। ਮਾਂ ਬਾਪ ਨੂੰ ਚਾਹੀਦਾ ਹੈ ਕਿ ਬਚੇ ਦੀ ਪੜ੍ਹਾਈ ਬਾਰੇ ਅਧਿਆਪਕਾਂ ਤੋਂ ਪਤਾ ਕਰਦੇ ਰਹਿਣ। ਜੇ ਲੋੜ ਹੋਵੇ ਤਾਂ ਉਸ ਦੇ ਬਦਲਦੇ ਵਤੀਰੇ ਬਾਰੇ ਪੜਤਾਲ ਕਰਣ। ਬਚੇ ਨੂੰ ਲੋੜੀਂਦਾ ਵਕਤ ਅਤੇ ਧਿਆਨ ਦੇਣ। ਉਸ ਨਾਲ ਦੁਖ ਸੁਖ ਸਾਂਝ ਕਰਣ। ਜੇ ਕਰ ਕਦੇ ਵੀ ਸ਼ਕ ਪਵੇ ਕਿ ਬਚਾ ਗਲਤ ਸੰਗਤ ਵਿਚ ਜਾ ਰਿਹਾ ਹੈ, ਤਾਂ ਤੁਰੰਤ Action ਲੈਣ, ਕਿਉਂਕਿ It is always better to nip the evil in the bud. ਜੇ ਬਚਾ ਨਸ਼ਾ ਕਰਣ ਲਗ ਜਾਵੇ, ਤਾ ਤੁਰੰਤ ਇਲਾਜ ਕਰਵਾਉਣ। ਬਚੇ ਨੂੰ ਅਧਿਆਤਮਕ ਸਿਖਿਆ ਦੇਣ। ਨੈਤਿਕ ਕਦਰਾਂ ਕੀਮਤਾਂ ਦੀ ਪਹਿਚਾਣ ਕਰਵਾਉਣ। ਸਿਮਰਨ ਵਾਲੇ ਪਾਸੇ ਦੀ ਪ੍ਰੇਰਨਾ ਦੇਣ। ਬਚੇ ਨੂੰ ਅਸੁਰਖਿਅਤ ਨਾ ਮਹਿਸੂਸ ਹੋਣ ਦੇਣ। ਉਸ ਨੂੰ ਅੰਦਰੋਂ ਖਾਲੀਪਨ ਦਾ ਅਹਿਸਾਸ ਨਾ ਹੋਵੇ। ਸਭ ਤੋਂ ਜ਼ਰੂਰੀ ਗਲ ਤਾਂ ਇਹ ਹੈ ਕਿ ਮਾਂ ਬਾਪ ਆਪ ਨਸ਼ਿਆਂ ਤੋਂ ਪਰਹੇਜ਼ ਕਰਣ ਤਾਂ ਕਿ ਬਚਿਆਂ ਦੇ ਸਾਹਮਣੇ ਇਕ ਨਮੂਨਾ ਹੋਵੇ। ਸਿਰਫ ਸਿਖਿਆ ਦੇਣਾ ਹੀ ਕਾਫੀ ਨਹੀਂ।

ਮਾਂ ਬਾਪ ਤੋਂ ਬਾਦ ਅਧਿਆਪਕ ਦੀ ਬਹੁਤ ਵਡੀ ਜ਼ਿੰਮੇਵਾਰੀ ਹੈ। ਬਚਾ ਅਧਿਆਪਕ ਦੀ ਗਲ ਧਿਆਨ ਨਾਲ ਸੁਣਦਾ ਹੈ ਕਿਉਂ ਕਿ ਅਧਿਆਪਕ ਕੋਲ ਉਹ ਜਾਂਦਾ ਹੀ ਸਿਖਣ ਵਾਸਤੇ ਹੈ। ਅਧਿਆਪਕ ਨੂੰ ਚਾਹੀਦਾ ਹੈ ਕਿ ਉਹ ਬਚਿਆਂ ਨੂੰ ਚੰਗੇ ਬੁਰੇ ਦੀ ਪਹਿਚਾਨ ਕਰਵਾਉਣ। ਬੁਰੇ ਕੰਮਾਂ ਦੇ ਨਤੀਜਿਆਂ ਤੋਂ ਵੀ ਜਾਣੂ ਕਰਵਾਉਣ। ਜੇ ਕਦੇ ਉਨ੍ਹਾਂ ਨੂੰ ਸ਼ਕ ਪਵੇ, ਤਾਂ ਤੁਰੰਤ ਮਾਂ ਬਾਪ ਨੂੰ ਮਿਲ ਕੇ ਬਚੇ ਨੂੰ ਗੁਮਰਾਹ ਹੋਣ ਤੋਂ ਬਚਾਉਣ। ਸਭ ਤੋਂ ਜ਼ਰੂਰੀ ਗਲ ਇਹ ਹੈ ਕਿ ਅਧਿਆਪਕ ਆਪ ਨਸ਼ਾ ਨਾ ਕਰੇ, ਤਾਂ ਕਿ ਬਿਨਾਂ ਕਹਿਣ ਦੇ ਹੀ ਬਚੇ ਸਿਖਿਆ ਲੈ ਸਕਣ।

ਇਹ ਦੇਖਣ ਵਿਚ ਆਇਆ ਹੈ ਕਿ ਮਾਂ ਬਾਪ ਅਤੇ ਅਧਿਆਪਕ ਆਪ ਹੀ ਨਸ਼ੇ ਕਰਦੇ ਹਨ। ਬਚੇ ਉਨ੍ਹਾਂ ਤੋਂ ਕਿਵੇਂ ਸ਼ਿਖਿਆ ਲੈ ਸਕਦੇ ਹਨ। ਉਹ ਆਪ ਹੀ spirituality ਦੀ ਨਜ਼ਦੀਕ ਨਹੀਂ ਹਨ, ਤਾਂ ਬਚਿਆਂ ਨੂੰ ਕਿਵੇਂ ਪ੍ਰੇਰਨਗੇ। ਬਹੁਤੀ ਵਾਰ ਤਾਂ ਮਾਂ ਬਾਪ ਆਪ ਹੀ ਬਚਿਆਂ ਨੂੰ ਨਸ਼ਿਆਂ ਵਲ ਲਗਾ ਦੇਂਦੇ ਹਨ। ਮਨ੍ਹਾਂ ਕਰਣਾ ਤਾਂ ਦੂਰ ਦੀ ਗੱਲ ਹੈ। ਜਦੋਂ ਸ਼ਰਾਬ ਪਿਲਾ ਕੇ ਅਫਸਰਾਂ ਨੂੰ ਖੁਸ਼ ਕੀਤਾ ਜਾਂਦਾ ਹੈ ਤਾਂ Business ਵਿਚ ਵਾਧਾ ਹੁੰਦਾ ਹੈ। ਪੈਸਾ ਆਉਂਦਾ ਦੇਖ ਕੇ ਮਾਂ ਬਾਪ ਵੀ ਬਚਿਆਂ ਨੂੰ ਗਲਤ ਕੰਮਾਂ

ਲਈ ਪ੍ਰੇਰਿਤ ਕਰਦੇ ਹਨ। ਇਕ ਕਿਸਮ ਨਾਲ ਆਵਾ ਹੀ ਊਤਿਆ ਹੋਇਆ ਹੈ। ਸਮਾਜ ਦੀ Set-up ਹੀ ਵਿਗੜੀ ਹੋਈ ਹੈ।

ਅਜੋਕੇ ਹਾਲਾਤ ਵਿਚ ਮਿਸ਼ਨਰੀ ਵਰਕਰਾਂ ਤੋਂ ਹੀ ਉਮੀਦ ਕੀਤੀ ਜਾ ਸਕਦੀ ਹੈ, ਕਿ ਉਹ ਅਪਣਾ ਕੀਮਤੀ ਸਮਾਂ ਕਢ ਕੇ ਨਵੀਂ ਪਨੀਰੀ ਨੂੰ ਗੁਰਸਿਖੀ ਦੇ ਅਸੂਲਾਂ ਤੋਂ ਜਾਣੂ ਕਰਵਾ ਕੇ, ਸਿਮਰਨ ਵਾਲੇ ਪਾਸੇ ਲਗਾ ਕੇ ਬਚਿਆਂ ਦਾ ਮਨੋਬਲ ਇਤਨਾ ਉਚਾ ਕਰ ਦੇਣ ਕਿ ਆਵਾ ਊਤਿਆ ਹੋਣ ਦੇ ਬਾਵਜੂਦ ਉਹ ਨਸ਼ਿਆਂ ਨੂੰ ਤਿਲਾਂਜਲੀ ਦੇ ਸਕਣ। ਅਪਣੇ ਵਿਰਸੇ ਉਤੇ ਮਾਣ ਕਰ ਸਕਣ ਅਤੇ ਅਪਣੀ ਜ਼ਿੰਦਗੀ ਨੂੰ ਸੁਖਾਲਿਆਂ ਕਰਣ, ਅਤੇ ਅਗੋਂ ਹੋਰਨਾਂ ਉਝੜੇ ਪਇਆਂ ਨੂੰ ਵੀ ਸੁਧਾਰ ਸਕਣ ਦੇ ਸਮਰਥ ਬਣ ਸਕਣ। ਇਹ ਇਕ ਬਹੁਤ ਵਡੀ ਸੇਵਾ ਹੈ।

# ਰੋਜ਼ਗਾਰ ਚੋਣ ਰਹਿਨੁਮਾਈ

ਮਹਿੰਦਰ ਸਿੰਘ

ਜਾਇੰਟ ਡਾਇਰੈਕਟਰ ਉਦਯੋਗ (ਰਿਟਾਇਰਡ)

## 1. 'ਸੰਖੇਪ ਵਿਵਰਣ

ਸਿਖੀ ਮਹੱਲ ਦੀ ਨੀਂਹ ਨਾਮ ਜਪਣ, ਕਿਰਤ ਕਰਨ ਤੇ ਵੰਡ ਛਕਣ ਦੇ ਸਿਧਾਂਤਾਂ ਤੇ ਰਖੀ ਹੋਈ ਹੈ। ਇਮਾਨਦਾਰੀ ਨਾਲ ਹਕ ਹਲਾਲ ਦੀ ਕੀਤੀ ਕਮਾਈ ਨੂੰ ਲੋੜਵੰਦਾਂ ਵਿਚ ਵੰਡ ਛਕਣਾ ਸਿਖੀ ਦਾ ਕੇਂਦਰੀ ਧੁਰਾ ਹੈ, ਜਿਸ ਰਾਹੀਂ ਬੰਦਾ ਰੂਹਾਨੀ ਦੌਲਤ ਨਾਲ ਵੀ ਮਾਲਾ ਮਾਲ ਹੁੰਦਾ ਹੈ। ਇਸ ਦੋ-ਪਖੀਂ ਉਨਤੀ ਬਾਰੇ ਗੁਰਬਾਣੀ ਭਰਪੂਰ ਪ੍ਰੋੜ੍ਹਤਾ ਕਰਦੀ ਹੈ

**''ਘਾਲ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।''**

(ਸਲੋਕ ਮਹਲਾ ੧, ਪੰਨਾ 1245)

## 2. ਮਨੋਰਥ

ਇਸ ਪਰਚੇ ਰਾਹੀ ਦਸੀਆਂ ਸੇਧਾਂ ਦਾ ਮਨੋਰਥ ਸਿਖ ਭਾਈਚਾਰੇ ਨੂੰ ਮੁਢਲੀ ਰਹਿਨੁਮਾਈ ਪ੍ਰਦਾਨ ਕਰਨਾ ਹੈ, ਜਿਸ ਅਨੁਸਾਰ ਸਿਖ ਨੌਜਵਾਨਾਂ ਦੀ ਆਰਥਕ ਉਨੱਤੀ ਲਈ ਕੋਈ ਬਹੁਪਖੀ ਵਿਕਾਸ ਹੋ ਸਕੇ। ਇਸ ਲਈ ਕਿਸੇ ਸਲਾਹ ਮਸ਼ਵਰਾ ਪਰਨਾਲੀ ਦਾ ਕਾਇਮ ਕਰਨਾ ਬਹੁਤ ਜ਼ਰੂਰੀ ਹੈ ਤਾਂ ਜੁ ਨੌਜਵਾਨ ਵਖ-ਵਖ ਕਿੱਤਿਆਂ ਲਈ ਮੁਕਾਬਲੇ ਦੀ ਯੋਗਤਾ ਪ੍ਰਾਪਤ ਕਰ ਸਕਣ। ਕਿਤੇ ਕਿਤੇ ਐਸਾ ਵੀ ਪ੍ਰਤੀਤ ਹੁੰਦਾ ਹੈ ਕਿ ਨੌਕਰੀਆਂ ਮਿਲਣ ਦੇ ਵਸੀਲਿਆਂ ਦੀ ਅਣਹੋਂਦ ਕਾਰਨ ਜਾਂ ਹੋਰ ਕਿੱਤਿਆਂ ਵਿਚ ਪੈਰ ਜਮਾਣ ਲਈ ਸਮਾਜੀ ਵਿਤਕਰੇ ਦੇ ਪ੍ਰਭਾਵਾਂ ਹੇਠ ਉਹ ਅਪਣੇ ਸਿਖੀ ਸਰੂਪ ਨੂੰ ਵੀ ਤਿਲਾਂਜਲੀ ਦੇ ਬੈਠਦੇ ਹਨ।

ਇਥੇ ਯਤਨ ਕੀਤਾ ਗਿਆ ਹੈ ਕਿ ਸਿਖ ਨੌਜਵਾਨ ਬਚਿਆਂ ਨੂੰ ਅਪਣੇ ਲਈ ਆਰਥਕ ਵਸੀਲੇ ਲਭਣ ਲਈ ਕੁਝ ਸੇਧਾਂ ਉਪਲਬਧ ਕੀਤੀਆਂ ਜਾਣ, ਤਾਂ ਜੁ ਉਹ ਅਪਣੇ ਲਈ ਸਹੀ ਰਸਤਾ ਚੁਣ ਸਕਣ। ਦਸਵੀਂ ਜਮਾਤ ਜਾਂ ਪਲਸ਼ ਟੂ ਦੇ ਇਮਿਤਿਹਾਨ ਪਾਸ ਕਰਨ ਦੇ ਸਮੇਂ ਬਚਿਆਂ ਦੇ ਭਵਿਖ ਲਈ ਕਿੱਤੇ ਦੀ ਚੋਣ ਹੋ ਜਾਣੀ ਚਾਹੀਦੀ ਹੈ। ਆਰਥਕ ਥੁੜਾਂ ਜਾਂ ਘਟ ਵਿਦਿਆ ਵਾਲੇ ਬਚਿਆਂ ਲਈ ਦਸਤਾਕਾਰੀ ਵਾਲੇ ਕਿੱਤੇ ਜਿਆਦਾ ਲਾਹੇਵੰਦ ਹਨ। ਚੰਗੇਰੀ ਵਿਦਿਆ ਵਾਲੇ ਤੇ ਆਰਥਕ ਸੌਖ ਵਾਲੇ ਬੱਚੇ ਹੋਰ ਉਚੇਰੇ ਕੋਰਸਾਂ ਲਈ ਕੋਸ਼ਿਸ਼ ਕਰਨ। ਕੁਝ ਬੱਚੇ ਐਸੇ ਵੀ ਹਨ ਜਿਨ੍ਹਾ ਕੋਲ ਰੁਪਏ ਪੈਸੇ ਵੀ ਨਹੀਂ ਹੁੰਦੇ ਤੇ ਵਿਦਿਆ ਵੀ ਥੋੜੀ ਹੁੰਦੀ ਹੈ। ਇਥੇ ਹਰ ਵਰਗ ਲਈ ਰਹਿਨੁਮਾਈ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਆਖਰੀ ਫੈਸਲਾ ਤਾਂ ਨੌਜਵਾਨ ਬਚਿਆਂ ਨੇ ਆਪ ਹੀ ਕਰਨਾ ਹੈ।

## 3. ਨੌਕਰੀਆਂ ਦੇ ਅਵਸਰ ਲਈ ਖੇਤਰ

**3.1** ਨੌਕਰੀਆਂ ਲਈ ਮੁਖ ਖੇਤਰ ਹਨ ਫੌਜੀ ਨੌਕਰੀ, ਸੈਂਟਰਲ ਜਾਂ ਰਾਜ

ਸਰਕਾਰਾਂ ਦੀ ਨੌਕਰੀ, ਰੇਲਵੇ, ਪੁਲੀਸ ਮਹਿਕਮੇ, ਹਵਾਈ ਸੈਨਾ, ਨੇਵੀ, ਸੜਕਾਂ ਦੀ ਟਰਾਂਸਪੋਰਟ, ਐਗਰੀਕਲਚਰ, ਹਾਰਟੀਕਲਚਰ ਅਧਾਰਿਤ ਕਿਤੇ, ਡੇਰੀ/ਪਸ਼ੂ ਪਾਲਨ, ਮੁਰਗੀ ਪਾਲਨ, ਸੂਰ ਪਾਲਨ, ਮੱਛੀ ਪਾਲਨ, ਸੈਰਸਪਾਟਾ ਮਹਿਕਮਾ, ਹੋਟਲ, ਸਿਨੇਮਾ, ਟੀ.ਵੀ ਅਤੇ ਹੋਰ ਮਨੋਰੰਜਨ ਪਰਨਾਲੀਆਂ, ਸਿਹਤ ਸੇਵਾਵਾਂ ਮੈਡੀਕਲ, ਮੈਡੀਕਲ ਕਲਿਨਿਕ, ਖੋਜ ਪ੍ਰਯੋਗਸ਼ਾਲਾਵਾਂ, ਕੰਪਯੂਟਰ ਟਾਈਪ ਸ਼ਾਰਟਹੈਂਡ, ਪ੍ਰਿੰਟਿੰਗ ਸਟੇਸ਼ਨਰੀ, ਯਾਤਾਯਾਤ, ਪ੍ਰੈਸ, ਐਡਵਰਟਾਈਜ਼ਮੈਂਟ, ਆਰਟ ਕਲਚਰ, ਵਰਕਸ਼ਾਪ, ਆਟੋਸੇਲ ਤੇ ਸੇਵਾਵਾ, ਸਟਾਕ ਐਕਸਚੇਂਜ, ਬੈਂਕ, ਇੰਡਸਟਰੀ, ਵਿਤੇ, ਕਾਨੂੰਨੀ ਖੇਤ, ਇਤਿਆਦਿ। ਇਨਾਂ ਸਾਰਿਆਂ ਮਹਿਕਮਿਆਂ ਵਿਚ ਕਈ ਤਰ੍ਹਾਂ ਦੀਆਂ ਸਕੀਮਾਂ ਚਲ ਰਹੀਆਂ ਹਨ, ਜਿਨ੍ਹਾਂ ਦੇ ਅਧਾਰ ਤੇ ਮੁਫਤ ਸਿਖਲਾਈ ਮਗਰੋਂ ਨੌਕਰੀਆਂ ਦਿਤੀਆਂ ਜਾਂਦੀਆਂ ਹਨ। ਪੂਰੀ ਜਾਣਕਾਰੀ ਲਈ ਸੰਬੰਧਤ ਮਹਿਕਮਿਆਂ ਨਾਲ ਸੰਪਰਕ ਕੀਤਾ ਜਾਵੇ।

## 3.2 ਇੰਡਸਟਰੀਅਲ ਖੇਤਰ

ਖੇਤੀ ਬਾੜੀ ਦੇ ਵਡੇ ਖੇਤਰ ਤੋਂ ਬਾਅਦ ਦੂਸਰੇ ਨੰਬਰ ਤੇ ਉਦਯੋਗ ਦਾ ਖੇਤਰ ਹੈ ਜਿਥੇ ਵਧੇਰੇ ਰੋਜ਼ਗਾਰੀ ਅਵਸਰ ਉਪਲਬਧ ਹਨ। ਪਿਛਲੇ ਪੰਜ ਸਾਲਾਂ ਵਿਚ ਆਰਥਕ ਖੁਲ੍ਹ ਦੀ ਪਾਲਿਸੀ ਕਾਰਨ ਹਰ ਰਾਜ ਸਰਕਾਰ ਉਦਯੋਗ ਵਿਚ ਵਧ ਤੋਂ ਵਧ ਪੈਸਾ ਲਾ ਰਹੀ ਹੈ। ਟੈਕਨੀਕਲ ਤੇ ਦਸਤਕਾਰੀ ਦੇ ਸਕੂਲ / ਕਾਲਜ ਖੋਲੇ ਗਏ ਹਨ, ਜਿਨ੍ਹਾਂ ਵਿਚ ਟ੍ਰੇਨਿੰਗ ਲੈ ਕੇ ਨੌਜਵਾਨ ਇੰਡਸਟਰੀ ਦੇ ਖੇਤਰ ਵਿਚ ਰੁਜ਼ਗਾਰ ਲੈ ਸਕਣਗੇ।

## 4. ਉਦਯੋਗ ਖੇਤਰ ਦੀ ਵੰਡ

ਦਸਤਕਾਰੀ ਉਦਮ ਯੋਗਤਾ ਦਾ ਵਿਕਾਸ ਬੈਂਕਾ ਵਲੋਂ ਪਰਮਾਣਿਤ ਹੇਠ ਲਿਖੀਆਂ ਸਕੀਮਾਂ ਹੇਠ ਜਾ ਸਕਦਾ ਹੈ।

1. **Handicrafts of traditional nature & commercially diversified items being carried out by craftsmen/women at home.**
2. **Village & Khadi industries adopted by hereditary artisans.**
3. **Handlooms, Weaving & finishing cotton, wool & sericuture.**
4. **Powerloom Weaving, spinning, dyeing & finishing.**
5. **Hosiery & Garments manufacturing & Processing.**
6. **Small-scale Industry (any industry with investment upto Rs. 60.00 lacs.)**

ਉਪਰ ਦਸੇ ਪਹਿਲੇ ਤਿੰਨ ਉਦਯੋਗਿਕ ਖੇਤਰ ਪਿੰਡਾਂ ਵਿਚ ਵਸਦੇ ਕਾਰੀਗਰ ਸ੍ਵੈ-ਰੋਜ਼ਗਾਰ ਵਜੋਂ ਅਪਨਾਉਂਦੇ ਰਹੇ ਹਨ। ਸਰਕਾਰੀ ਪਾਲਿਸੀ ਅਨੁਸਾਰ ਇਨ੍ਹਾਂ ਪੇਂਡੂ ਉਦਯੋਗਾਂ ਲਈ ਖਾਸ ਰਿਆਇਤਾਂ ਤੇ ਸਹੂਲਤਾਂ ਉਪਲਬਧ ਹਨ। ਬਾਕੀ ਦੇ ਖੇਤਰਾਂ ਲਈ ਸਹੂਲਤਾਂ ਤੇ ਰਿਆਇਤਾਂ ਸਮੇਂ ਸਮੇਂ ਨਸ਼ਰ ਕੀਤੀਆਂ ਜਾਂਦੀਆਂ ਹਨ।

## 5. ਸਵੈ-ਰੋਜ਼ਗਾਰ ਵਿਕਾਸ

ਪੰਜਾਬ ਵਿਚ ਪਿਛਲੇ ਇਕ ਦਹਾਕੇ ਤੋਂ ਵਿਗੜੇ ਹਾਲਾਤ, ਸਰਕਾਰੀ ਨੌਕਰੀਆਂ ਦੀ ਰੀਕਰੂਟਮੈਂਟ ਦੇ ਵਿਤਕਰੇ ਅਤੇ ਪਛੜੀਆਂ ਜਾਤੀਆਂ, ਦਲਿਤ ਜਾਤੀਆਂ ਲਈ 50% ਅਸਾਮੀਆਂ ਰਾਖਵੀਆਂ ਦੀ ਪਾਲੀਸੀ ਕਾਰਨ, ਅਤੇ ਖੇਤੀ ਬਾੜੀ ਦੇ ਖੇਤਰ ਤੋਂ ਹੋਰ ਖੇਤਰਾਂ ਵਿਚ ਤਬਦੀਲੀ ਦੀ ਵਜਾ ਕਰਕੇ ਸਿਖ ਨੌਜਵਾਨ ਪੀੜ੍ਹੀ ਦੇ ਮਨਾ ਵਿਚ ਘਬਰਾਹਟ ਤੇ ਅਸਥਿਰਤਾ ਪੈਦਾ ਹੋਈ ਹੈ। ਇਸ ਵਿਚੋਂ ਨਿਕਲੀ ਵਿਰੋਧ ਭਾਵਨਾ ਨੂੰ ਠਲ੍ਹਣ ਲਈ ਇਹ ਜ਼ਰੂਰੀ ਹੈ ਕਿ ਉਸ ਨੂੰ ਸਵੈ ਰੋਜ਼ਗਾਰਾਂ ਵਾਲੇ ਕਿਤਿੱਆਂ ਦੀ ਰਹਿਨੁਮਾਈ ਮਿਲੇ। ਉਦਯੋਗਕ ਖੇਤਰ ਹੀ ਅਜਿਹੇ ਨੌਜਵਾਨਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਲਈ ਰੋਜ਼ਗਾਰੀ ਸਕੂਨ ਪੈਦਾ ਕਰ ਸਕਦਾ ਹੈ ਤੇ ਆਰਥਿਕ ਦਸ਼ਾ ਸੁਧਾਰ ਸਕਦਾ ਹੈ। ਇਸ ਉਦਯੋਗ ਖੇਤਰ ਵਿਚ ਸਿਖਾਂ ਦਾ ਹਿਸਾ ਨਾਮ ਮਾਤਰ ਹੀ ਹੈ, ਅਤੇ ਇਸ ਨੂੰ ਵਧਾਉਣ ਦੀ ਲੋੜ ਹੈ। ਹੇਠ ਦਸੇ ਕਦਮ ਚੁਕਣ ਦੀ ਲੋੜ ਹੈ।

### 5.1 ਤਕਨੀਕੀ ਟ੍ਰੇਨਿੰਗ

ਇਕ ਕਾਮਯਾਬ ਉਦਮੀ ਲਈ ਤਕਨੀਕੀ ਸਿਖਿਆ, ਟੈਕਨੋਲੋਜੀ ਦਾ ਗਿਆਨ ਤੇ ਤਜਰਬਾ, ਮਾਰਕਿਟ ਸੈਟ੍ਰਟਿਜੀ ਉਸ ਸਬੰਧਤ ਪ੍ਰਾਜੈਕਟ ਲਈ ਅਤੀ ਜ਼ਰੂਰੀ ਹਨ। ਪ੍ਰਾਜੈਕਟ ਦੀਆਂ ਮਾਲੀ ਲੋੜਾਂ ਦੀ ਪੂਰਤੀ ਲਈ ਬੈਂਕ ਤੇ ਸਰਕਾਰੀ ਵਿਤੀ ਸੰਸਥਾਵਾਂ ਕਾਫੀ ਸਹਿਯੋਗ ਦੇਣ ਲਈ ਤਿਆਰ ਹਨ। ਇਸ ਲਈ ਮਾਲੀ ਸਮਰਥਾ ਕੋਈ ਵਡਾ ਮਸਲਾ ਨਹੀਂ ਹੈ। ਲੁੜੀਂਦੀ ਸਿਖਲਾਈ ਲਈ ਪੰਜਾਬ ਵਿਚ 32 ਤੋਂ ਵਧ ਸਰਕਾਰੀ ਪਾਲੀਟੈਕਨਿਕ ਅਤੇ ਇਨਜੀਨੀਅਰਿੰਗ ਸੰਸਥਾਵਾਂ ਹਨ। ਇਸ ਤੋਂ ਇਲਾਵਾ ਸਰਕਾਰੀ Apprenticeship ਪਾਲਿਸੀ ਅਨੁਸਾਰ ਪ੍ਰਾਈਵੇਟ ਉਦਯੋਗੀ ਅਦਾਰਿਆਂ ਰਾਹੀਂ ਵੀ ਟ੍ਰੇਨਿੰਗ ਹਾਸਲ ਕੀਤੀ ਜਾ ਸਕਦੀ ਹੈ। ਸਰਕਾਰੀ ਅਦਾਰੇ ਜੋ ਡਿਗਰੀ, ਡਿਪਲੋਮਾ ਜਾਂ ਸਰਟੀਫਿਕੇਟ ਕੋਰਸਾਂ, ਦੀ ਸਿਖਿਆ ਦੇਂਦੇ ਹਨ ਉਨ੍ਹਾਂ ਖਾਸ ਖਾਸ ਅਦਾਰਿਆਂ ਦੀ ਲਿਸਟ ਅਨੈਕਸਚਰ 'ਏ' ਵਿਚ ਦਿਤੀ ਜਾਂਦੀ ਹੈ। ਇਹ ਸਾਰੇ ਅੰਦਾਰੇ ਹਰ ਸਾਲ ਦਾਖਲਿਆਂ ਦਾ ਵਿਗਿਆਪਨ ਅਖਬਾਰਾਂ ਰਾਹੀ ਆਮ ਤੌਰ ਤੇ ਜੂਨ ਦੇ ਮਹੀਨੇ ਦਿੰਦੇ ਹਨ। ਦਾਖਲੇ ਲਈ ਘਟੋ ਘਟ ਵਿਦਿਆ ਮੈਟ੍ਰਿਕ ਜਾਂ 10+2 ਹੈ।

### 5.2 ਉਦਮੀ ਵਿਕਾਸ ਪ੍ਰੋਗ੍ਰਾਮ (Enterpreneurship Development Programme)

ਜੇਕਰ ਕੁਝ ਕਾਰਨਾ ਕਰਕੇ ਕੋਈ ਨੌਜੁਆਨ ਜਾ ਉਦਮੀ, ਤਕਨੀਕੀ ਵਿਦਿਆ ਲੈਣ ਤੋਂ ਅਸਮਰਥ ਰਿਹਾ ਹੋਵੇ ਤਾਂ ਉਸ ਲਈ ਦੂਸਰਾ ਮੌਕਾ ਉਦਮੀ ਪ੍ਰੋਗ੍ਰਾਮ ਹੀ ਹੈ। ਇਹ ਆਧੁਨਿਕ ਟੈਕਨਾਲੋਜੀ ਦਾ ਇਕ ਅਜ਼ਮਾਇਆ ਹੋਇਆ ਸਾਇੰਟੀਫਿਕ ਸਿਸਟਮ ਹੈ, ਜਿਸ ਰਾਹੀਂ ਕੋਈ ਵੀ ਵਿਅਕਤੀ ਉਦਯੋਗਿਕ ਕਿੱਤਾ ਅਪਨਾਉਣ ਤੋਂ ਪਹਿਲਾਂ ਬਹੁਮੁਖੀ ਟ੍ਰੇਨਿੰਗ ਤੇ ਤਜਰਬਾ ਹਾਸਲ ਕਰ ਸਕਦਾ ਹੈ। ਇਸ ਸਿਸਟਮ ਅਨੁਸਾਰ ਉਮੀਦਵਾਰ ਦੇ ਤਜਰਬੇ ਤੇ ਮਾਲੀ ਹਾਲਤ ਨੂੰ ਮੁਖ ਰਖ ਕੇ ਉਸਦੀ ਪਸੰਦ ਅਨੁਸਾਰ ਪ੍ਰਾਜੈਕਟ ਦੀ ਪਹਿਚਾਨ ਦਿਤੀ ਜਾਂਦੀ ਹੈ। ਇਹ ਪ੍ਰੋਗ੍ਰਾਮ 4 ਤੋਂ 8 ਹਫਤਿਆਂ ਦੇ ਹੁੰਦੇ ਹਨ ਜਿਸ ਵਿਚ ਹਿਸਾਬ

ਕਿਤਾਬ ਦੇ ਤਰੀਕੇ ਬੈਂਕਿੰਗ ਦੀ ਜਾਣਕਾਰੀ, ਕੱਚੇ ਤੇ ਪੱਕੇ ਮਾਲ ਦੀ ਮਾਰਕਿਟਿੰਗ ਲੇਬਰ ਪ੍ਰਬੰਧ ਅਤੇ ਹਰ ਤਰ੍ਹਾਂ ਦੀ ਸਰਕਾਰੀ ਪਾਲੀਸੀ ਬਾਰੇ ਸੰਖੇਪ ਜਾਣਕਾਰੀ ਦਿਤੀ ਜਾਂਦੀ ਹੈ। ਇਸ ਦੇ ਨਾਲ ਨਾਲ ਸਬੰਧਤ ਪ੍ਰਾਜੈਕਟ ਬਾਰੇ ਮਸ਼ੀਨਾਂ ਦੀ ਪਹਿਚਾਣ ਤੇ ਟ੍ਰੇਨਿੰਗ ਦਿਤੀ ਜਾਂਦੀ ਹੈ। ਪਰਮਾਣਿਤ ਅਦਾਰੇ ਹੀ ਇਸ ਕਿਸਮ ਦੇ ਪ੍ਰੋਗ੍ਰਾਮ ਸਰਕਾਰੀ ਸਹਾਇਤਾ ਨਾਲ ਸਾਰਾ ਸਾਲ ਕਰਦੇ ਰਹਿੰਦੇ ਹਨ ਜਿਨ੍ਹਾਂ ਦੇ ਵਿਗਿਆਪਨ ਅਖਬਾਰਾਂ ਵਿਚ ਆਉਂਦੇ ਰਹਿੰਦੇ ਹਨ। ਇਸ ਸਾਰੀ ਟ੍ਰੇਨਿੰਗ ਦੀ ਕੋਈ ਫੀਸ ਨਹੀਂ ਲਈ ਜਾਂਦੀ। ਪਰ ਇਸ ਟ੍ਰੇਨਿੰਗ ਲੈਣ ਵਾਲੇ ਲਈ ਜ਼ਰੂਰੀ ਹੈ ਕਿ ਉਹ ਘਟੋ ਘਟ ਮੈਟ੍ਰਿਕ ਪਾਸ ਹੋਵੇ ਤੇ ਉਸ ਦੀ ਉਮਰ 18-35 ਸਾਲ ਦੀ ਹੋਵੇ। ਪੁਰਖ ਇਸਤ੍ਰੀ ਦੋਨੋ ਹੀ ਟ੍ਰੇਨਿੰਗ ਲੈ ਸਕਦੇ ਹਨ। ਨਵੀਂ ਸਰਕਾਰੀ ਪਾਲਿਸੀ ਅਨੁਸਾਰ ਬੈਂਕ, ਸਿਰਫ ਉਸ ਵਿਅਕਤੀ ਨੂੰ ਹੀ ਕਰਜ਼ੇ ਦੇ ਸਕਦੇ ਹਨ ਜਿਸ ਨੇ ਉਦਮੀ ਵਿਕਾਸ ਸਕੀਮ ਅਧੀਨ ਟ੍ਰੇਨਿੰਗ ਲਈ ਹੋਵੇ। ਇਸ ਪ੍ਰੋਗ੍ਰਾਮ ਰਾਹੀ ਉਨ੍ਹਾਂ ਉਦਯੋਗਿਕ ਉਦਮੀਆਂ ਦੀ ਵੀ ਮਦਦ ਕੀਤੀ ਜਾ ਸਕਦੀ ਹੈ ਜੋ ਅਪਨੇ ਛੋਟੇ ਖੇਤਰ ਨੂੰ ਨਵੀਂ ਟੈਕਨਾਲੋਜੀ ਅਨੁਸਾਰ ਵਿਕਸਤ ਕਰਨਾ ਚਾਹੁਣ। ਪ੍ਰਮਾਣਤ ਸਮਾਜ ਸੇਵੀ ਤੇ ਵਿਦਿਆਕ ਸੰਸਥਾਵਾਂ ਵੀ ਸਰਕਾਰੀ ਸਹਾਇਤਾ ਲੈ ਕੇ ਇਸ ਕਿਸਮ ਦੇ ਪ੍ਰੋਗ੍ਰਾਮ ਅਪਨਾਉਣ ਨਾਲ ਨੌਜੁਆਨਾ ਦੀ ਸਹਾਇਤਾ ਕਰ ਸਕਦੇ ਹਨ। ਸਰਕਾਰੀ ਸੰਸਥਾਵਾਂ ਜੋ ਇਹ ਪ੍ਰੋਗ੍ਰਾਮ ਚਲਾ ਰਹੀਆ ਹਨ, ਉਨ੍ਹਾਂ ਦੀ ਲਿਸਟ ਅਨੈਕਸਚਰ 'ਬੀ' ਵਿਚ ਦਿਤੀ ਗਈ ਹੈ ਜਿਨ੍ਹਾਂ ਨਾਲ ਸੰਪਰਕ ਪੈਦਾ ਕਰਕੇ ਲੁੜੀਂਦੀ ਜਾਣਕਾਰੀ ਲਈ ਜਾ ਸਕਦੀ ਹੈ।

## 5.3 ਆਰਥਕ ਤੌਰ ਤੇ ਕਮਜ਼ੋਰ ਪੇਂਡੂ/ਸ਼ਹਿਰੀ ਬਚਿਆਂ ਲਈ ਸਵੈ ਰੋਜ਼ਗਾਰ ਸਕੀਮਾਂ

ਆਰਥਕ ਤੌਰ ਤੇ ਕਮਜ਼ੋਰ ਵਰਗ ਦੇ ਬੱਚੇ ਜੋ ਦਸਵੀਂ ਪਾਸ ਹਨ ਜਾ ਫੇਲ੍ਹ ਹਨ, ਅਤੇ ਜਿਨ੍ਹਾਂ ਦੀ ਸਾਰੇ ਵਸੀਲਿਆਂ ਤੋਂ ਕੁਲ ਪਰਿਵਾਰਿਕ ਆਮਦਨ 24000/- ਰੁਪੈ ਸਲਾਨਾ ਤੋਂ ਘਟ ਹੈ, ਤੇ ਹੁਣ ਤਕ ਬੇਕਾਰ ਚਲੇ ਆਉਂਦੇ ਹਨ ਉਨਾਂ ਦੀ ਟ੍ਰੇਨਿੰਗ ਅਤੇ ਉਦਯੋਗਿਕ ਕਿੱਤੇ ਅਪਨਾਉਣ ਲਈ ਇਹ ਸਕੀਮ ਕਾਫੀ ਲਾਭਦਾਯਕ ਸਿਧ ਹੋ ਰਹੀ ਹੈ। ਇਸ ਸਕੀਮ ਦਾ ਦੂਸਰਾ ਨਾਮ 'ਪਰਧਾਨ ਮੰਤਰੀ' ਰੋਜ਼ਗਾਰ ਯੋਜਨਾ ਵੀ ਹੈ। ਇਸ ਸਕੀਮ ਅਧੀਨ 18 ਤੋਂ 35 ਸਾਲ ਦੇ ਬਚਿਆਂ ਨੂੰ ਟ੍ਰੇਨਿੰਗ ਤੇ ਲੁੜੀਂਦੀ ਸਿਖਿਆ ਮਗਰੋਂ ਇਕ ਲਖ ਰੁਪੈ ਦਾ ਕਰਜ਼ਾ ਪ੍ਰਾਜੈਕਟ ਲਗਾਉਣ ਲਈ ਦਿਤਾ ਜਾਂਦਾ ਹੈ ਜਿਸ ਵਿਚ 25 % ਤਕ (ਜ਼ਿਆਦਾ ਤੋਂ ਜ਼ਿਆਦਾ 7500/ ਰੁਪੈ) ਦੀ ਸਬਸਿਡੀ ਵੀ ਹੈ। ਕਰਜ਼ੇ ਬੈਂਕ ਰਾਹੀ ਸਿਰਫ ਉਨ੍ਹਾਂ ਹੀ ਉਦਮੀਆਂ ਨੂੰ ਮਿਲਦੇ ਹਨ ਜਿਨ੍ਹਾਂ ਨੇ ਇਸ ਕਿਸਮ ਦੀ ਪਰਵਾਣਿਤ ਸਕੀਮ ਅਧੀਨ ਟ੍ਰੇਨਿੰਗ ਲਈ ਹੋਵੇ। ਟ੍ਰੇਨਿੰਗ 4 ਹਫਤਿਆਂ ਦੀ ਹੀ ਹੁੰਦੀ ਹੈ। ਪ੍ਰਮਾਣਿਤ ਸੰਸਥਾਵਾਂ ਦੀ ਸੂਚੀ ਅਨੈਕਚਸਰ 'ਸੀ' ਵਿਚ ਦਿਤੀ ਗਈ ਹੈ। ਹਰ ਜ਼ਿਲੇ ਦਾ ਜਨਰਲ ਮੈਨੇਜਰ ਡਿਸਟ੍ਰਿਕਟ ਇੰਡਸਟਰੀ ਸੈਂਟਰ, ਇਸ ਸਕੀਮ ਦੀ ਸਫਲਤਾ ਲਈ ਨੋਡਲ ਆਫੀਸਰ ਬਣਾਇਆ ਗਿਆ ਹੈ ਜਿਸ ਤੋਂ ਲੁੜੀਂਦੀ ਵਾਕਫੀਅਤ ਲਈ, ਜਾ ਸਕਦੀ ਹੈ।

## 5.4 ਗਰੀਬੀ ਰੇਖਾ ਤੋਂ ਥਲੇ ਕਮਜ਼ੋਰ ਵਰਗ

ਗਰੀਬੀ ਰੇਖਾ ਦੀ ਹਦ ਵਿਚ ਆਉਂਦੇ ਉਹ ਪਰਿਵਾਰ ਹਨ ਜਿਹਨਾਂ ਦੀ ਸਾਲਾਨਾ ਆਮਦਨ ਜਾ. 11,850/- (ਸ਼ਹਿਰੀ ਵਸਦੇ) ਤੋਂ ਵੀ ਘੱਟ ਹੈ। ਏਹਨਾਂ ਨੂੰ ਸ਼ਨਾਖਤ ਵਜੋਂ

ਪੀਲੇ ਕਾਰਡ ਦਿਤੇ ਗਏ ਹਨ। ਸਰਕਾਰ ਦੀ **TRYSEM** ਸਕੀਮ ਅਨੁਸਾਰ ਇਹਨਾਂ ਪਰਿਵਾਰਾਂ ਦੇ ਬਚੇ ਅਤੇ ਬਚੀਆਂ ਨੂੰ ਸਰਕਾਰ Rs. 200/- ਤੋਂ Rs. 500/- ਤਕ ਪ੍ਰਤੀ ਮਹੀਨਾ ਵਜ਼ੀਫ਼ਾ ਦੇ ਕੇ ਮੁਫ਼ਤ ਟ੍ਰੇਨਿੰਗ ਦਿਵਾਉਂਦੀ ਹੈ। ਮਗਰੋਂ ਰਿਆਇਤੀ ਦਰਾਂ ਤੇ ਬੈਂਕਾਂ ਤੋਂ Rs. 35,000/- ਤਕ ਦੇ ਕਰਜ਼ੇ (ਜਿਸ ਵਿਚ 25%) ਸਬਸਿਡੀ ਹੈ) ਦਿਤੇ ਜਾਂਦੇ ਹਨ, ਤਾਂਕਿ,ਉਹ ਆਪਣੇ ਮਨ ਪਸੰਦ ਦਾ ਕੋਈ ਵੀ ਧੰਦਾ ਕਰ ਸਕਣ। ਕਰਜ਼ੇ ਜ਼ਮਾਨਤ-ਮੁਕਤ ਹਨ।,

ਇਕ ਹੋਰ ਸਕੀਮ ਹੀ Social Secutiry ਦੇ ਨਾਮ ਅਧੀਨ ਘੋਸ਼ਿਤ ਹੋਈ ਹੈ। ਏਹ ਸਕੀਮ ਏਹਨਾਂ ਪਰਿਵਾਰਾਂ ਵਿਚ ਪੈਦਾ ਹੋਈ ਨਵੀਂ ਲੜਕੀ ਦੀ ਹੈ। ਇਸ ਅਧੀਨ ਸਰਕਾਰ ਵਲੋਂ ਬੱਚੀ ਦੇ ਪੈਦਾ ਹੁੰਦਿਆਂ ਹੀ ਇਕ Rs. 5,000/- ਦਾ ਜੀਵਨ ਬੀਮਾ ਕੀਤਾ ਜਾਵੇਗਾ। ਮਗਰੋਂ ਜਦ ਉਹ ਲੜਕੀ 6 ਸਾਲ ਦੀ ਹੋ ਜਾਵੇਗੀ ਤਾਂ ਜੀਵਨ ਬੀਮਾ ਨਿਗਮ ਉਸ ਬੱਚੀ ਦੀ ਪੜ੍ਹਾਈ ਲਈ ਹਰ ਸਾਲ Rs. 1250/- ਵਜ਼ੀਫ਼ਾ ਦੇਂਦੀ ਰਹੇਗੀ। ਇਹਨਾਂ ਦੋਹਾਂ ਸਕੀਮਾਂ ਦੀ ਪੂਰੀ ਜਾਣਕਾਰੀ ਜ਼ਿਲੇ ਦੇ ਵਿਕਾਸ ਅਤੇ ਪੰਚਾਇਤ ਅਫ਼ਸਰ (DRDA) ਤੋਂ ਲਈ ਜਾ ਸਕਦੀ ਹੈ।

## 5.5 ਖਾਦੀ ਅਤੇ ਪੇਂਡੂ ਉਦਯੋਗ

ਪੇਂਡੂ ਇਲਾਕਿਆਂ ਵਿਚ ਵਸਦੇ ਕਾਰੀਗਰਾਂ ਅਤੇ ਉਦਮੀਆਂ ਲਈ ਪੰਜਾਬ ਖਾਦੀ ਅਤੇ ਪੇਂਡੂ ਉਦਯੋਗ ਬੋਰਡ ਵਲੋਂ ਕਰੀਬ 100 ਤੋਂ ਵਧ ਪ੍ਰੋਜੈਕਟਸ ਲਈ ਰਿਆਇਤੀ ਕਰਜ਼ੇ ਟ੍ਰੇਨਿੰਗ ਲਈ ਵਜ਼ੀਫ਼ੇ ਅਤੇ ਲੋੜੀਂਦੀ ਤਕਨੀਕੀ-ਸਹਾਇਤਾ ਸਵੈ ਰੋਜ਼ਗਾਰੀ ਧੰਦੇ ਖੋਲਣ ਲਈ ਦਿਤੀ ਜਾਂਦੀ ਹੈ। ਉਦਮੀਆਂ ਨੂੰ ਸਿਰਫ਼ 10% ਪੂੰਜੀ ਆਪਨੇ ਵਸੀਲਿਆਂ ਤੋਂ ਇਕੱਠੀ ਕਰਨੀ ਹੈ ਅਤੇ ਬਾਕੀ 90% ਪੂੰਜੀ (Rs. 1 ਲਖ ਤੋਂ Rs. 10 ਲਖ ਤਕ) ਖਾਦੀ ਬੋਰਡ ਕੁਝ ਖਾਸ ਸ਼ਰਤਾਂ ਤੇ ਮਨਜ਼ੂਰ ਕਰਦਾ ਹੈ। ਏਹਨਾਂ ਸਕੀਮਾਂ ਅਤੇ ਸ਼ਰਤਾਂ ਦੀ ਪੂਰੀ ਜਾਣਕਾਰੀ ਪੰਜਾਬ ਖਾਦੀ ਬੋਰਡ, ਸੈਕਟਰ 22, ਚੰਡੀਗੜ੍ਹ ਤੋਂ ਅਤੇ ਹਰ ਜ਼ਿਲੇ ਵਿਚ ਲਗੇ ਉਹਨਾਂ ਦੇ ਖਾਦੀ ਵਿਕਾਸ ਅਫ਼ਸਰ ਤੋਂ ਲਈ ਜਾ ਸਕਦੀ ਹੈ।

## 6. ਇੰਡਸਟ੍ਰੀਅਲ ਪਾਲੀਸੀ

ਉਦਯੋਗਿਕ ਖੇਤਰ ਦੇ ਵਿਕਾਸ ਲਈ ਗੌਰਮਿੰਟ ਸਮਾਂਬੱਧ ਉਦਯੋਗਿਕ ਪਾਲੀਸੀ ਰਾਹੀਂ ਕਈ ਤਰ੍ਹਾਂ ਦੀ ਸਹਾਇਤਾ ਪ੍ਰਦਾਨ ਕਰਦੀ ਹੈ। ਇਸ ਪਾਲਿਸੀ ਦੀ ਪੂਰੀ ਜਾਣਕਾਰੀ ਉਪਰ ਦਸੀਆਂ ਟ੍ਰੇਨਿੰਗ ਸੰਸਥਾਵਾਂ ਅਪਣੇ ਅਪਣੇ ਪ੍ਰੋਗ੍ਰਾਮਾਂ ਵਿਚ ਸਬੰਧਤ ਉਦਮੀਆਂ ਨੂੰ ਦਿੰਦੀਆਂ ਹਨ। ਆਮ ਜਾਣਕਾਰੀ ਲਈ ਇਹ ਦਸਣਾ ਜ਼ਰੂਰੀ ਹੈ ਕਿ ਖਾਸ ਰਿਆਇਤਾਂ ਪਾਲਿਸੀ ਅਨੁਸਾਰ ਕੀ ਹਨ :-

1. ਪੇਂਡੂ ਅਤੇ ਨੋਟੀਫਾਈਡ ਬੈਕਵਰਡ ਏਰੀਆਂ ਵਿਚ ਉਦਯੋਗ ਲਗਾਉਣ ਲਈ ਦੂਸਰੇ ਖੇਤਰਾਂ ਦੀ ਨਿਸਬਤ ਜ਼ਿਆਦਾ ਰਿਆਇਤਾਂ ਹਨ।
2. ਪੰਜਾਬ ਪੋਲਯੂਸ਼ਨ ਕੰਟ੍ਰੋਲ ਬੋਰਡ ਤੋਂ ਪਰਮਾਣਤ ਸਰਟੀਫਿਕੇਟ ਤੋਂ ਬਿਨਾ ਕੋਈ

ਉਦਯੋਗ ਨਹੀ ਲਗਾਇਆ ਜਾ ਸਕਦਾ। ਇਸ ਲਈ ਫਰੀ ਸਲਾਹ ਮਸ਼ਵਰਾ ਦਿਤਾ ਜਾਂਦਾ ਹੈ।

3. ਖੇਤੀ ਅਧਾਰਿਤ ਉਦਯੋਗਾਂ ਨੂੰ ਜਿਆਦਾ ਪ੍ਰੋਸਤਾਹਨ ਹੈ।
4. ਪੇਂਡੂ ਤੇ ਘਰੇਲੂ ਉਦਯੋਗ ਲਈ ਖਾਸ ਰਿਆਇਤਾਂ ਅਤੇ ਘਟ ਦਰ ਦੇ ਕਰਜ਼ੇ ਦਿਤੇ ਜਾਣ ਦੀ ਵਿਵਸਥਾ ਹੈ।
5. ਨਵੇਂ ਦਿਹਾਤੀ ਉਦਯੋਗਿਕ ਪੁਆਇੰਟ ਲਗਾ ਕੇ ਅਤੇ ਉਨ੍ਹਾਂ ਦਾ ਬਹੁਪਖੀ ਵਿਕਾਸ ਕਰਕੇ ਨਵੇਂ ਉਦਮੀਆਂ ਨੂੰ ਪਲਾਟ ਦੇਣ ਦੀ ਵਿਵਸਥਾ ਹੈ।
6. ਇਨਾਂ ਉਦਯੋਗਿਕ ਪੁਆਇੰਟਾ ਵਿਚ ਲਗਣ ਵਾਲੇ ਉਦਯੋਗਾਂ ਨੂੰ ਬਿਜਲੀ ਅਤੇ ਵਿਤੀ ਸਹਾਇਤਾ ਦੀ ਵਿਸ਼ੇਸ਼ ਵਿਵਸਥਾ ਹੈ।
7. ਡਾਇਰੈਕਟਰ ਉਦਯੋਗ ਦੇ ਦਫਤਰ ਵਿਚ ਹਰ ਕਿਸਮ ਦੀ ਜਾਣਕਾਰੀ ਲੈਣ ਲਈ ਉਦਯੋਗ ਸਹਾਇਕ ਦੇ ਨਾਮ ਦੀ ਸਿੰਗਲ ਵਿੰਡੋ ਖੋਲੀ ਹੋਈ ਹੈ।

## 7. ਸਿਖ ਅਦਾਰਿਆਂ ਦੀ ਜ਼ਿੰਮੇਦਾਰੀ

ਨੌਜਵਾਨ ਸਿਖ ਪੀੜ੍ਹੀ ਦੀ ਆਰਥਕ ਉੱਨਤੀ ਲਈ ਮਾਪਿਆਂ ਤੋਂ ਇਲਾਵਾ ਸਿਖ ਅਦਾਰੇ ਜਿਵੇਂ ਕਿ ਐਸ.ਜੀ.ਪੀ.ਸੀ., ਗੁਰਦੁਆਰੇ, ਸੰਤ ਡੇਰੇ, ਸਿੰਘ ਸਭਾਵਾਂ, ਵਿਦਿਅਕ ਸੁਸਾਇਟੀਆਂ ਬਹੁਤ ਕੁਝ ਕਰ ਸਕਦੀਆਂ ਹਨ। ਇਨ੍ਹਾਂ ਵਡੇ ਵਡੇ ਅਦਾਰਿਆਂ ਦੀਆਂ ਬਿਲਡਿੰਗਾਂ ਤੇ ਆਰਥਕ ਵਸੀਲੇ ਅਪਣੇ ਅਪਣੇ ਅਸਥਾਨਾਂ ਤੇ ਜੁਟਾ ਕੇ ਨੌਜਵਾਨ ਪੀੜ੍ਹੀ ਦੀ ਵਿਗੜੀ ਸਵਾਰ ਸਕਦੇ ਹਨ। ਕੁਝ ਕੁ ਸੁਝਾ ਹੇਠਾਂ ਦਿਤੇ ਜਾਂਦੇ ਹਨ :-

1. ਸਮਾਜ ਸੇਵਾ ਦੀਆਂ, ਇੰਡਸਟਰੀਅਲ ਖੇਤਰ ਵਿਚ ਵਡੀਆਂ ਸਕੀਮਾਂ ਹਨ ਜਿਸ ਰਾਹੀਂ ਰਜਿਸਟਰਡ ਸਭਾ ਸੁਸਾਇਟੀਆਂ ਨੂੰ ਸਰਕਾਰ ਮਾਲੀ ਗਰਾਂਟਾਂ ਦੇ ਕੇ ਨੌਜੁਆਨ ਪੀੜੀ ਲਈ ਕਾਫੀ ਉਪਯੋਗੀ ਸਕੀਮਾਂ ਦਾ ਲਾਹਾ ਦੇ ਸਕਦੀ ਹੈ।
2. ਸਿਖ ਸੁਸਾਇਟੀਆਂ ਨੂੰ ਅਪਣੇ ਧਾਰਮਕ / ਵਿਦਿਅਕ ਕੰਮਾਂ ਦੇ ਨਾਲ ਸਮਾਜ ਭਲਾਈ ਤੇ ਉਦਯੋਗਕ ਤਰੱਕੀ ਦੇ ਬਹੁਤ ਸਾਰੇ ਕੰਮ ਹੱਥੀਂ ਲੈਣੇ ਬਣਦੇ ਹਨ। ਅਪਣੇ ਵਿਧਾਨਾਂ ਮੈਮੋਰੈਂਡਮ ਆਫ ਆਰਟੀਕਲ ਜਾਂ ਬਾਈ-ਲਾਜ਼ ਵਿਚ ਇਨ੍ਹਾਂ ਵੈਲਫੇਅਰ ਕੰਮਾਂ ਦੇ ਮੁਦੇ ਵੀ ਦਰਜ ਕਰਨੇ ਚਾਹੀ ਦੇ ਹਨ ਤਾਂ ਜੁ ਸਰਕਾਰੀ ਗ੍ਰਾਂਟਾਂ ਦਾ ਲਾਹਾ ਮਿਲ ਸਕੇ।
3. ਜ਼ਰੂਰੀ ਹੈ ਕਿ ਸਭਾ ਸੁਸਾਇਟੀਆਂ ਗੌਰਮਿੰਟ ਦੀਆਂ ਫਾਈਨੈਨਸ਼ੀਅਲ ਏਜੰਸੀਆਂ ਅਤੇ ਸਮਾਜ ਭਲਾਈ ਸਕੀਮਾਂ ਦੇ ਦਫਤਰਾਂ ਨਾਲ ਪੂਰਾ ਸੰਪਰਕ ਰਖਣ ਤੇ ਇਸ ਖੇਤਰ ਵਿਚ ਅਪਣੇ ਵਿਸ਼ੇਸ਼ ਸਲਾਹਕਾਰ ਨਿਯੁਕਤ ਕਰਨ, ਜੋ ਕਿਤੇਵਾਨ ਮਾਹਰਾਂ ਦੀ ਮਦਦ ਨਾਲ ਲਗਾਤਾਰ ਅਗਵਾਈ ਦੇਂਦੇ ਰਹਿਣ।
4. ਐਂਟਰਪਰੇਨਿਉਰ ਡਿਵਲਪਮੈਂਟ ਪ੍ਰੋਗ੍ਰਾਮ (Enterpreneur Development Programme) ਤਹਿਤ ਬਹੁਤ ਸਾਰੀਆਂ ਕਿਤੇਵਾਨ ਟ੍ਰੇਨਿੰਗਾਂ ਦੀ ਵਿਵਸਥਾ ਹੈ

ਜਿਨ੍ਹਾਂ ਦੀ ਜਾਣਕਾਰੀ ਸਿਖ ਨੌਜਵਾਨਾ ਨੂੰ ਦਿਤੀ ਜਾਵੇ। ਇਨ੍ਹਾਂ ਸਕੀਮਾਂ ਤਹਿਤ ਸਿਖ ਅਦਾਰੇ ਸਹਿਕਾਰੀ ਸਭਾਵਾਂ ਬਣਾ ਕੇ ਉਦਯੋਗਿਕ ਸਕੀਮਾਂ ਹਥ ਲੈ ਕੇ ਨੌਜਵਾਨ ਪੀੜ੍ਹੀ ਨੂੰ ਨੌਕਰੀਆਂ ਆਦ ਦਾ ਲਾਹਾ ਦੇ ਸਕਦੀਆਂ ਹਨ, ਅਤੇ ਉਨ੍ਹਾਂ ਲਈ ਰੋਜ਼ਗਾਰੀ ਅਵਸਰ ਪੈਦਾ ਕਰ ਸਕਦੀਆਂ ਹਨ।

5. ਇੱਕ ਵਾਰੀ ਇਹ ਅਦਾਰੇ ਅਪਣੀਆਂ ਬਿਲਡਿੰਗਾਂ ਵਿਚ ਇਹ ਰੋਜ਼ਗਾਰੀ ਸੈਂਟਰ ਚਲਾਉਣ ਤੇ ਉਨ੍ਹਾਂ ਨੂੰ ਸਮਰਥਾ ਅਨੁਸਾਰ ਮਾਇਕ ਮਦਦ ਦੇਣ ਦਾ ਫੈਸਲਾ ਕਰ ਲੈਣ ਤਾਂ ਵਡੀ ਮਾਤ੍ਰਾ ਵਿਚ ਸਰਕਾਰੀ

   ਏਜੰਸੀਆਂ ਇਸ ਖੇਤਰ ਵਿਚ ਮਦਦ ਕਰਣਗੀਆਂ, ਤੇ ਵਡੇ ਵਡੇ ਪ੍ਰਾਜੈਕਟਾਂ ਨੂੰ ਕਾਇਮ ਕਰਨ ਦੀ ਵਿਵਸਥਾ ਹੋ ਸਕੇਗੀ।

6. ਗੌਰਮਿੰਟ ਦੀ ਵਰਤਮਾਨ ਉਦਯੋਗਿਕ ਪਾਲਿਸੀ ਅਨੁਸਾਰ ਰਾਜ ਸਰਕਾਰਾਂ/ਸੈਂਟਰਲ ਸਰਕਾਰ ਦਿਹਾਤੀ ਇਲਾਕਿਆਂ ਵਿਚ ਵਧ ਤੋਂ ਵਧ ਉਦਯੋਗ ਨੂੰ ਉਤਸਾਹ ਦੇਣਾ ਚਾਹੁੰਦੀਆਂ ਹਨ ਅਤੇ ਰੁਪੈ ਪੈਸੇ ਦੀ ਵੀ ਕਾਫੀ ਮਦਦ ਦੇਣ ਦੀ ਵਿਵਸਥਾ ਹੈ। ਉਦਯੋਗਾਂ ਵਿਚੋਂ ਵੀ ਖੇਤੀ-ਬਾੜੀ ਅਧਾਰਿਤ ਉਦਯੋਗਾਂ ਨੂੰ ਪਹਿਲ ਦਿਤੀ ਜਾਣੀ ਹੈ ਅਤੇ ਤੇ ਨਾਨ-ਕਨਵੈਨਸ਼ਨਲ ਐਨਰਜੀ ਅਧਾਰਿਤ ਪ੍ਰਾਜੈਕਟ ਵੀ ਕਾਫੀ ਧਿਆਨ ਲੈਣਗੇ। ਗੁਰਦੁਆਰਿਆਂ ਵਿਚ ਪਈ ਵਾਧੂ ਜ਼ਮੀਨ ਇਨ੍ਹਾਂ ਪ੍ਰਾਜੈਕਟਾਂ ਲਈ ਬਖੂਬੀ ਵਰਤੀ ਜਾ ਸਕਦੀ ਹੈ। ਇਸ ਵਿਚ ਪਰਵਾਸੀ

   ਅਦਾਰਿਆਂ ਦੀ ਮਦਦ ਵੀ ਉਪਲਬਧ ਹੋ ਸਕਦੀ ਹੈ। ਗੁਰਦੁਆਰਾ ਐਕਟ 1925 ਦੀ ਧਾਰਾ 110 ਅਨੁਸਾਰ ਉਦਯੋਗੀ ਵਿਕਾਸ ਦੀ ਵਿਵਸਥਾ ਹੈ। ਸ਼੍ਰੋਮਣੀ ਕਮੇਟੀ ਅਪਣੇ ਤਕਨੀਕੀ ਐਕਸਪਰਟ ਥਾਪ ਕੇ ਲੁੜੀਂਦੀ ਰਹਿਨੁਮਾਈ ਸਿਖ ਅਦਾਰਿਆਂ ਨੂੰ ਉਪਲਬਧ ਕਰੇ।

7. ਅਜੋਕੇ ਸਮੇ ਮਾਹਿਰ ਸਲਾਹਕਾਰ ਜੋ ਕਿਤਿਆਂ ਬਾਰੇ ਭਰਪੂਰ ਵਾਕਫੀਅਤ ਵਿਦਿਆਰਥੀਆਂ ਨੂੰ ਦੇ ਸਕਣ ਹਰ ਸਿਖ ਸਕੂਲ ਕਾਲਜ ਵਿਚ ਲੋੜੀਦੇਂ ਹਨ। ਵਖ ਵਖ ਉਦਯੋਗਿਕ ਖੇਤਰਾਂ ਦੇ ਮਾਹਿਰਾਂ ਨੂੰ ਬੁਲਾ ਕੇ ਵਿਦਿਆਰਥੀਆਂ ਵਿਚ ਸੂਝ ਸਮਝ ਦਾ ਪਰਸਾਰ ਹੋਵੇ ਤਾਂ ਜੁ ਸਮੇਂ ਸਿਰ ਤੇ ਮਿਲੀ ਰਹਿਨੁਮਾਈ ਨਾਲ ਉਹ ਅਪਣੇ ਭਵਿਖ ਦੇ ਕਿਤਿਆਂ ਰੋਜ਼ਗਾਰਾਂ ਦੀ ਚੋਣ ਕਰ ਸਕਣ।

**Annexcure "A"**

**Govt. Technical Training Institutions - Punjab. -Chandigarh.**

1. All Polytechnics/ITIs located in each district-working under Punjab State Board of Technical Education, Udhyog Bhawan, Sector 17 Chandigarh. Admission is by Enterance tests & interview.
2. Director, Small Industries Service Institute, Industrial Area-B, Ludhiana.
3. Thapar Institute of Engineering & Technology, Patiala.
4. Central Tool Room, A-5, Focal Point, Ludhiana.
5. Central Institute Of Hand Tools, G.T. Road, Bye Pass, Jalandhar.
6. Guidance Bureau of Universities at Amritsar, Patiala, Chandigarh
7. Central Leather Research Institute, Nakodar Road, Jalandhar.
8. Punjab Agricultural University, Ludhiana.
9. Central Institute Of Plastic Engineering & Technology, Near Guru Nanak Dev University, Chherta, Amritsar.
10. National Institute Of Pharmaceutical Education & Research, Sahibzada Ajit Singh Nagar- 160059.
11. Centre For Electronic Design & Technology, Industrial Area, Phase-VII, Sahibzada Ajit Singh Nagar-160059.
12. Electronic Test & Development Centre, B-108, Industrial Area, Phase-VII, Sahibzada Ajit Singh Nagar-160059.
13. Dr. Ambadkar Institute Of Hotel Management & Catering, Sector 42, Chandigarh.
14. Indo-Swiss Training Centre, Central Scientific Instruments Organisation, Sector-30, Chandigarh-160020.
15. Foodcraft Institute, Sector 42, Chandgarh.

16. Institute Of Tourism & Fashion Technology, CITCO City Club, Sector-8B, Chandigarh.

17. Central Food Technology & Rsearch Institute, Guru Nanak Engg. College, Gill Road, Ludhiana.

18. National Samll Industries Corporation, Ltd; Guru Gobind Singh Tower, G.T. Road, Ludhiana.

19. Short trainging courses are also run by various Depertments like Industry (G.M. Dist. Ind. Centre of District), Forest, Animal Husbandry, Fishery, Social Welfare, Rural & Urban Deptt; Development & panchyat (Under IRDP), Horticulture & various local voluntary organis[89s-Lions Club, Rotary Club, Red Cross etc.

Important Note :

20. The Main district agencies to be contacted for any type of informations, training & assistance under various Govt; schemes for Rural or Urban industrial development & Self-Employment are:

i) The Deputy Commissioner of a District

ii) The General Manager Dist. Industries Centre.

## Annexcure "B"

**Statelevel Institutions providing counselling & assistance For Entrepreneurship Development & Financial Assistance :**

**I. Entrepreneurship Development Programme :**

1. Northern India Technical Consultancy Organisation (NIT-CON). SCO 131-32, Sector 17, Chandigarh.
2. Thapar Institute Of Engineering & Technology, Entrepreneurship Development Cell, Patiala.
3. Apex Institute Of Entrepreneurship And Business Development No. 439, Sector 35-A, Chandigarh.
4. Regional Centre For Entrepreneurship Development, S.C.O. 219, Sector 36-D, Chandigarh - 160036.
5. National Institute of Entrepreneurship & Small Business Development, NSIC-PDTC Campus, Okhla Industrial Estate, New Delhi-110020.
6. Small Industries Development Bank of India, S.C.O. 145-146, Sector 17-C, Chandigarh.
7. General Manager, District Industries Centre of each dist; is co-ordinating officer for every scheme.

**II. Financial Assistance & Industrial Promotion Institutions:**

1. Punjab State Industrial Development Corporation Ltd; Udyog Bhawan, Himalaya Marg, Sector 17, Chandigarh 160017
2. Punjab Financial Corporation, 95-98, Bank Square, Sector 17, Chandigarh-160017
3. Punjab Small Industires & Exprot Corporation
   Ltd; Udyog Bhwan, Himalaya Marg, Sector 17,
   Chandigarh - 160017.
4. Punjab State Electronic Development Corporation Ltd; Udyog Bhawan, Himalay Marg, Sector 17, Chandigarh-160017.

5. Punjab Agro Industries Corporation, 2-A, Sector 28-A, Madhya Marg, Chandigarh.
6. Punjab Khadi & Village Industries Board, S.C.O. 2429-30, Sector 22-C, Chadigarh-160022.
7. Chief Co-ordinator Udyog Sayak, Director of Industries, Punjab, 17-Bays Building, Sector - 17, Chandigarh.
8. All Scheduled Banks located in the area.
9. Industrial Development Bank of India & Small Industries Bank of India, Sector 17, Chandigarh & their branches.

**Note :**

1. The prospectus & guidelines of each instituion are available, free of cost, with terms & conditions of each scheme. These should be studied in advance before applying.
2. Under EDP & Self-Employment Schemes, training is compulsory before sanction of loan/subsidy. Training is free & stipend of Rs. 500/- is granted to each trainee during that period.
3. District Industries Centres have been notified to provide single point service to entrepreneurs in industry.

## Annexcure "C"

**Industrial Projects / Employment Promoting Agencies in Rural & Urban Areas :**

The economically weaker youth belonging to rural or urban area, both educated & un-educated , can avail of assistance from following main agencies in each Districts :

| S.No. | Name of Operating agency | Projects / Schemes covered & eligiblity. |
|---|---|---|
| 1. | Integrated Rural Development & Development of Women & Children Programme-through D.C; D.R.D.A. & B.D. & P.O.Educations, | Village artisnas, Craft Centre, Bank Finance & Subsidy, Self-Employmenet Training/Stip-end, Adult Child welfare etc. |
| 2. | Integrated Urban Poverty Eradication Programme-through D.C./ BD & PO, DEV. DEPT. | Nehru Rozgar Yojna for Urban unemployment from weaker families, Housing, Sanitation & Finance etc. |
| 3. | Punjab Khadi & Village Industries Board, Chandigarh-Direct & through GM; DIC, BD & PO. | Finance/ Training, Stipend & Marketing for any rural industry costing upto Rs. 10 lacs. |
| 4. | Director of Industries, Pb; -Through GM, Distriot Industries Centre in District. | Registration of unit, Self Employment, Loans,.Capital Subsidy, Ind. Plots etc; |
| 5. | Non-Conventional Energy Source Based by Pb. Energy Development Agency, SCO 54-56, Sector 17, Chandigarh | Bio-gas, Solar Heaters/ Pumps Cookers, Solar Lighting & Lantern, Solar generators etc. Each cover subsidy from 25-6-% |
| 6. | Pb. Agro Industries Crop. Ltd; 2A, Sector 28-A, Chandigarh | Any project based on Agriproduce or waste, Animal/Poultry based, Finance Storage & Marketing/Export-for Large & Meduim Industry. |

**Note** :

1. The schemes at Sr. No. 1 & 2 above are meant for economically poor families whose average monthly income does not exceed Rs. 24,000/- p.a. or Rs. 2,000/- p.m., respectively.
2. For Self-employment & Bank financing schemes for Urban Un-Employed the prescribed age is between 18-35 yrs & min. 10th. passed.
3. Self security & hypothecation of capital assets raised from loan/grant is required by Banks for projects Upto Rs. one lacs only.
4. The Panchyats, & Registered voluntary institutions & Trust should organise such un-employed youth or organise them into Industrial Co-opertatives in local area, and should opt. any of the projects for common economic welfare of community. The terms of finances and grants are liberal by Govt. for such Institutions.

# ਸਿਖੀ ਕੇਸਾਂ ਸੁਆਸਾਂ ਦੇ ਨਾਲ ਨਿਭ ਜਾਏ

ਹਰੀ ਸਿੰਘ ਜਾਚਕ

ਨਹੁੰ ਮਾਸ ਦਾ ਜਿਵੇਂ ਸੰਬੰਧ ਹੁੰਦੈ, ਹਰ ਸੁਆਲ ਦਾ ਹੁੰਦੈ ਜੁਆਬ ਜਿੱਦਾਂ।
ਹਰ ਕੋਈ ਸਿੱਖ ਨੂੰ ਚਿਹਰੇ ਤੋਂ ਪੜ੍ਹ ਸਕਦੈ, ਪੜ੍ਹੀ ਜਾਂਦੀ ਏ ਖੁਲ੍ਹੀ ਕਿਤਾਬ ਜਿੱਦਾਂ
ਪਤਿਤ ਸਿੱਖ ਤਾਂ ਇਸ ਤਰ੍ਹਾਂ ਜਾਪਦਾ ਏ, ਟੁੱਟੀ ਤਾਰ ਤੋਂ ਬਿਨਾਂ ਰਬਾਬ ਜਿੱਦਾਂ।
ਡਿੱਗ ਪੈਂਦਾ ਏ ਟੀਸੀ ਤੋਂ ਖੱਡ ਅੰਦਰ, ਡਿੱਗੇ ਟਹਿਣੀ ਤੋਂ ਫੁੱਲ ਗੁਲਾਬ ਜਿੱਦਾਂ।
ਦੇਣੀ ਹੁੰਦੀ ਸੀ ਮੌਤ ਦੀ ਸਜ਼ਾ ਜਿਸਨੂੰ, ਮੁੰਨ ਦੇਂਦੇ ਸੀ ਉਸਦੇ ਵਾਲ ਇਥੇ।
ਕੰਸ, ਰੁਕਮਣੀ ਤੇ ਪਰਸ ਰਾਮ ਵਾਲੀ, ਮਿਲੇ ਵਿਚ ਇਤਿਹਾਸ ਮਿਸਾਲ ਇਥੇ।
ਵਾਂਝਾ ਹੁੰਦਾ ਸੀ ਆਤਮਕ ਸ਼ਕਤੀਆਂ ਤੋਂ ਦਾੜ੍ਹੀ ਕੇਸ ਕਟਾਉਣ ਦੇ ਨਾਲ ਇਥੇ।
ਸਮਾਂ ਬੀਤਣ ਤੇ ਕੇਸ ਮੁਨਾਉਣ ਵਾਲੀ, ਭੈੜੀ ਚਲ ਪਈ ਸੀ ਭੇਡ ਚਾਲ ਇਥੇ।
ਦਾੜ੍ਹੀ ਕੇਸ ਨਹੀਂ ਕਦੇ ਉਗਾਏ ਜਾਂਦੇ, ਇਹ ਤਾਂ ਕੁਦਰਤ ਦਾ ਨੇ ਵਰਦਾਨ ਸਿੰਘੋ।
ਸਾਬਤ ਸੂਰਤ ਉਹ ਰੂਹਾਂ ਨੇ ਸਦਾ ਰਹੀਆਂ ਹੋਇਆਂ ਜਿਨ੍ਹਾਂ ਨੂੰ ਆਤਮਿਕ ਗਿਆਨ ਸਿੰਘੋ।
ਮਹਾਂਪੁਰਖ, ਪੈਗ਼ੰਬਰ ਤੇ ਗੁਰੂ ਸਾਰੇ, ਕੇਸਧਾਰੀ ਹੋਏ ਵਿਚ ਜਹਾਨ ਸਿੰਘੋ।
ਸਦਾ ਬਣੇ ਕੱਸਵਟੀ ਇਹ ਖਾਲਸੇ ਦੀ, ਇੱਜ਼ਤ, ਅਣਖ ਦੇ ਕੌਮੀ ਨਿਸ਼ਾਨ ਸਿੰਘੋ।
1699 ਵਿਸਾਖੀ, ਦਸਮੇਸ਼ ਜੀ ਨੇ, ਪਰਗਟ ਕੀਤਾ ਨਿਆਰਾ ਇਹ ਖਾਲਸਾ ਸੀ।
ਸਾਬਤ ਸੂਰਤ ਦਸਤਾਰ ਸੀ ਸਿਰ ਉੱਤੇ, ਲਗਦਾ ਬੜਾ ਪਿਆਰਾ ਇਹ ਖਾਲਜਾ ਸੀ।
ਖਾਸ ਰੂਪ ਅੰਦਰ ਕਲਗੀਧਰ ਜੀ ਦਾ, ਬਣਿਆ ਅੱਖਾਂ ਦਾ ਤਾਰਾ ਇਹ ਖਾਲਸਾ ਸੀ।
ਬਰਫ਼ ਵਾਂਗ ਠੰਢਾ ਨਾਲ ਸਜਣਾਂ ਦੇ, ਦੁਸ਼ਮਣ ਲਈ ਅੰਗਿਆਰਾ ਇਹ ਖਾਲਸਾ ਸੀ।
ਸਾਬਤ ਸੂਰਤ, ਦਸਤਾਰ ਤੇ ਕੇਸ ਬਾਰੇ, ਗੁਰਬਾਣੀ ਵਿਚ ਵੀ ਗੁਰੂ ਸਾਹਿਬਾਨ ਲਿਖਿਐ।
ਨੰਦ ਲਾਲ ਜੀ ਨੇ ਆਪਣੀ ਗ਼ਜ਼ਲ ਅੰਦਰ, ਕੇਸਾਂ ਬਾਰੇ ਇਹ ਅਹਿਮ ਬਿਆਨ ਲਿਖਿਐ।
ਦਸਮੇਸ਼ ਪਿਤਾ ਦੇ ਇਕ ਇਕ ਵਾਲ ਦਾ ਮੁੱਲ, ਇਕ ਇਕ ਨਹੀਂ, ਦੋ ਦੋ ਜਹਾਨ ਲਿਖਿਐ।
ਰਹਿਤਨਾਮਿਆਂ ਵਿਚ ਵੀ ਥਾਂ ਥਾਂ ਤੇ, ਪਾਵਨ ਕੇਸਾਂ ਨੂੰ ਸਿੱਖੀ ਦੀ ਸ਼ਾਨ ਲਿਖਿਐ।
ਕੰਘਾ ਵਾਹੁੰਦੇ ਦਸਮੇਸ਼ ਕਿਹਾ ਪੀਰ ਤਾਈਂ, ਸਹਾਇਤਾ ਤੁਸਾਂ ਹੋ ਕੇ ਅੰਗ ਸੰਗ ਕੀਤੀ।
ਤੁਹਾਡੇ ਪੁਤਾਂ ਮੁਰੀਦਾਂ ਨੇ ਯੁੱਧ ਅੰਦਰ, ਸ਼ਹੀਦੀ ਪਾ ਕੇ ਤੇ ਦੁਨੀਆਂ ਦੰਗ ਕੀਤੀ।
ਮੰਗੋ ਜੋ ਕੁਝ ਪੀਰ ਜੀ ਮੰਗਣਾ ਜੇ, ਮੇਰੀ ਸਹੁੰ,ਜੇ ਰਤਾ ਵੀ ਸੰਗ ਕੀਤੀ।

"ਅੜੇ ਕੇਸਾਂ ਸਮੇਤ" ਹੀ ਪੀਰ ਉਦੋਂ, ਦਸਮੇਸ਼ ਪਿਤਾ ਤੋਂ ਕੰਘੇ ਦੀ ਮੰਗ ਕੀਤੀ।
ਭਾਈ ਤਾਰੂ ਸਿੰਘ ਨੂੰ ਜ਼ਕਰੀਏ ਆਖਿਆ ਸੀ, ਕਹਿਣਾ ਮੰਨ ਤੂੰ ਹੋ ਸੁਚੇਤ ਮੇਰਾ।
ਸਿਖੀ ਸਰੂਪ ਤਿਆਗ ਦੇ ਸਦਾ ਦੇ ਲਈ, ਏਸੇ ਵਿਚ ਏ ਤੇਰਾ ਤੇ ਹੇਤ ਮੇਰਾ।
ਕਿਹਾ ਸਿੰਘ ਨੇ ਅੱਗੋਂ ਸੀ ਕੜਕ ਕੇ ਤੇ, ਤੂੰ ਨਹੀਂ ਜਾਣ ਸਕਦਾ, ਸਿੱਖੀ ਭੇਤ ਮੇਰਾ।
ਕੱਲੇ ਕੇਸ ਨਹੀਂ ਕਤਲ ਇਹ ਹੋ ਸਕਣੇ, ਲਾਹ ਲੈ ਖੋਪਰ ਤੂੰ ਕੇਸਾਂ ਸਮੇਤ ਮੇਰਾ।
ਅਹਿਮਦ ਸ਼ਾਹ ਅਬਦਾਲੀ ਨੇ ਆਣ ਕੇ ਤੇ, ਪੈਰ ਜਦੋਂ ਪੰਜਾਬ 'ਚ ਧਰ ਦਿੱਤਾ।
ਸਰਦਾਰ ਆਲਾ ਸਿੰਘ ਫੂਲਕੀਆਂ ਮਿਸਲ ਵਾਲਾ, ਫੜ ਕੇ ਉਸਨੇ ਕੈਦ ਸੀ ਕਰ ਦਿੱਤਾ।
ਖਤਮ ਕਰਨ ਲਈ ਸਿੱਖੀ ਸਰੂਪ ਉਹਦਾ, ਕਤਲ ਕੇਸਾਂ ਨੂੰ ਕਰਨ ਦਾ ਡਰ ਦਿੱਤਾ।
ਕਲਗੀਧਰ ਦੀ ਮੋਹਰ ਬਚਾਉਣ ਦੇ ਲਈ, ਲੱਖ ਰੁਪਈਆ ਜੁਰਮਾਨਾ ਉਸ ਭਰ ਦਿੱਤਾ।
ਵਿਛੜੀ ਜਿੰਦਾਂ ਨੂੰ ਜਦੋਂ ਦਲੀਪ ਮਿਲਿਆ, ਧਾਹਾਂ ਮਾਰ ਸੀ ਰੋਈ ਮਜਬੂਰ ਮਾਤਾ।
ਜੂੜਾ ਪੁਤ ਦੇ ਸਿਰ ਨਾ ਵੇਖ ਕੇ ਤੇ ਹੋ ਗਈ ਟੁੱਟ ਕੇ ਚਕਨਾਚੂਰ ਮਾਤਾ।
ਅਗੋਂ ਕਿਹਾ ਉਸ ਮਾਂ ਦੇ ਚਰਨ ਫੜ ਕੇ, ਫਰੰਗੀ ਕੀਤਾ ਏ ਸਿੱਖੀ ਤੋਂ ਦੂਰ ਮਾਤਾ।
ਅੰਮ੍ਰਿਤ ਛਕ ਕੇ ਸਜੂੰ ਮੈਂ ਸਿੰਘ ਪੂਰਾ, ,ਸਹੁੰ ਖਾਂਦਾ ਹਾਂ ਤੇਰੇ ਹਜ਼ੂਰ ਮਾਤਾ।
ਪ੍ਰਸਿੱਧ ਇਤਿਹਾਸਕਾਰ "ਟੋਇਨਬੀ" ਨੇ, ਇਤਿਹਾਸ ਮਨੁੱਖਾ ਦਿੱਤੈ ਲਿਖ ਸੋਹਣਾ।
ਅਮਰੀਕਨ ਔਰਤ ਜਦ ਕੀਤਾ ਸੁਆਲ ਉਸਨੂੰ, ਸਾਰੀ ਦੁਨੀਆਂ ਚੋਂ ਕਿਸ ਦਾ ਦਿੱਖ ਸੋਹਣਾ।
ਅੱਗੋਂ ਦਿੱਤਾ ਸੀ ਝੱਟ ਜੁਆਬ ਉਹਨੇ, ਦਾੜ੍ਹੀ ਕੇਸਾਂ ਵਾਲਾ ਪੂਰਨ ਸਿੱਖ ਸੋਹਣਾ।
ਦਾੜ੍ਹੀ ਮੁੱਛਾਂ ਬਗ਼ੈਰ ਪਰ ਬਦਸੂਰਤ, ਜਿਹੜਾ ਹੁੰਦਾ ਸੀ ਕਦੇ ਉਹ ਸਿੱਖ ਸੋਹਣਾ।
ਵਿਗਿਆਨਕ ਖੋਜ ਨੇ ਅੱਜ ਇਹ ਸਿੱਧ ਕੀਤਾ, ਵਿਟਾਮਿਨ 'ਡੀ' ਪੈਦਾ ਕਰਦੇ ਵਾਲ ਸਿੰਘੋ।
ਚੋਟੀ ਉਤੇ ਜੋ ਜੂੜਾ ਇਹ ਸੋਭਦਾ ਏ,,,, ਸੂਰਜੀ ਸ਼ਕਤੀ ਨੂੰ ਲੈਂਦੇ ਸੰਭਾਲ ਸਿੰਘੋ।
ਸਰਦੀ ਗਰਮੀ ਜਾਂ ਛਾਂ ਤੇ ਧੁੱਪ ਕੋਲੋਂ, ਬਚਾਉਂਦੇ ਦਿਮਾਗ਼ ਤਾਈਂ ਬਣਕੇ ਢਾਲ ਸਿੰਘੋ।
ਸਾਡੀਆਂ ਅੱਖਾਂ ਦੀ ਜੋਤ ਏ ਘੱਟ ਜਾਂਦੀ, ਦਾੜ੍ਹੀ ਮੁੱਛਾਂ ਕਟਾਉਣ ਦੇ ਨਾਲ ਸਿੰਘੋ।
ਸਿਖ ਇਤਿਹਾਸ ਤੋਂ ਨੇ ਅਣਜਾਣ ਜਿਹੜੇ, ਪਾਵਨ ਕੇਸਾਂ ਨੂੰ ਕਤਲ ਕਰਵਾਈ ਫਿਰਦੇ।
ਜਿਹਨੇ ਸਾਰਾ ਸਰਬੰਸ ਕੁਰਬਾਨ ਕੀਤਾ, ਕਲਗੀਧਰ ਨੂੰ ਪਿੱਠ ਵਿਖਾਈ ਫਿਰਦੇ।
ਕੇਸਾਂ ਸੁਆਸਾਂ ਨਾਲ ਸਿੱਖੀ ਨਿਭਾਉਣ ਵਾਲਾ, ਲਹੂ ਭਿਜਾ ਇਤਿਹਾਸ ਭੁਲਾਈ ਫਿਰਦੇ।
ਸਾਬਤ ਸੂਰਤ ਇਹ ਰੱਬ ਦੀ ਭੰਨ ਕੇ ਤੇ, ਏਸੇ ਵਿਚ ਹੀ ਸਮਝੀ ਵਡਿਆਈ ਫਿਰਦੇ।
ਸਿਖੀ ਸਰੂਪ ਦੇ ਸੁੰਦਰ ਮੁਨਾਰਿਆਂ ਨੂੰ, ਕੈਂਚੀ ਬਲੇਡ ਦੇ ਨਾਲ ਨੇ ਢਾਈ ਫਿਰਦੇ।

ਕਈ ਗੁਰਸਿਖਾਂ ਦੇ ਪੁਤ ਪਤਿਤ ਹੋਕੇ, ਚਿੱਟੀ ਪੱਗ ਨੂੰ ਦਾਗ਼ ਨੇ ਲਾਈ ਫਿਰਦੇ।
ਕਤਲ ਕਰਾਉਂਦੇ ਨੇ ਕੇਸ ਇਹ ਬੋਝ ਕਹਿ ਕੇ, ਐਪਰ ਸਰੀਰ ਦਾ ਬੋਝ ਉਠਾਈ ਫਿਰਦੇ।
ਸੁੰਦਰ, ਸੋਹਣੀ ਦਸਤਾਰ ਨੂੰ ਛੱਡ ਕੇ ਤੇ, ਅਜ ਕਲ ਸਿਰਾਂ ਤੇ ਟੋਪੀਆਂ ਪਾਈ ਫਿਰਦੇ।
ਪਾਵਨ ਕੇਸਾਂ ਦਾ ਪੂਰਨ ਸਤਿਕਾਰ ਕਰਨੈ, ਇਹਨੂੰ ਸਮਝ ਕੇ ਸਿੱਖੀ ਦੀ ਮੋਹਰ ਆਪਾਂ।
ਭਰਵੱਟੇ ਕੱਟਦੀਆਂ ਸਿੱਖ ਬੀਬੀਆਂ ਨੂੰ, ਕਰਨ ਦੇਈਏ ਨਾ ਪਾਪ ਇਹ ਘੋਰ ਆਪਾਂ।
ਸਜਾਉਣੀ ਸੋਹਣੀ ਦਸਤਾਰ ਏ ਸੀਸ ਉਤੇ, ਨੰਗੇ ਸਿਰ ਨਹੀਂ ਤੁਰਨੀ ਕੋਈ ਤੋਰ ਆਪਾਂ।
ਰਹਿਣੈ ''ਜਾਚਕ'' ਸਦਾ ਹੀ ਸ਼ੇਰ ਬਣ ਕੇ, ਨਹੀਂ ਗਿੱਦੜ ਜਾਂ ਬਣਨਾ ਕੁਝ ਹੋਰ ਆਪਾਂ।
ਸਿੱਖ ਜਦੋਂ ਵੀ ਕਿਤੇ ਅਰਦਾਸ ਕਰਦੇ, ਆਪਣੇ ਮੁੱਖ ਚੋਂ ਸਿੱਖੀ ਦਾ ਦਾਨ ਮੰਗਦੇ।
ਸਮੇਂ ਸਮੇਂ ਉੱਤੇ ਔਖੀ ਘੜੀ ਅੰਦਰ, ਚੜ੍ਹਦੀ ਕਲਾ ਤੇ ਸਿੱਖੀ ਦੀ ਸ਼ਾਨ ਮੰਗਦੇ।
ਆਏ ਆਂਚ ਨਾ ਸਿਖੀ ਸਰੂਪ ਉੱਤੇ, ਸਿੰਘ ਸਦਾ ਇਮਤਿਹਾਨ ਦੌਰਾਨ ਮੰਗਦੇ।
ਸਿਖੀ ਕੇਸਾਂ ਸੁਆਸਾਂ ਦੇ ਨਾਲ ਨਿਭ ਜਾਏ, ''ਜਾਚਕ'' ਗੁਰੂ ਤੋਂ ਇਹ ਵਰਦਾਨ ਮੰਗਦੈ।

ਅੰਤਿਕਾ

ੴ ਵਾਹਿਗੁਰੂ ਜੀ ਕੀ ਫਤਹਿ

# ਗੁਰਮਤਿ ਚੇਤਨਾ ਲਹਿਰ

## ਸਮੂਹ ਸੰਗਤਾਂ ਨੂੰ ਅਪੀਲ

ਗੁਰੂ ਨਾਨਕ ਦੇਵ ਜੀ ਦੇ ਧਰਮ ਵਿਚ ਸੰਸਾਰ 'ਮਿਥਿਆ' ਨਹੀਂ, ਸਗੋਂ ਧਰਤੀ, ਧਰਮ ਕਮਾਉਣ ਲਈ 'ਧਰਮਸਾਲ' ਹੈ। 'ਮਾਨੁਖ ਦੇਹੁਰੀ' ਦੁਖਾਂ ਦੀ ਖਾਣ ਨਹੀਂ, ਸਗੋਂ 'ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ' ਹੈ। 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਆਧਾਰ ਤੇ ਇਹ ਧਰਮ ਮਨੁਖੀ ਭਾਈਚਾਰੇ ਨੂੰ ਇਕ ਪਰਵਾਰ ਦੇ ਨਾਤੇ ਵਿਚ ਬੰਨ੍ਹਦਾ ਹੈ ਜਿਸ ਵਿਚ ਜਾਤ-ਪਾਤ, ਊਚ-ਨੀਚ ਲਈ ਕੋਈ ਥਾਂ ਨਹੀਂ। 'ਨਾਂ ਕੋ ਬੈਰੀ ਨਾਹਿ ਬਿਗਾਨਾ', ਰਿਸ਼ਤਾ ਕੇਵਲ ਪਿਆਰ ਦਾ, ਨਾਮ ਦਾ। ਕਰਤੇ ਦੀ ਭਾਸ਼ਾ ਹੀ 'ਭਾਉ ਅਪਾਰੁ' (ਅਥਾਹ ਪ੍ਰੇਮ) ਹੈ। ਸਿਰਜਨਹਾਰ ਵਾਹਿਗੁਰੂ ਸ੍ਰਿਸ਼ਟੀ ਦੀ ਪਾਲਨਾ ਕਰਕੇ ਵਿਗਸਦਾ ਹੈ। ਮਨੁਖ ਨੂੰ ਪੂਰਨਤਾ ਵਲ ਲਿਜਾਣਾ ਉਸਦੀ ਰਜ਼ਾ ਹੈ, ਅਤੇ ਇਸੇ ਦੀ ਪੂਰਤੀ ਵਿਚ ਯਤਨਸ਼ੀਲ ਰਹਿਣਾ ਉਸਦਾ ਹੁਕਮ। ਏਹੀ ਸਿਖੀ ਮਾਰਗ ਹੈ ਜਿਸ ਦੀ ਮੰਜ਼ਲ ਹੈ- ਗੁਰਮੁਖ ਪਦ। ਇਹ ਮਾਰਗ ਕਰਨੀ-ਪਰਧਾਨ ਹੈ। 'ਸ਼ੁਭ ਕਰਮਨ' ਨਾਲ ਹੀ ਵਾਹਿਗੁਰੂ ਦੀ ਨੇੜਤਾ ਪ੍ਰਾਪਤ ਹੁੰਦੀ ਹੈ। ਤਾਹੀਓਂ ਉਪਦੇਸ਼ ਹੈ– "ਵਿਚਿ ਦੁਨੀਆਂ ਸੇਵ ਕਮਾਈਐ, ਤਾ ਦਰਗਹ ਬੈਸਣੁ ਪਾਈਐ।' ਇਹ ਧਰਮ ਸੰਸਾਰ ਦਾ ਤਿਆਗ ਨਹੀਂ ਹੈ, ਸਗੋਂ ਇਸ ਵਿਚ ਆਤਮਕ ਅਤੇ ਸੰਸਾਰਕ ਜੀਵਨ ਦੇ ਅਨਿਖੜਵੇਂਪਨ ਤੇ ਮੀਰੀ-ਪੀ ਦੇ ਸੁਮੇਲ ਤੇ ਜ਼ੋਰ ਹੈ। ਆਦਰਸ਼ 'ਸੰਤ ਸਿਪਾਹੀ' ਦਾ ਹੈ, ਜੋ ਨਾਮ ਵਿਚ ਅਤੇ ਪ੍ਰਭੂ ਪਿਆਰ ਵਿਚ ਲੀਨ, ਸੇਵਾ ਵਿਚ ਜੁਟਿਆ ਰਹਿੰਦਾ ਹੈ, ਅਤੇ ਦੀਨ ਤੇ ਸਚਾਈ ਦੀ ਰਖਿਆ ਹਿਤ ਜੁੱਧ ਲਈ ਤਤਪਰ ਰਹਿੰਦਾ ਹੈ।

ਅਜਿਹੇ ਧਰਮ ਦੀ ਲੋੜ ਹੈ ਸੰਸਾਰ ਨੂੰ। ਸਮਾਂ ਬੀਤਣ ਨਾਲ ਇਸਦੀ ਲੋੜ ਵਧਦੀ ਜਾਵੇਗੀ। ਇਹ ਦਾਤ ਸਿਖਾਂ ਨੂੰ ਗੁਰੂ ਸਾਹਿਬਾਨ ਤੋਂ ਵਿਰਾਸਤ ਰੂਪ ਵਿਚ ਪ੍ਰਾਪਤ ਹੋਈ। ਸਾਡੇ ਉਪਰ ਜ਼ਿੰਮੇਵਾਰੀ ਹੈ ਇਸ ਵਿਰਸੇ ਨੂੰ ਮਨੁਖਤਾ ਨਾਲ ਸਾਂਝਾ ਕਰਨ ਦੀ। ਇਸ ਤੋਂ ਬਗੈਰ 'ਬੇਗਮਪੁਰੇ' ਦੀ ਅਸਥਾਪਨਾ ਨਹੀਂ ਹੋ ਸਕਦੀ। ਗੁਰੂ ਸਾਹਿਬਾਨ ਨੇ ਸਾਨੂੰ ਬਾਣੀ ਤੇ ਬਾਣਾ ਬਖਸ਼ਕੇ ਇਸ ਮਿਸ਼ਨ ਦਾ ਅਲਮਬਰਦਾਰ ਬਣਾਇਆ ਹੈ।

ਇਸ ਲਈ ਅਸੀਂ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੇ ਨਾਮਲੇਵਾ ਸਿਖਾਂ ਨੂੰ ਸਨਿਮਰ ਅਪੀਲ ਕਰਦੇ ਹਾਂ ਕਿ ਆਪਣੀ ਇਸ ਜ਼ਿੰਮੇਵਾਰੀ ਨੂੰ ਪਛਾਣੋ :

- **ਆਪ ਸਿਖੀ ਰਹੁਰੀਤ ਦੇ ਧਾਰਨੀ ਬਣੋ ਅਤੇ ਸਿਖ ਰਹਿਤ ਮਰਯਾਦਾ ਦਾ ਪਾਲਨ ਕਰੋ।**
- **ਬਚਿਆਂ ਨੂੰ ਸਿਖੀ ਰਹੁਰੀਤ ਵਲ ਪ੍ਰੇਰੋ, ਸਿਖ ਧਰਮ, ਇਤਿਹਾਸ, ਪ੍ਰੰਪਰਾਵਾਂ ਦਾ ਗਿਆਨ ਕਰਵਾਓ ਅਤੇ ਸਿਖ ਮਰਯਾਦਾ ਨਾਲ ਜੋੜੋ।**
- **ਸਿਖੀ ਰੂਪ 'ਸਾਬਤ ਸੂਰਤ ਦਸਤਾਰ ਸਿਰਾ' ਵਿਚ ਫਖਰ ਮਹਿਸੂਸ ਕਰੋ।**
- **ਤਮਾਕੂ, ਸ਼ਰਾਬ ਆਦਿ ਸਮੂਹ ਨਸ਼ਿਆਂ ਦਾ ਤਿਆਗ ਕਰੋ।**
- **ਘਟੋ ਘਟ ਨਿਤਨੇਮ ਬਾਣੀਆਂ ਦਾ ਪਾਠ ਜ਼ਰੂਰ ਕਰੋ।**

- ਗੁਰਦੁਆਰਾ ਸਾਹਿਬ ਵਿਚ ਹਰ ਰੋਜ਼ ਸਤਿਗੁਰੂ ਦੇ ਦਰਸ਼ਨ ਕਰੋ ਅਤੇ ਸੰਗਤ ਦੀ ਹਾਜ਼ਰੀ ਭਰੋ।
- 'ਹਰਿ ਕੋ ਨਾਮੁ ਜਪਿ ਨਿਰਮਲ ਕਰਮੁ' ਕਰੋ।
- ਆਜ਼ਾਦ ਪੰਥਕ ਹਸਤੀ ਦੀ ਬਰਕਰਾਰਤਾ ਅਤੇ ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸ ਕਰੋ।
- ਜਾਗਤ ਜੋਤ ਸਤਿਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਪ੍ਰਕਾਸ਼ਮਾਨ ਹਨ। ਦੇਹਧਾਰੀਆਂ ਤੋਂ ਸੁਚੇਤ ਰਹੋ, ਤਸਵੀਰ ਪੂਜਾ, ਬੁਤ ਪ੍ਰਸਤੀ ਅਤੇ ਵਹਿਮਾਂ ਭਰਮਾਂ ਤੋਂ ਉਚੇਰਾ ਉਠ ਕੇ ਸ਼ਬਦ ਗੁਰੂ ਨਾਲ ਜੁੜੋ।

ਅਕਾਲ ਪੁਰਖ ਆਪ ਨੂੰ ਚੜਦੀਆਂ ਕਲਾਂ ਅਤੇ ਸਿਖੀ ਸਿਦਕ ਭਰੋਸਾ ਬਖ਼ਸ਼ਨ।

## ਪੰਥ ਦੇ ਦਾਸ

1. ਪ੍ਰੋ. ਮਨਜੀਤ ਸਿੰਘ, ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ ਅਤੇ ਕੇਸਗੜ੍ਹ ਸਾਹਿਬ।
2. ਗਿਆਨੀ ਕੇਵਲ ਸਿੰਘ, ਜਥੇਦਾਰ, ਤਖਤ ਸ੍ਰੀ ਦਮਦਮਾ ਸਾਹਿਬ।
3. ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ।
4. ਪਰਮਜੀਤ ਸਿੰਘ ਸਰਨਾ, ਪ੍ਰਧਾਨ, ਦਿਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ।
5. ਕ੍ਰਿਪਾਲ ਸਿੰਘ, ਪ੍ਰਧਾਨ, ਚੀਫ ਖਾਲਸਾ ਦੀਵਾਨ, ਅੰਮ੍ਰਿਤਸਰ।
6. ਸਰਬਜੋਤ ਸਿੰਘ, ਪ੍ਰਧਾਨ, ਸੰਤ ਸਮਾਜ।
7. ਠਾਕੁਰ ਸਿੰਘ, ਮੁਖੀ, ਦਮਦਮੀ ਟਕਸਾਲ, ਚੌਕ ਮਹਿਤਾ, ਅੰਮ੍ਰਿਤਸਰ।
8. ਡਾਕਟਰ ਕੁਲਦੀਪ ਸਿੰਘ, ਪ੍ਰਧਾਨ, ਇਨਸਟੀਚਿਯੂਟ ਆਫ ਸਿਖ ਸਟਡੀਜ਼ ਚੰਡੀਗੜ੍ਹ
9. ਪ੍ਰਿੰ: ਰਾਮ ਸਿੰਘ, ਚੀਫ ਆਰਗੇਨਾਈਜ਼ਰ, ਸ੍ਰੀ ਗੁਰੂ ਗੋਬਿੰਦ ਸਿੰਘ ਸਟਡੀ ਸਰਕਲ।

ਜਾਰੀ ਕਰਤਾ : ਡਾ: ਖੜਕ ਸਿੰਘ, ਕਨਵੀਨਰ, ਸਟੀਅਰਿੰਗ ਕਮੇਟੀ

ਨੋਟ : ਵਧੇਰੇ ਜਾਣਕਾਰੀ ਲਈ ਸੰਪਰਕ ਕਰੋ :-

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ
2. ਇਨਸਟੀਚਿਯੂਟ ਆਫ ਸਿਖ ਸਟਡੀਜ਼, 959, ਫੇਜ਼ IV, ਮੁਹਾਲੀ, ਫੋਨ : 670570, 651368
3. ਗੁਰੂ ਗੋਬਿੰਦ ਸਿੰਘ ਸਟਡੀ ਸਰਕਲ, ਮਾਡਲ ਟਾਊਨ ਐਕਸਟੈਨਸ਼ਨ, ਲੁਧਿਆਣਾ, ਫੋਨ 454210, 450352, 450992